ਤੇ ਵਸ਼ੇਖ ਨਹੀਂ ਹੋਤਾ ਕਾਹੇਤੇ ਜੋ ਜਬ ਕਿਸੀ ਕੋ ਸਾਧਨ ਕਰਿਕੇ ਕੁਛਕ ਇਕਤ੍ਰਤਾ
ਭੀ ਹੋਤੀ ਹੈ ਤੌ ਭੀ ਬਹੁਤੇ ਪੁਰਖ ਪੀਛੇ ਪਸਰਿ ਜਾਤੇ ਹੈਂ ਅਥਵਾ ਕਿਸੀ ਸੰਕਲਪ
ਕਰਕੇ ਬਾਵਰੇ ਹੋ ਜਾਤੇ ਹੈਂ ਔਰ ਵਹੁ ਜਾਣਤੇ ਹੈਂ ਜੋ ਹਮ ਬਡੀ ਅਵਸਥਾ ਕੋ ਪ੍ਰਾਪ
ਤਿ ਹੂਏ ਹੈਂ ਤਾਂਤੇ ਐਸਾ ਕੋਈ ਵਿਰਲਾ ਹੋਤਾ ਹੈ ਜੋ ਅਪਨੇ ਰਿਦੇ ਕੀ ਸੁਧਤਾ ਕਰਿਕੇ
ਪੂਰਣ ਪਦ ਕੋ ਪਹੁੰਚੇ ਅਰ ਬਹੁਤੇ ਤੋ ਵਸ਼ੇਪਤਾ ਕੋ ਪ੍ਰਾਪਤਿ ਹੋਤੇ ਹੈਂ ਜੈਸੇ
ਸਾਚਾ ਸੁਪਨਾ ਭੀ ਕੋਈ ਵਿਰਲਾ ਹੋਤਾ ਹੈ ਅਰੁ ਅਧਿਕ ਤੌ ਚਿਤ ਕਾ ਭ੍ਰਮ ਹੀ ਹੋਤਾ
ਹੈ ਤਾਂਤੇ ਵਿਦਿਆਵਾਨਹੁ ਤੇ ਵਹੁ ਪੁਰਖ ਵਸ਼ੇਖ ਕਹੀਤਾ ਹੈ ਜਿਸ ਕੀ ਅਵਸਥਾ
ਐਸੀ ਹੋਵੇ ਜੋ ਜਿਸ ਕੋ ਅਰੁ ਜਿਸ ਵਿਦਿਆ ਕੋ ਅਵਰ ਜੀਵ ਪੜ੍ਹ ਕਰ ਸਮਝੇ
ਸੋ ਤਿਸ ਕੋ ਪੜ੍ਹੇ ਬਿਨਾ ਹੀ ਭਾਸ ਆਵੈ ਜੋ ਇਹ ਅਵਸਥਾ ਮਹਾਂ ਦੁਰਲੰਭ ਹੈ
ਤਾਂਤੇ ਤੁਝ ਕੋ ਚਾਹੀਤਾ ਹੈ ਜੋ ਸੰਤ ਜਨਹੁ ਕੀ ਅਵਸਥਾ ਅਰ ਉਨ ਕੀ ਵਿਸ਼ੇਖ
ਤਾ ਪਰ ਭੀ ਤੇਰੀ ਪਰਤੀਤ ਹੋਵੈ ਅਰ ਪਾਖੰਡੀ ਮਾਨੁਖੋਂ ਕੇ ਵਚਨ ਕਰਿਕੈ ਵਿ
ਦਿਆਵਾਨੋਂ ਕਾ ਨਿਰਾਦਰ ਭੀ ਨਹੀਂ ਕਰਹਿ ਤਬ ਤੇਰਾ ਧਰਮ ਨਸ਼ਟ ਹੋਵੈ ਬਹੁ
ਰਿ ਤੂੰ ਇਸ ਪ੍ਰਕਾਰ ਪ੍ਰਸ਼ਨ ਕਰਹਿ ਜੋ ਇਸ ਮਾਨੁਖ ਕੀ ਭਲਾਈ ਅਰ ਉਤ
ਮਭਾਗ ਜੋ ਭਗਵੰਤ ਕੀ ਪਛਾਣ ਕਰਕੈ ਕਹੇ ਹੈਂ ਜੋ ਇਸ ਭੇਦ ਕਉ ਕਿਉਂਕ
ਰਿ ਪਛਾਣੀਐ ਤਬ ਇਸ ਕਾ ਉਤਰ ਇਹ ਹੈ ਜੋ ਜਿਸ ਪਦਾਰਥ ਕਰਿਕੈ ਕਿ
ਸੀ ਕਉ ਪਰਸੰਨਤਾ ਅਰੁ ਆਨੰਦ ਪ੍ਰਾਪਤਿ ਹੋਤਾ ਹੈ ਤਬ ਵਹੀ ਪਦਾਰਥ ਉ
ਸ ਪੁਰਖ ਕੀ ਭਲਾਈ ਕਹੀਤੀ ਹੈ ਬਹੁੜ ਪ੍ਰਸੰਨਤਾ ਅਰੁ ਆਨੰਦ ਉਸ ਪਦ
ਰਥ ਵਿਖੇ ਪ੍ਰਾਪਤਿ ਹੋਤਾ ਹੈ ਜੋ ਪਦਾਰਥ ਇਸ ਕੇ ਸੁਤਹ ਸੁਭਾਵ ਅਨੁਸਾਰ ਹੋ
ਤਾ ਹੈ ਅਰ ਸੁਤਹ ਸੁਭਾਵ ਅਨੁਸਾਰ ਪਦਾਰਥ ਉਹੀ ਕਹੀਤਾ ਹੈ ਜੋ ਜਿਸ ਪ-
ਦਾਰਥ ਕੇ ਨਮਿਤ ਇਸ ਜੀਵ ਕਉ ਭਗਵੰਤ ਨੇ ਉਤਪਤਿ ਕੀਆ ਹੈ ਜੈਸੇ ਕ
ਮ ਕੀ ਪ੍ਰਸੰਨਤਾ ਇਉਂ ਹੈ ਜੋ ਅਪਣੀ ਇਸ਼ਟ ਵਸਤੁ ਕੇ ਪ੍ਰਾਪਤਿ ਹੋਨਾ ਅਰੁ
ਕ੍ਰੋਧ ਕੀ ਪ੍ਰਸੰਨਤਾ ਇਹੁ ਹੈ ਜੋ ਅਪਨੇ ਸ਼ਤ੍ਰੁ ਕੋ ਜੀਤੇ ਬਹੁੜ ਸ਼੍ਰਵਣਹੁ ਕੋ-
ਸੁਖ ਸੁੰਦਰ ਸ਼ਬਦ ਅਨੁਰਾਗੁ ਵਿਖੇ ਹੋਤਾ ਹੈ ਤੈਸੇ ਹੀ ਬੁਧਿ ਕੀ ਪ੍ਰਸੰਨਤਾ
ਅਰੁ ਭਲਾਈ ਇਹ ਹੈ ਜੋ ਕਾਰਜੋਂ ਕੇ ਭੇਦ ਕੋ ਪਛਾਣੈ ਕਾਹੇਤੇ ਜੋ ਇਸ ਕਾ ਅ-
ਪਣਾ ਸੁਭਾਵ ਭੀ ਇਹੀ ਹੈ ਅਰ ਭਗਵੰਤ ਨੇ ਭੀ ਇਸ ਬੁਧਿ ਕਉ ਇਸੀ ਨਮਿ
ਤ ਉਤਪਤਿ ਕੀਆ ਹੈ ਬਹੁੜ ਕਾਮੁ ਅਰੁ ਕ੍ਰੋਧੁ ਅਰ ਪਾਂਚ ਇੰਦ੍ਰੀਓਂ ਕੇ ਭੋਗ
ਕਉ ਪਸ਼ੂਓਂ ਵਿਖੇ ਭੀ ਪਾਏ ਜਾਤੇ ਹੈਂ ਅਰੁ ਇਹ ਸੁਭਾਵ ਮਾਨੁਖ ਵਿਖੇ ਪਸ਼ੂ

ਓ ਤੇ ਅਧਿਕ ਹੈ ਜੋ ਜਿਸ ਪਦਾਰਥ ਕੇ ਭੇਦ ਕੋ ਨਹੀਂ ਜਾਨਤਾ ਤਬ ਨਿਰ ਸੰਦੇਹ ਉਸਕੀ ਢੂੰਢ ਕਰਤਾ ਹੈ ਅਰੁ ਜਾਣਿਆ ਚਾਹਤਾ ਹੈ ਬਹੁੜ ਜਬ ਇਸ ਭੇਦ ਕਉ ਸਮਝਤਾ ਹੈ ਤਬ ਪਰਸੰਨ ਹੋਕਰਿ ਉਸ ਪਰਿ ਬਡਾਈ ਕਰਤਾ ਹੈ ਅਰੁ ਜਦ ਪਦਾਰਥ ਨੀਚ ਹੋਵਹਿ ਤਉ ਭੀ ਉਸਕੀ ਜਾਣ ਵਿਖੈ ਐਸਾ ਪ੍ਰਸੰਨ ਹੋਤਾ ਹੈ ਜੋ ਉਸ ਪ੍ਰਸੰਨਤਾ ਕੋ ਰੋਕ ਨਹੀਂ ਸਕਤਾ ਜੈਸੇ ਸਤਰੰਜ ਖੇਲਣੇ ਹਾਰਾ ਪੁਰਖ ਸਤਰੰਜ ਕੀ ਵਿਦਿਆ ਬਤਾਵਨੇ ਤੇ ਧੀਰਜ ਨਹੀਂ ਕਰ ਸਕਤਾ ਅਰੁ ਇਉ ਸਮਝਤਾ ਹੈ ਜੋ ਮੈ ਭਲੀ ਪ੍ਰਕਾਰ ਖੇਲਤਾ ਹੌਂ ਤਾਂ ਤੇ ਉਸ ਪ੍ਰਸੰਨਤਾ ਕਉ ਪ੍ਰਗਟ ਕੀਆ ਚਾਹਤਾ ਹੈ ਸੋ ਜਬ ਤੈਨੇ ਇਸ ਵਚਨ ਕੇ ਭੇਦ ਕਉ ਸਮਝਿਆ ਜੋ ਇਸ ਮਾਨੁਖ ਕਾ ਅਪਣਾ ਸੁਭਾਵ ਪਛਾਣ ਹੈ ਤਬ ਐਸੇ ਹੀ ਜਾਣ ਜੋ ਜੇਤਾ ਹੀ ਜਾਨਨੇ ਜੋਗ ਪਦਾਰਥ ਉਤਮ ਅਰੁ ਵਸ਼ੇਖ ਹੋਤਾ ਹੈ ਤੇਤਾ ਹੀ ਉਸਕੀ ਪਛਾਣ ਵਿਖੇ ਆਨੰਦ ਭੀ ਅਧਿਕ ਹੋਤਾ ਹੈ ਜੈਸੇ ਕੋਈ ਵਜੀਰ ਕੇ ਭੇਦ ਕਉ ਜਾ-ਣਤਾ ਹੈ ਅਰ ਜੋ ਪੁਰਖ ਪਾਤਿਸ਼ਾਹ ਕੇ ਭੇਦ ਕਉ ਜਾਣੇ ਤਬ ਉਸ ਤੇ ਅਧਿਕ ਪ੍ਰ-ਸੰਨਤਾ ਕਉ ਪਾਵਤਾ ਹੈ ਬਹੁੜ ਸਤਰੰਜ ਕੀ ਵਿਦਿਆ ਜਾਣਨੇ ਹਾਰੇ ਪੁਰਖ ਤੇ ਜੋਤਸ਼ ਅਰੁ ਵੈਦਕ ਕੀ ਵਿਦਿਆ ਕਾ ਵੇਤਾ ਅਧਿਕ ਪ੍ਰਸੰਨ ਹੋਤਾ ਹੈ ਤਾਂ ਤੇ ਇਹ ਵਾਰਤਾ ਪਰਸਿਧ ਹੈ ਜੋ ਜਬ ਜਾਣਨੇ ਜੋਗ ਪਦਾਰਥ ਉਤਮ ਹੋਵੈ ਸੋ ਤਿਸਕੀ ਪਛਾਣ ਵਿਖੈ ਆਨੰਦ ਅਧਿਕ ਹੋਤਾ ਹੈ ਤਾਂ ਤੇ ਕੋਈ ਪਦਾਰਥ ਭਗਵੰਤ ਸਮਾਨਿ ਉਤਮੁ ਨਹੀਂ ਕਾਹੇ ਤੇ ਜੋ ਸਰਬ ਪਦਾਰਥੋਂ ਕੀ ਵਸ਼ੇਖਤਾ ਉਸਕੀ ਸ਼ਕਤਿ ਕਰਿ ਹੋਤੀ ਹੈ ਅਰ ਵਹੁ ਸਰਬ ਸ੍ਰਿਸ਼ਟਿ ਕਾ ਈਸ਼੍ਵਰ ਹੈ ਅਰੁ ਜੇਤੇ ਕੁਛ ਜਗਤ ਵਿਖੇ ਅਸਚਰਜ ਹੈਂ ਸੋ ਸਭ ਉਸ ਹੀ ਕੀ ਕਾਰੀਗਰੀ ਹੈ ਇਸੀ ਕਾਰਨ ਤੇ ਭਗਵੰਤ ਕੀ ਪਛਾਣ ਕੇ ਸਮਾਨ ਅਵਰ ਪਛਾਣ ਕਾਈ ਨ-ਹੀਂ ਅਰ ਉਸਕੇ ਦਰਸ਼ਨ ਕੇ ਸਮਾਨ ਅਵਰ ਦਰਸ਼ਨ ਸੁੰਦਰ ਨਹੀਂ ਸੋ ਵਹੁ ਪਛਾਣ ਅਰੁ ਦਰਸ਼ਨ ਇਸ ਮਾਨੁਖ ਕਾ ਅਪਣਾ ਸੁਭਾਵ ਹੈ ਅਰ ਇਸ ਜੀਵ ਕਉ ਭਗਵੰਤ ਨੇ ਅਪਣੀ ਪਛਾਣ ਕੇ ਨਮਿਤ ਉਤਪਤਿ ਕੀਆ ਹੈ ਤਾਂ ਤੇ ਇਸ ਮਾਨੁਖ ਕੀ ਭਲਾਈ ਅਰੁ ਪੂਰਨਤਾਈ ਭਗਵੰਤ ਕੀ ਪਛਾ-ਣ ਵਿਖੇ ਹੈ ਪਰ ਜਿਸ ਪੁਰਖ ਕੇ ਰਿਦੇ ਵਿਖੈ ਭਗਵੰਤ ਕੇ ਪਛਾਣਨੇ ਕੀ ਪ੍ਰੀਤਿ ਨ ਹੋਵੇ ਤਬ ਜਾਣੀਐ ਜੋ ਉਸਕਾ ਰਿਦਾ ਰੋਗੀ ਹੈ ਜੈਸੇ ਕਿਸੀ ਪੁਰ-ਖ ਕਉ ਅਨਾਜ ਕੀ ਰੁਚ ਨ ਹੋਵੈ ਅਰੁ ਮਾਟੀ ਕਉ ਪ੍ਰੀਤਿ ਸੰਯੁਗਤਿ ਖਾਵੈ ਤਬ

ਵਹੁ ਰੋਗੀ ਕਹੀਤਾ ਹੈ ਅਰੁ ਜਬ ਉਸਕਾ ਉਪਚਾਰ ਨ ਕਰੀਐ ਤਬ ਵਹੁ ਮ੍ਰਿਤੁ
ਕਉ ਪਾਵਤਾ ਹੈ ਅਰ ਇਸ ਜਗਤ ਵਿਖੇ ਭਾਗ ਹੀਨ ਕਹੀਤਾ ਹੈ ਤੈਸੇ ਹੀ ਜਿ
ਸ ਮਾਨੁਖ ਕਉ ਵਿਖਿਓਂ ਕੀ ਪ੍ਰੀਤਿ ਅਧਿਕ ਹੋਤੀ ਹੈ ਅਰ ਭਗਵੰਤ ਕੀ ਪ੍ਰੀ-
ਤ ਤੇ ਸੂਨ ਹੋਵੈ ਤਬ ਉਸਕਾ ਰਿਦਾ ਰੋਗੀ ਕਹੀਤਾ ਹੈ ਪਰ ਜਬ ਵਹੁ ਭੀ ਮਾਨੁਖ
ਮਾਨਸੀ ਰੋਗ ਕਾ ਉਪਚਾਰ ਨ ਕਰੈ ਤਬ ਪਰਲੋਕ ਵਿਖੇ ਮੰਦਭਾਗੀ ਹੋਤਾ ਹੈ ਅਰੁ
ਉਸਕੀ ਬੁਧਿ ਨਸ਼ਟ ਹੋ ਜਾਤੀ ਹੈ ਅਰੁ ਮਹਾਂ ਦੁਖੀ ਹੋਤਾ ਹੈ ਕਾਹੇ ਤੇ ਜੋ ਇੰਦ੍ਰੀ ਆ-
ਦਿਕ ਭੋਗੋਂ ਕਾ ਸਨਬੰਧ ਇਸ ਸਰੀਰ ਕੇ ਸਾਥ ਹੈ ਸੋ ਮ੍ਰਿਤੁ ਕੇ ਸਮੇਂ ਇਸਕਾ ਸ
ਰੀਰ ਦੂਰ ਹੋ ਜਾਤਾ ਹੈ ਤਾਂ ਤੇ ਸਰਬ ਭੋਗ ਭੀ ਨਸ਼ਟਤਾ ਕਉ ਪਾਵਤੇ ਹੈਂ ਅਰ ਵਹੁ
ਜੀਵ ਭੋਗੋਂ ਕੀ ਖੈਂਚ ਵਿਖੇ ਬਡੇ ਕਸ਼ਟ ਕਉ ਪ੍ਰਾਪਤਿ ਹੋਤਾ ਹੈ ਤਾਂ ਤੇ ਪਰਲੋਕ ਵਿਖੈ
ਭਾਗਹੀਣ ਕਹੀਤਾ ਹੈ ਅਰ ਭਗਵੰਤ ਕੀ ਪਛਾਣ ਕਾ ਜੋ ਸੁਖ ਹੈ ਸੋ ਤਿਸਕਾ
ਸਨਬੰਧ ਰਿਦੇ ਕੇ ਸਾਥ ਹੈ ਤਾਂ ਤੇ ਵਹੁ ਸੁਖ ਮ੍ਰਿਤੁ ਕੇ ਸਮੇ ਅਧਿਕ ਹੋਤਾ ਹੈ ਕਾਹੇ
ਤੇ ਜੋ ਵਿਖੇਪਤਾ ਦੇਣੇ ਹਾਰੇ ਪਦਾਰਥ ਸਭ ਹੀ ਦੂਰ ਹੋ ਜਾਤੇ ਹੈਂ ਬਹੁੜ ਜਿਤਨੀ
ਕਛੁ ਇਹ ਮਾਨੁਖ ਕੇ ਰਿਦੇ ਕੀ ਵਸੇਖਤਾ ਕਹੀ ਹੈ ਸੋ ਇਸ ਗ੍ਰੰਥ ਵਿਖੇ ਇਤ-
ਨੀ ਹੀ ਬਹੁਤ ਹੈ ਪਰ ਇਹ ਸਭ ਹੀ ਅਰੁ ਅਸਥੂਲ ਸਰੀਰ ਕੇ ਜੋ ਅੰਗ ਹੈ ਸੋ
ਸਭੁ ਹੀ ਅਪਣੇ ਕਾਰਜ ਕੇ ਨਮਿਤ ਬਣਾਏ ਹੈਂ ਅਰ ਸਰੀਰ ਕੀ ਰਖਿਆ ਇ
ਨਹੀ ਕਰਕੇ ਹੋਤੀ ਹੈ ਬਹੁੜ ਇਹ ਜੋ ਜੀਵ ਕਾ ਪਿੰਡ ਹੈ ਸੋ ਜਦਪਿ ਇਸਕਾ ਅ-
ਲਪ ਜੈਸਾ ਆਕਾਰ ਭਾਸਤਾ ਹੈ ਪਰ ਤੌ ਭੀ ਬ੍ਰਹਮੰਡ ਵਿਖੇ ਬਨਾਏ ਹੈਂ ਸੋ ਤਿਨ
ਕੇ ਅੰਸ ਪਿੰਡ ਵਿਖੇ ਭੀ ਪ੍ਰਸਿਧ ਹੈ ਜੈਸੇ ਅਸਤ ਪਰਬਤੋਂ ਕੀ ਨਿਆਈ ਹੈ ਅਰ
ਰੋਮਾਵਲੀ ਬਨਾਸਪਤੀ ਹੈ ਅਰ ਪੰਘਾਰਾ ਮੇਘੋਂ ਕੀ ਨਿਆਂਈ ਹੈ ਅਰ ਸੀਸ
ਆਕਾਸ਼ ਕੀ ਨਿਆਈ ਹੈ ਅਰ ਇੰਦ੍ਰੀਆ ਰੂਪ ਤਾਰਾ ਮੰਡਲ ਹੈ ਸੋ ਇਨਕਾ ਵਖਿ
ਆਨ ਕਰਨਾ ਭੀ ਬਹੁਤ ਵਿਸਤਾਰ ਹੋਤਾ ਹੈ ਪਰ ਤਾਤ ਪਰਜ ਇਹ ਹੈ ਜੋ ਬ੍ਰ-
ਹਮੰਡ ਵਿਖੇ ਜੇਤੇ ਪਦਾਰਥ ਅਰ ਜੀਵ ਹੈਂ ਸੋ ਤਿਸਕੀ ਅੰਸ ਪਿੰਡ ਵਿਖੈ ਸ
ਭ ਪਾਈ ਜਾਤੀ ਹੈ ਜੈਸੇ ਸੂਕਰ ਕੂਕਰ ਪਸ਼ੂ ਪ੍ਰੇਤ ਦੇਵ ਅਰ ਪਰੀਆ ਹੈਂ ਸੋ ਤਿ
ਨਕੇ ਸੁਭਾਵ ਭੀ ਇਸੀ ਮਾਨੁਖ ਕੇ ਸਰੀਰ ਵਿਖੇ ਜੇਤੇ ਵਿਵਹਾਰ ਹੈਂ ਸੋ ਤਿਨਕੀ
ਅੰਸ਼ ਭੀ ਸਰੀਰ ਵਿਖੇ ਪ੍ਰਸਿਧ ਹੈ ਜੈਸੇ ਜਠਰ ਅਗਨ ਜੋ ਅਹਾਰ ਕੋ ਪਰਾਵਤੀ
ਹੈ ਸੋ ਮਾਨੋ ਰਸੋਈ ਕਰਨੇ ਹਾਰੀ ਹੈ ਅਰੁ ਜਿਸ ਅੰਗ ਕਰਕੇ ਅਹਾਰ ਕਾ ਰਸੁ ਨਿ
ਕਸਤਾ ਹੈ ਅਰ ਮੈਲ ਕੋ ਭਿੰਨ ਭਿੰਨ ਕਰਤਾ ਹੈ ਸੋ ਅਤਾਰ ਕੀ ਨਿਆਈ ਹੈ ਅਰੁ ਜਿ

ਸੁ ਅੰਗ ਕਰਕੈ ਭੁਧਾਰ ਕਾ ਦੂਧ ਅਰ ਬੀਰਜ ਬਨਤਾ ਹੈ ਸੋ ਧੋਬੇ ਕੀ ਨਿਆਈ ਹੈ
ਅਰੁ ਜੋ ਅੰਸ ਜਲ ਕੀ ਅੰਸ ਕੋ ਛਪੀ ਸਥਾਨ ਵਿਖੇ ਡਾਰਤਾ ਹੈ ਸੋ ਪਾਨੀ ਹਾਰਾ ਹੈ
ਅਰੁ ਜਿਸ ਕਰਕੇ ਅਹਾਰ ਕੀ ਮੈਲ ਬਾਹਜ ਨਿਕਸਤੀ ਹੈ ਸੋ ਝਾੜੂ ਕਰਨੇ ਹਾਰੇ
ਕੀ ਨਿਆਈ ਹੈ ਅਰ ਜਿਸ ਅੰਗ ਕਰਕੈ ਵਾਇ ਪਿਤ ਕਫ ਸਰੀਰ ਵਿਖੇ ਕੋਪਤੇ ਹੈਂ
ਅਰੁ ਦੇਹ ਕਰ ਦੂਖ ਹੋਤਾ ਹੈ ਅਰੁ ਜੋ ਬਟਪਾਰੇ ਚੋਰ ਕੀ ਨਿਆਈ ਹੈ ਬਹੁੜ ਜਿ
ਸ ਕਰਕੈ ਵਾਇ ਪਿਤ ਕਫ ਨਿਵਰਤ ਹੋਤੀ ਹੈ ਸੋ ਧਰਮਾਤ੍ਮਾ ਰਾਜੇ ਕੀ ਨਿਆ
ਈ ਹੈ ਪਰ ਇਸ ਕਾ ਵਖਿਆਨ ਕਰਨਾ ਭੀ ਬਹੁਤ ਵਿਸਤਾਰ ਹੋਤਾ ਹੈ ਅਰੁ ਤਾਤ
ਪਰਜ ਇਹ ਹੈ ਜੋ ਤੁਝ ਕੋ ਐਸੀ ਪਛਾਣ ਚਾਹੀਤੀ ਹੈ ਜੋ ਤੇਰੇ ਸਰੀਰ ਵਿਖੇ ਭਿ
ਨ ਭਿਨ ਸੁਭਾਵ ਅਰ ਅੰਗ ਉਤਪਤਿ ਕੀਏ ਹੈਂ ਅਰ ਸਭ ਹੀ ਤੇਰੀ ਟਹਿਲ ਵਿ
ਖੇ ਸਾਵਧਾਨ ਹੈਂ ਬਹੁੜ ਜਬ ਤੂੰ ਅਚਿੰਤ ਹੋਇ ਕਰ ਸੋਇ ਰਹਿਤਾ ਹੈ ਤੌ ਭੀ ਵਹੁ-
ਤੇਰੀ ਸੇਵਾ ਕਾ ਤਿਆਗੁ ਨਹੀਂ ਕਰਤੇ ਅਰੁ ਤੂੰ ਉਨ ਕੇ ਜਾਨਤਾ ਹੀ ਨਹੀਂ ਅਰੁ ਜਿ
ਸ ਮਹਾਰਾਜ ਨੇ ਏਹ ਤੇਰੇ ਟਹਿਲੂਏ ਬਨਾਏ ਹੈਂ ਸੋ ਤਿਸ ਕਾ ਤੂੰ ਉਪਕਾਰ ਭੀ ਨ
ਹੀਂ ਜਾਨਤਾ ਪਰ ਜਬ ਕੋਈ ਇਹ ਮਨੁਖ ਏਕ ਵਾਰ ਅਪਨੇ ਟਹਿਲੂਏ ਕੋ ਤੇਰੀ ਸੇ
ਵਾ ਕੇ ਨਮਿਤ ਭੇਜੇ ਤਬ ਸਾਰੀ ਆਰਬਲਾ ਪਰਜੰਤ ਉਸ ਕਾ ਉਪਕਾਰ ਜਾਨਤਾ ਹੈ
ਅਰ ਜਿਸ ਭਗਵੰਤ ਨੇ ਕੇਤੇ ਸਹਸਰ ਟਹਿਲੂਏ ਤੇਰੇ ਸਰੀਰ ਕੀ ਟਹਿਲ ਵਿਖੇ ਲ
ਗਾਏ ਹੈਂ ਅਰ ਵਹੁ ਐਸੇ ਸਾਵਧਾਨ ਹੈ ਸੋ ਇਕ ਪਲ ਭੀ ਤੇਰੀ ਸੇਵਾ ਤੇ ਆਲਸ ਨਹੀਂ
ਕਰਤੇ ਸੋ ਤਿਸ ਭਗਵੰਤ ਕਾ ਤੂੰ ਕਦਾਚਿਤ ਸਿਮਰਨ ਭੀ ਨਹੀਂ ਕਰਤਾ ਬਹੁੜ ਇ
ਸ ਸਰੀਰ ਕੀ ਜੋ ਉਤਪਤਿ ਹੈ ਅਰ ਇਸ ਕੇ ਅੰਗੋਂ ਵਿਖੇ ਜੋ ਗੁਣ ਰਚੇ ਹੈਂ ਸੋ ਤਿਸ ਕੀ
ਵਿਦਿਆ ਭੀ ਅਪਾਰ ਹੈ ਅਰ ਸਭ ਹੀ ਲੋਕ ਇਸ ਵਿਦਿਆ ਤੇ ਅਚੇਤ ਹੈਂ ਬਹੁੜ
ਜਬ ਕੋਈ ਇਸ ਸਰੀਰ ਕੀ ਵਿਦਿਆ ਕੋ ਪੜਤਾ ਭੀ ਹੈ ਤੌ ਭੀ ਵੈਦ ਹੋਨੇ ਕੇ ਨਮਿਤ
ਪੜ੍ਤਾ ਹੈ ਸੋ ਇਸ ਵੈਦਕ ਕਾ ਜਾਣਨਾ ਹੀ ਤੁਛ ਮਾਤ੍ਰ ਹੈ ਤਾਂ ਤੇ ਸਰੀਰ ਕੀ ਵਿਦਿ
ਆ ਕੋ ਭੀ ਇਸ ਨਮਿਤ ਪੜਨਾ ਪਰਵਾਣ ਹੈ ਸੋ ਇਸ ਵਿਦਿਆ ਕਉ ਪੜ੍ਹ ਕਰ
ਭਗਵੰਤ ਕੀ ਕਾਰੀਗਰੀ ਪਛਾਣੈ ਤਬ ਉਸ ਕੋ ਰਖ ਕਉ ਨਿਰਸੰਦੇਹ ਭਗਵੰ
ਤ ਕੀ ਪਛਾਣ ਪ੍ਰਾਪਤਿ ਹੋਤੀ ਹੈ ਸੋ ਭਗਵੰਤ ਕਾ ਪਛਾਨਣਾ ਇਹੁ ਹੈ ਜੋ ਪ੍ਰਥਮੇ
ਸਰੀਰ ਅਰ ਜੀਵ ਕੇ ਉਤਪਤਿ ਕਰਣੇ ਹਾਰੇ ਮਹਾਰਾਜ ਕਉ ਐਸੇ ਸਮਰਥ
ਜਾਣੈ ਜੋ ਉਸ ਕੀ ਸਮਰਥਤਾ ਵਿਖੇ ਦੀਨਤਾ ਅਰੁ ਪਰਾਧੀਨਤਾ ਕਾ ਅੰਤ ਨਹੀਂ ਪਾ-
ਇਆ ਜਾਤਾ ਤਾਂ ਤੇ ਜੋ ਕੁਛ ਕੀਆ ਚਾਹਤਾ ਹੈ ਸੋ ਤਿਸ ਕਉ ਕਰ ਸਕਤਾ ਹੈ ਜੈਸੇ ਬੀਰਜ

ਕੀ ਬੂੰਦ ਤੇ ਉਸਨੇ ਇਹ ਸਰੀਰ ਉਤਪਤਿ ਕੀਆ ਹੈ ਸੋ ਜਿਸ ਭਗਵੰਤ ਵਿਖੇ ਐ-
ਸੀ ਸਮ੍ਰਥਤਾ ਹੈ ਸੋ ਤਿਸਕੀ ਸਮਰਥਤਾ ਵਿਖੇ ਸਰੀਰ ਕੇ ਨਾਸ ਹੁਏ ਤੇ ਬਹੁੜ ਬੁ-
ਰਜੀਤ ਕਰਨਾ ਕਛੁ ਕਠਨ ਨਹੀਂ ਇਸੀ ਕਾਰਣ ਤੇ ਪਰਲੋਕ ਕਾ ਦੁਖ ਅਰ ਸੁਖ
ਭੀ ਪਛਾਣ ਸਕੀਤਾ ਹੈ ਬਹੁੜ ਐਸੇ ਜਾਣੇ ਜੋ ਵਹੁ ਭਗਵੰਤ ਐਸਾ ਗਿਆਨ ਸਰੂਪ
ਹੈ ਸੋ ਉਸਕਾ ਗਿਆਨ ਸਰਬ ਜਗਤ ਵਿਖੇ ਭਰਪੂਰ ਹੈ ਅਰ ਨਾਨਾ ਪ੍ਰਕਾਰ ਕੇ ਅ-
ਸਚਰਜ ਅਰ ਉਨਕੇ ਵਿਖੇ ਭੁਣ ਉਤਪਤਿ ਕੀਏ ਹੈਂ ਜੋ ਸਭ ਹੀ ਉਸਕੀ ਵਿਦਿਆ
ਕਰਕੇ ਸਿਧ ਹੂਏ ਹੈਂ ਬਹੁੜ ਤੀਸਰਾ ਗੁਣ ਮਹਾਰਾਜ ਕਾ ਇਹ ਭੀ ਪਛਾਣਿਆ ਚਾਹੀ-
ਤਾ ਹੈ ਸੋ ਵਹੁ ਪਰਮ ਦਇਆਲੁ ਸਰੂਪ ਹੈ ਅਰ ਸਰਬ ਜੀਵੋਂ ਪਰ ਉਸਕੀ ਕਰੁਣਾ
ਅਮਿਤ ਹੈ ਤਾਂਤੇ ਜਿਸ ਜਿਸ ਜੀਵ ਕੋ ਜੋ ਕੁਛ ਚਾਹੀਤਾ ਥਾ ਸੋ ਸਭ ਹੀ ਦੀਆ ਹੈ ਅ-
ਰ ਕ੍ਰਿਪਣਤਾ ਕਰਕੇ ਕੁਛ ਦੁਰਾਇ ਨਹੀਂ ਰਾਖਿਆ ਜੈਸੇ ਸੀਸ ਅਰ ਰਿਦੇ ਅਸਥਾਨ
ਤੇ ਆਦਿ ਲੇ ਕਰ ਜੋ ਕੁਛ ਅਸਮੇਵ ਚਾਹੀਤਾ ਥਾ ਸੋ ਇਹ ਭੀ ਦੀਆ ਹੈ ਅਰ ਜਿਨਹੁ
ਅੰਗੋਂ ਕਰਕੇ ਇਸ ਜੀਵ ਕਾ ਪ੍ਰੋਜਨ ਅਰ ਕਾਰਜ ਸਿਧ ਹੋਤਾ ਹੈ ਜੈਸੇ ਹਾਥ ਅਰ ਪਾਂਵ
ਅਰ ਰਸਨਾ ਆਦਿਕ ਸੋ ਇਹ ਭੀ ਸਭੀ ਅੰਗ ਦੀਏ ਹੈਂ ਬਹੁੜ ਜਿਸ ਵਿਖੇ ਇਸ ਜੀਵ
ਕਾ ਪ੍ਰੋਜਨ ਭੀ ਨ ਥਾ ਅਰ ਉਸ ਪਦਾਰਥ ਕਾ ਹੋਣਾ ਅਵਸ ਮੇਵ ਚਾਹੀਤਾ ਨ ਥਾ ਪ-
ਰ ਉਸ ਕਰਕੇ ਸੁੰਦਰਤਾਈ ਅਰੁ ਸੀਗਾਰ ਸਿਧ ਹੋਤਾ ਨ ਥਾ ਵਹੁ ਅੰਗ ਭੀ ਦੀਏ
ਹੈਂ ਜੈਸੇ ਨੇਤ੍ਰੋਂ ਕੀ ਸਾਮਤਾ ਅਧਰੋਂ ਕੀ ਲਾਲੀ ਅਰ ਪਿਪਲੀਓਂ ਕੀ ਸਮਾਨਤਾ ਅ-
ਰ ਇਸਕੀ ਨਿਆਂਈ ਕੇਤੇ ਅੰਗ ਅਵਰ ਭੀ ਸੁੰਦਰਤਾਈ ਕੇ ਨਮਿਤ ਦੀਏ ਹੈਂ ਬਹੁ-
ੜ ਭਗਵੰਤ ਨੇ ਕ੍ਰਿਪਾ ਕੇਵਲ ਐਸੀ ਮਨੁਖ ਹੀ ਪਰ ਨਹੀਂ ਕਰੀ ਤਾਂਤੇ ਸਰਬ ਜੀ-
ਵੋਂ ਪਰ ਉਸਕੀ ਦਇਆ ਸਮਾਨ ਹੈ ਇਸੀ ਕਾਰਣ ਤੇ ਮਛਰ ਅਰ ਮਾਖੀ ਪਰਜੰ-
ਤ ਜੀਵੋਂ ਕੋ ਜੋ ਕੁਛ ਚਾਹੀਤਾ ਥਾ ਸੋ ਸਭ ਹੀ ਦੀਆ ਹੈ ਉਨਕਾ ਬਦਨ ਅਰ ਆ-
ਕਾਰ ਅਰੁ ਨਾਨਾ ਪ੍ਰਕਾਰ ਕੇ ਚਿਹਨੋ ਕਰਕੇ ਸੁੰਦਰ ਬਣਾਏ ਹੈਂ ਸੋ ਇਸ ਜੀਵ ਕੇ ਸ-
ਰੀਰ ਕੇ ਉਤਪਤਿ ਕਰ ਕਛੁ ਪਛਾਣਨਾ ਭੀ ਇਸ ਪ੍ਰਕਾਰ ਭਗਵੰਤ ਕੇ ਪਛਾਣਨੇ
ਕੀ ਕੁੰਜੀ ਹੈ ਅਰ ਵਿਦਿਆ ਪੜ੍ਹਨੇ ਕੀ ਵਿਸ਼ੇਖਤਾ ਇਹੀ ਹੈ ਜੋ ਇਸ ਕਰਕੇ ਭਗ-
ਵੰਤ ਕੀ ਬਡਾਈ ਕਛੁ ਪਛਾਣੈ ਜੈਸੇ ਪੁਰਖ ਕਿਸੀ ਕਵੀਸ਼ਰ ਕੀ ਕਵਿਤਾ ਅਰੁ ਕਾ-
ਰੀਗਰੀ ਕੋ ਭਲੀ ਪ੍ਰਕਾਰ ਸਮਝਤਾ ਹੈ ਤਬ ਨਿਰਸੰਦੇਹ ਉਸ ਕੇ ਕਾਵਜ ਅਰੁ
ਕਾਰੀਗਰੀ ਕੀ ਬਡਾਈ ਕਉ ਪਛਾਣ ਲੇਤਾ ਹੈ ਤੈਸੇ ਹੀ ਇਹ ਜੇਤੀ ਕਛੁ ਭਗ-
ਵੰਤ ਕੀ ਕਾਰੀਗਰੀ ਹੈ ਸੋ ਮਹਾਰਾਜ ਕੇ ਪਛਾਣਨੇ ਕੀ ਕੁੰਜੀ ਹੈ ਅਰ ਉ:··

ਸਕੇ ਸਰਬ ਗੁਣੋਂ ਕੇ ਲਖਾਵਣੇ ਹਾਰੀ ਹੈ ਪਰ ਤੌ ਭੀ ਸਰੀਰ ਕੀ ਉਤਪਤਿ ਕਾ ਪਛਾ-
ਣਨਾ ਹੋਤਾ ਹੈ ਜੋ ਰਿਦੇ ਕੀ ਪਛਾਣਿ ਕੇ ਨਿਕਟ ਤੁਛ ਮਾਤਰ ਹੈ ਕਾਹੇ ਤੇ ਜੋ ਇਹ ਸਰੀ-
ਰ ਘੋੜੇ ਕੀ ਨਿਆਈ ਹੈ ਅਰ ਚਿੱਤ ਸਵਾਰ ਹੈ ਤਾਂ ਤੇ ਉਤਪਤਿ ਕਾ ਜੋ ਤਾਤਪਰਜ
ਹੈ ਸੋ ਰਿਦੇ ਰੂਪੀ ਸਵਾਰ ਹੈ ਇਸ ਕਰਿ ਜੋ ਘੋੜਾ ਸਵਾਰ ਕੇ ਨਮਿਤ ਹੋਤਾ ਹੈ ਅਰੁ
ਸਵਾਰ ਕਉ ਪਜਣਾ ਘੋੜੇ ਕੇ ਨਮਿਤ ਨਹੀਂ ਬਹੁਤ ਇਤਨਾ ਕਛੁ ਜੋ ਵਰਨਨ ਕੀਆ
ਹੈ ਜੋ ਇਸ ਕਰਕੇ ਪ੍ਰਸਿਧ ਹੂਆ ਜੋ ਤੂੰ ਅਪਨੇ ਸਰੀਰ ਕੇ ਅੰਗਾਹੂ ਕੋ ਭਲੀ ਪ੍ਰਕਾਰ
ਨਹੀਂ ਪਛਾਣਤਾ ਅਰ ਇਹੁ ਵਾਰਤਾ ਪ੍ਰਗਟ ਹੈ ਜੋ ਤੁਝ ਕੇ ਤੇਰੇ ਸਰੂਪ ਤੇ ਨਿਕ-
ਟ ਔਰ ਕੋਈ ਪਦਾਰਥ ਨਹੀਂ ਸੋ ਜਬ ਤੂੰ ਆਪਣੇ ਆਪ ਹੀ ਕੋ ਨ ਪਛਾਣਹਿ ਤਬ
ਔਰ ਕਿਸੀ ਪਦਾਰਥੁ ਕੇ ਪਛਾਣਨੇ ਕਾ ਅਭਿਮਾਨੀ ਕਿਉ ਕਰਿ ਹੋਤਾ ਹੈ ਸੋ ਇਸ
ਕਾ ਦ੍ਰਿਸ਼ਟਾਂਤ ਇਹ ਹੈ ਜੋ ਜੈਸੇ ਕੋਈ ਪੁਰਖੁ ਐਸਾ ਨਿਰਧਨ ਹੋਵੈ ਜੋ ਅਪਣੇ
ਸਰੀਰ ਕੇ ਅਹਾਰ ਕਉ ਸਮਰਥ ਨ ਹੋਵੈ ਅਰ ਇਸ ਪ੍ਰਕਾਰ ਅਭਿਮਾਨ ਕ-
ਰਕੇ ਕਹੇ ਜੋ ਸਾਰੇ ਨਗਰ ਕੇ ਅਭਿਆਗਤ ਮੇਰੇ ਹੀ ਗ੍ਰਿਹ ਸੋ ਭੋਜਨ ਪਾਵਤੇ ਹੈ
ਸੋ ਇਹ ਵਾਰਤਾ ਅਸੰਭਵ ਹੈ ਅਰ ਐਸਾ ਅਭਿਮਾਨ ਕਰਨੇ ਹਾਰਾ ਪੁਰਖ ਮੂਰ-
ਖ ਅਰ ਝੂਠਾ ਕਹੀਤਾ ਹੈ। ੯ ॥

ਅਬ ਦਸਵੇਂ ਸਰਗ ਵਿਖੇ ਇਸ ਜੀਵ ਕੀ ਪਰਾਧੀਨਤਾ ਕਾ ਵਰਨਨ ਹੋਵੇਗਾ
॥ ਤਾਂ ਤੇ ਜਾਣ ਤੂੰ ਜੋ ਬਡਾਈ ਅਰ ਸ਼ੋਭਾ ਅਰ ਵਸ਼ੇਖਤਾ ਇਸ ਮਾਨੁਖ ਕੇ ਰਿਦੇ
ਰੂਪੀ ਰਤਨ ਕੀ ਤਿਨੇ ਭਲੀ ਪ੍ਰਕਾਰ ਸਮਝੀ ਤਬ ਆਗੇ ਇਉ ਭੀ ਜਾਣਿਆ ਚਾ-
ਹੀਤਾ ਹੈ ਜੋ ਜਦਪ ਭਗਵੰਤ ਨੇ ਐਸਾ ਰਤਨ ਤੁਝ ਕਉ ਦੀਆ ਹੈ ਪਰ ਤੌ ਭੀ ਤੁ-
ਝ ਤੇ ਗੁਹਜ ਕਰ ਰਾਖਿਆ ਸੋ ਜਬ ਲਗ ਤੂੰ ਇਸ ਰਤਨ ਕਉ ਨ ਖੋਜਹਿ ਅਰ
ਉਸ ਤੇ ਅਚੇਤ ਹੋਵਹਿ ਅਰ ਬ੍ਰਿਥਾ ਗਵਾਵਹਿ ਤਬ ਇਸੀ ਕਰਕੈ ਤੇਰੀ ਪਰਮ-
ਹਾਣ ਹੋਤੀ ਹੈ ਤਾਂ ਤੇ ਤੂੰ ਪੁਰਖਾਰਥ ਕਰਕੇ ਅਪਨੇ ਚਿਤ ਕਉ ਖੋਜ ਅਰ ਮਾਇ-
ਆ ਕੇ ਜੰਜਾਲੋਂ ਤੇ ਵਿਰਕਤ ਹੋਵਹੁ ਤਬ ਵਹੁ ਤੇਰਾ ਚਿਤ ਰੂਪੀ ਰਤਨ ਪੂਰਨਤਾ
ਈ ਕਉ ਪਹੁਚੈ ਸੋ ਉਸ ਕੀ ਬਡਾਈ ਅਰ ਪੂਰਨਤਾਈ ਚੈਤੰਨਤਾ ਰੂਪੀ ਸੂਖਮ ਦੇ-
ਸ ਵਿਖੇ ਸ਼ੋਕ ਤੇ ਰਹਿਤ ਆਨੰਦ ਕਉ ਪਾਵਤਾ ਹੈ ਅਰ ਨਾਸਤਾ ਤੇ ਰਹਿਤ ਸਤਿ-
ਸਰੂਪ ਕੇ ਦੇਖਤਾ ਹੈ ਅਰ ਪਰਾਧੀਨਤਾ ਤੇ ਰਹਿਤ ਸਮਰਥਤਾ ਕਉ ਪ੍ਰਾਪਤਿ
ਹੋਤਾ ਹੈ ਅਰ ਅਵਿਦਿਆ ਤੇ ਰਹਿਤ ਗਿਆਨ ਕਉ ਪਾਵਤਾ ਹੈ ਸੋ ਭਗਵੰਤ ਕਾ
ਨਿਰਮਲ ਸਰੂਪ ਇਹੀ ਹੈ ਅਰ ਇਹ ਜੀਵ ਭੀ ਸੂਖਮ ਦੇਸ ਮੋ ਇਸੀ ਸਰੂਪ ਵਿਖੈ

ਲੀਨ ਹੋਤਾ ਹੈ ਬਹੁੜ੍ਹ ਇਸ ਸ੍ਥੂਲ ਦੇਸ ਵਿਖੇ ਜੋ ਜੀਵ ਕੀ ਵਿਸ਼ੇਖਤਾ ਕਹੀ ਹੈ ਸੋ
ਇਸ ਨਮਿਤ ਕਹੀ ਹੈ ਜੋ ਉਪਸ਼ਮ ਪਦ ਪਾਵਨੇ ਕਾ ਅਧਿਕਾਰੀ ਹੈ ਅਰ ਜਬ ਲਗ
ਐਸੇ ਪਰਮ ਪਦ ਪਾਵਨੇ ਕਉ ਪ੍ਰਾਪਤਿ ਨਹੀਂ ਹੂਆ ਤਬ ਲਗ ਇਹ ਜੀਵ ਮਹਾਂ ਨੀ-
ਚ ਅਰੁ ਐਸਾ ਪਰਾਧੀਨ ਹੈ ਜੋ ਇਸਕੀ ਨੀਚਤਾ ਕਾ ਵਰਨਨ ਵਿਖੇ ਭੀ ਨਹੀਂ ਆਵ-
ਤੀ ਭੁਖ ਪਿਆਸ ਉਸ਼ਨ ਸੀਤ ਰੋਗ ਜੇਵਾ ਦੁਖ ਮੋਹ ਕ੍ਰੋਧ ਅਰ ਤ੍ਰਿਸ਼ਨਾ ਆਦਿਕ
ਸਰਬ ਸੁਭਾਵਹੁ ਕਾ ਅਧੀਨ ਹੈ ਬਹੁੜ੍ਹ ਇਸ ਜੀਵ ਕੇ ਸਰੀਰ ਕਾ ਜੋ ਸੁਖ ਹੈ ਸੋ ਭੀ
ਕਦੂਵੇ ਅਉਖਧਹੁ ਵਿਖੇ ਰਾਖਿਆ ਹੈ ਅਰ ਜੋ ਭੋਗ ਇਸਕਉ ਪ੍ਰੀਤਮ ਲਾਗਤੇ ਹੈਂ
ਸੋ ਤਿਨਹੁ ਕਉ ਕਰਿ ਕਰਿਕੇ ਰੋਗੋਂ ਕੋ ਪ੍ਰਾਪਤ ਹੋਤਾ ਹੈ ਬਹੁੜ੍ਹ ਇਸ ਮਾਨੁਖ ਕੀ ਵਸ਼ੇ-
ਖਤਾ ਕਹੀਤੀ ਹੈ ਜੋ ਵਿਦਿਆ ਅਰੁ ਬਲ ਅਥਵਾ ਧੀਰਜ ਅਰ ਸਰਧਾ ਅਰ ਸੁੰ-
ਦਰਤਾਈ ਕਰਿ ਹੋਤੀ ਹੈ ਸੋ ਜਬ ਤੂੰ ਇਸ ਮਾਨੁਖ ਕੀ ਵਿਦਿਆ ਕੀ ਓਰ ਦੇਖੇ ਤਬ
ਜਾਣਹਿ ਜੋ ਐਸਾ ਮੂਰਖ ਅਵਰ ਕਵਨ ਹੈ ਕਾਹੇ ਤੇ ਜੋ ਜਬ ਏਕ ਨਾੜੀ ਇਸਕੇ ਸੀਸ
ਵਿਖੇ ਵਿਪ੍ਰੀਤਿ ਹੋ ਜਾਵੇ ਤਬ ਬਾਵਰਾ ਹੋ ਜਾਤਾ ਹੈ ਅਰ ਨਾਸਤਾ ਕੇ ਭੈ ਕਉ ਪਾਵਤਾ ਹੈ ਅਰ
ਜਦਪਿ ਉਸਕਾ ਅਉਖਧ ਇਸਕੇ ਨਿਕਟਿ ਹੀ ਪੜ੍ਹਾ ਹੋਵੈ ਤਉ ਭੀ ਜਾਨ ਨਹੀ ਸਕਤਾ ਜੋ
ਮੇਰਾ ਅਉਖਧ ਇਹੀ ਹੈ ਅਰੁ ਮੁਝ ਕੋ ਰੋਗ ਕਿਆ ਹੈ ਬਹੁੜ੍ਹ ਜਬ ਤੂੰ ਇਸਕੇ ਬਲ ਕੀ ਓ-
ਰ ਦੇਖੇ ਤਬ ਇਸਕੇ ਸਮਾਨ ਬਲਹੀਨ ਅਰੁ ਪਰਾਧੀਨ ਭੀ ਕੋਈ ਨਹੀਂ ਕਾਹੇ ਤੇ ਜੋ ਇ-
ਹ ਮਾਨੁਖ ਏਕ ਮਖੀ ਤੇ ਭੀ ਆਪ ਕੋ ਬਚਾਇ ਨਹੀਂ ਸਕਤਾ ਅਰ ਜਬ ਮਛਰ ਹੀ ਇਸ
ਕੇ ਊਪਰ ਪ੍ਰਬਲ ਹੋਵੈ ਤੌ ਭੀ ਉਸਕੇ ਡਸਨੇ ਕਰ ਮਹਾਂ ਦੁਖੀ ਹੋਤਾ ਹੈ ਅਰ ਜਬ ਤੂੰ ਇਸ
ਕੇ ਪੁਰਖਾਰਥ ਅਰ ਧੀਰਜ ਕੀ ਓਰ ਦੇਖੇ ਤਬ ਐਸਾ ਅਧੀਰ ਹੈ ਜੋ ਏਕ ਪੈਸੇ ਕੇ ਗਿ-
ਰਨੇ ਕਰਕੇ ਸ਼ੋਕ ਅਰ ਦੁਖ ਕੋ ਪਾਵਤਾ ਹੈ ਅਰ ਜਬ ਭੂਖ ਕੇ ਸਮੇਂ ਅਹਾਰ ਕਾ ਏਕ ਗ੍ਰਾਸ
ਭੀ ਇਸਕੋ ਘਾਟਿ ਮਿਲੇ ਤਬ ਮੂਰਛਾ ਕਉ ਪ੍ਰਾਪਤ ਹੋਤਾ ਹੈ ਤਾਂ ਤੇ ਇਸ ਮਾਨੁਖ ਜੈ-
ਸਾ ਅਵਰ ਨੀਚ ਕਵਨ ਹੈ ਬਹੁੜ੍ਹ ਜਬ ਇਸ ਮਾਨੁਖ ਕੀ ਸੁੰਦਰਤਾਈ ਕਾ ਵੀਚਾ-
ਰ ਕਰੀਐ ਤਬ ਇਸਕਾ ਸਰੀਰ ਐਸਾ ਮਲੀਨ ਹੈ ਜੋ ਮਾਨੋ ਮਲ ਮੂਤ੍ਰ ਕੇ ਭਵਨ ਪ-
ਰ ਤੁਚਾ ਲਪੇਟੀ ਹੁਈ ਹੈ ਅਰ ਜਬ ਏਕ ਦਿਨ ਵਿਖੇ ਦੋ ਵਾਰ ਸਰੀਰ ਕੋ ਧੋਵੇ ਨਹੀਂ
ਤਬ ਐਸੀ ਦੁਰਗੰਧਤਾ ਉਤਪਤ ਹੋਤੀ ਹੈ ਜੋ ਅਪਨੇ ਆਪ ਹੀ ਤੇ ਗਿਲਾਨ ਕਰ-
ਨੇ ਲਗਤਾ ਹੈ ਅਰ ਔਰ ਪੁਰਖ ਭੀ ਗਿਲਾਨ ਕਰਨੇ ਲਾਗਤੇ ਹੈਂ ਜੋ ਜਿਸ ਸਰੀਰ
ਕਰ ਕੇ ਸੁੰਦਰਤਾਈ ਕਾ ਅਭਿਮਾਨ ਕਰਤਾ ਹੈ ਅਰ ਇਸਕੇ ਸਰੀਰ ਕਾ ਜੋ ਅਧਾਰ
ਹੈ ਸੋ ਤਿਸ ਮੈਲ ਕੋ ਅਪਨੇ ਹਾਥੋਂ ਕਰਕੇ ਆਪ ਹੀ ਨਿਤ ਪ੍ਰਤਿ ਧੋਵਤਾ ਹੈ ਇਸੀ ਪਰ

ਇਕ ਵਾਰਤਾ ਹੈ ਜੋ ਏਕ ਮਹਾਂ ਪੁਰਖ ਮਾਰਗ ਵਿਖੇ ਚਲਾ ਜਾਤਾ ਥਾ ਅਰ ਉਸ ਮਾਰਗ ਵਿਖੇ ਕੁਛੁਕ ਚੰਡਾਲ ਵਿਸਟਾ ਕੋ ਮੇਲਤੇ ਥੇ ਤਬ ਮਹਾਂ ਪੁਰਖ ਕੇ ਸਾਥ ਜੋ ਪ੍ਰੀਤਵਾਨ ਥੇ ਸੋ ਦੂਰਗੰਧਤਾ ਤੇ ਨਾਕ ਮੂੰਦਨੇ ਅਰ ਸੁਕਚਨੇ ਲਾਗੇ ਤਬ ਮਹਾਂ ਪੁਰਖ ਨੇ ਕਹਾ ਜੋ ਹੇ ਭਾਈ ਤੁਮ ਕੌ ਭੀ ਕੁਛ ਸੁਣੀਤਾ ਹੈ ਜੋ ਇਹ ਵਿਸ਼ਟਾ ਮੁਝ ਕੋ ਇਸ ਪ੍ਰਕਾਰ ਕਹਤੀ ਹੈ ਜੋ ਕਲ ਕੇ ਦਿਨ ਮੈਂ ਬਾਜਾਰ ਵਿਖੇ ਪੜੀ ਹੂਈ ਥੀ ਅਰ ਸਭ ਲੋਕੋਂ ਨੇ ਦਾਮ ਦੇਕਰ ਮੁਝ ਕੋ ਮੋਲ ਲੀਆ ਥਾ ਬਹੁੜ ਏਕ ਰਾਤ ਪਰਜੰਤ ਮੈਨੇ ਤੁਮਾਰੀ ਸੰਗਤ ਕਰੀ ਹੈ ਤਾਂ ਤੇ ਐਸੀ ਮਲੀਨ ਅਵਸਥਾ ਕਉ ਪ੍ਰਾਪਤਿ ਹੂਈ ਹੂੰ ਸੋ ਜਬ ਵਿਚਾਰ ਕਰਕੇ ਦੇਖੀਏ ਤਬ ਮੁਝ ਕੋ ਤੁਮ ਤੇ ਭਾਗਣਾ ਚਾਹੀਤਾ ਹੈ ਕਿ ਤੁਮ ਕਉ ਮੁਝ ਤੇ ਭਾਗਣਾ ਪਰਵਾਣ ਹੈ ਸੋ ਇਸ ਕਾ ਤਾਤਪਰਜ ਇਹ ਹੈ ਜੋ ਇਹ ਜੀਵ ਇਸ ਸਰੀਰ ਕੇ ਦੇਸ ਵਿਖੇ ਮਹਾਂ ਦੀਨ ਅਰ ਪਰਾਧੀਨ ਹੈ ਅਰੁ ਇਸ ਕੀ ਅਵਸਥਾ ਭੀ ਮਹਾਂ ਨੀਚ ਹੈ ਤਾਂ ਤੇ ਪਰਲੋਕ ਵਿਖੇ ਇਸ ਕੀ ਹੀਣਤਾ ਅਰ ਵਿਸ਼ੇਖਤਾ ਪ੍ਰਗਟ ਹੋਵੇਗੀ ਜੋ ਜਬ ਇਹ ਪੁਰਖ ਭਲੇ ਸੁਭਾਵੋਂ ਰੂਪ ਕੇ ਪਾਰਸ ਸਾਥ ਅਪਨੇ ਰਿਦੇ ਕੋ ਨਿਰਮਲ ਕਰੇ ਤਬ ਪਸੂਓਂ ਅਰ ਜਿੰਘੋਂ ਕੇ ਸੁਭਾਵ ਰੂਪ ਤੇ ਮੁਕਤਿ ਹੋਕਰ ਦੇਵਤਿਓਂ ਕੇ ਪਦ ਕੋ ਪਾਵੇਗਾ ਕਾਹੇ ਤੇ ਜੋ ਪਸੂਓਂ ਕੋ ਕ੍ਰਿਯਾ ਕਰਮ ਕਾ ਦੋਖ ਨਹੀ ਲਾਗਤਾ ਅਰ ਇਹ ਮਨੁਖ ਅਸੁਭ ਕਰਮੋਂ ਕਰਕੇ ਨਰਕੋਂ ਕੋ ਭੁੰਚਤਾ ਹੈ ਤਾਂ ਤੇ ਇਸ ਪੁਰਖ ਕਉ ਚਾਹੀਤਾ ਹੈ ਜੋ ਜਿਸ ਪ੍ਰਕਾਰ ਅਪਣੀ ਵਿਸੇਖਤਾ ਕਉ ਪਛਾਣਤਾ ਹੈ ਤੈਸੇ ਹੀ ਅਪਣੀ ਨੀਚਤਾ ਅਰ ਪਰਾਧੀਨਤਾ ਭੀ ਪਛਾਣਨੀ ਭਗਵੰਤ ਕੇ ਪਛਾਣਨੇ ਕੀ ਕੁੰਜੀ ਹੈ ਤਾਂ ਤੇ ਅਪਣੇ ਆਪ ਕੇ ਪਛਾਣਨੇ ਕਾ ਵਰਨਨ ਕਰਨਾ ਇਤਨਾ ਹੀ ਬਹੁਤ ਹੈ। ੧੦॥ ॥ਇਤਿ ਸ੍ਰੀ ਆਪਣੇ ਪਛਾਣਨੇ ਕਾ ਧਿਆਉ ਸੰਪੂਰਣ ਹੋਇਆ। ੧॥

ੴ ਸਤਿਗੁਰ ਪ੍ਰਸਾਦਿ। ਅਬ ਦੂਸਰਾ ਧਿਆਉ ਭਗਵੰਤ ਕੇ ਪਛਾਣਨੇ ਵਿਖੇ ਚਲੇਗਾ। ਤਾਂ ਤੇ ਜਾਣ ਤੂੰ ਜੋ ਸੰਤ ਜਨੋਂ ਕੇ ਵਚਨੋਂ ਵਿਖੇ ਇਹ ਵਚਨ ਪ੍ਰਸਿਧਿ ਹੈ ਅਰ ਉਨੋਂ ਨੇ ਇਹੀ ਉਪਦੇਸ ਕੀਆ ਹੈ ਜੋ ਹੇ ਭਾਈ ਪ੍ਰਥਮੇ ਜਬ ਤੂੰ ਆਪ

ਕਰਿ ਪਛਾਨਹਿ ਤਬ ਨਿਰਸੰਦੇਹ ਭਗਵੰਤ ਕੋ ਪਛਾਨਹਿਗਾ ਇਸੀ ਪਰ ਸਾਈ 
ਨੇ ਭੀ ਕਹਾ ਹੈ ਜੋ ਜਿਸ ਨੇ ਅਪਨੇ ਮਨ ਕੋ ਪਛਾਣਿਆ ਹੈ ਸੋ ਤਿਸ ਨੇ ਭਗਵੰਤ
ਕੋ ਪਛਾਣਿਆ ਹੈ ਅਰੁ ਇਸ ਕੀ ਜੁਗਤੀ ਇਹ ਹੈ ਜੋ ਇਸ ਕਾ ਰਿਦਾ ਦਰਪਣ ਕੀ
ਨਿਆਈਂ ਹੈ ਤਾਂਤੇ ਜੋ ਪੁਰਖ ਇਸ ਵਿਖੇ ਬੁਧਿ ਕੀ ਦ੍ਰਿਸਟਿ ਕਰ ਦੇਖਤਾ ਹੈ ਤਬ ਉ
ਸ ਕੋ ਭਗਵੰਤ ਕਾ ਦਰਸ਼ਨ ਪਰਤੱਖ ਭਾਸਤਾ ਹੈ ਬਹੁੜ ਸਭੀ ਲੋਕ ਜੋ ਆਪ ਕੋ
ਦੇਖਤੇ ਹੈਂ ਅਰ ਭਗਵੰਤ ਕੋ ਨਹੀਂ ਦੇਖ ਸਕਤੇ ਸੋ ਤਿਸ ਕਾ ਕਾਰਨ ਇਹ ਹੈ ਜੋ ਜਿਸ
ਪ੍ਰਕਾਰ ਆਪ ਕੋ ਦੇਖਨਾ ਸੰਤ ਜਨੋਂ ਨੇ ਕਹਾ ਹੈ ਸੋ ਤਿਸ ਵਿਧਿ ਸੰਜੁਗਤ ਆਪ ਕੋ
ਨਹੀਂ ਦੇਖਤੇ ਤਾਂਤੇ ਜਿਸ ਦ੍ਰਿਸ਼ਟਿ ਕਰਕੇ ਰਿਦੇ ਰੂਪੀ ਦਰਪਣ ਵਿਖੇ ਭਗਵੰਤ ਕੋ
ਦੇਖ ਸਕੀਤਾ ਹੈ ਸੋ ਤਿਸ ਕਾ ਖੋਲਨਾ ਅਵਸਮੇਵ ਪਰਮਾਣੁ ਹੈ ਪਰ ਬਹੁਤੇ ਲੋ
ਕੋਂ ਕੀ ਬੁਧਿ ਇਸ ਭੇਦ ਕੋ ਸਮਝ ਨਹੀਂ ਸਕਤੀ ਤਾਂਤੇ ਜਿਸ ਪ੍ਰਕਾਰ ਸਭਨੋਂ ਕੋ
ਸਮਝਨਾ ਸੁਗਮ ਹੈ ਸੋ ਤਿਸ ਕੀ ਪ੍ਰਕਾਰ ਮੈਂ ਵਰਨਨ ਕਰਤਾ ਹੂੰ ਜੋ ਪ੍ਰਥਮੇ ਇ
ਹ ਮਾਨੁਖ ਅਪਨੇ ਸਰੂਪ ਕੋ ਹੋਨੇ ਕਰਕੇ ਭਗਵੰਤ ਕੇ ਸਰੂਪ ਕੋ ਪਛਾਣੇ ਅਰੁ ਅ
ਪਨੇ ਗੁਨੋ ਕਰਕੇ ਭਗਵੰਤ ਕੇ ਗੁਣੋਂ ਕੋ ਪਛਾਨੈ ਬਹੁੜ ਅਪਨੇ ਸਰੀਰ ਅਰ ਇੰਦ੍ਰੀ
ਆਂ ਵਿਖੇ ਜਿਉਂਕਰ ਇਸ ਜੀਵ ਕੀ ਆਗਯਾ ਵਰਤਤੀ ਹੈ ਤੈਸੇ ਹੀ ਸਰਬ ਜਗਤ ਵਿ
ਖੇ ਭਗਵੰਤ ਕੀ ਆਗਿਆ ਕੋ ਪਛਾਣੈ ਸੋ ਤਿਸ ਕਾ ਵਿਖਿਆਨ ਇਉਂ ਹੈ ਜੋ ਜੈਸੇ ਮਾਨੁ
ਖ ਅਪਣੇ ਹੋਨੇ ਕੋ ਜਾਨਤਾ ਹੈ ਜੋ ਮੈਂ ਹੂੰ ਅਰ ਇਉਂ ਭੀ ਜਾਨਤਾ ਹੈ ਜੋ ਕੇਤੇਕੁ ਕਾਲ ਤੇ
ਆਗੇ ਮੇਰਾ ਨਾਮ ਰੂਪ ਕਛੁ ਨ ਥਾ ਬਹੁੜ ਜਬ ਇਹ ਮਾਨੁਖ ਅਪਨੀ ਆਦਿ ਕੋ ਸਮ
ਝੈ ਤਬ ਆਦਿ ਉਤਪਤਿ ਕਾ ਮਾਰਗ ਬੀਰਜ ਹੈ ਸੋ ਮਲੀਨ ਜਲ ਕੀ ਬੂੰਦ ਵਿਖੇ ਬੁਧਿ
ਸ੍ਰਵਨ ਨੇਤ੍ਰ ਸੀਸ ਹਾਥ ਪਾਂਵ ਰਸਨਾ ਅਸਤ ਨਾੜੀ ਮਾਸ ਤੁਚਾ ਕਛੁ ਨ ਥੀ ਅਰ ਵ
ਹੁ ਕੇਵਲ ਸੁਫੇਤ ਜਲ ਹੀ ਥਾ ਤਾਂਤੇ ਇਹੀ ਵੀਚਾਰ ਕਰੈ ਜੋ ਸਰੀਰ ਵਿਖੇ ਨਾਨਾ ਪ੍ਰਕਾਰ
ਕੇ ਅਸਚਰਜ ਉਤਪਤਿ ਹੂਏ ਹੈਂ ਸੋ ਇਸ ਨੇ ਆਪੀ ਬਨਾਏ ਹੈਂ ਕਿ ਕਿਸੀ ਨੇ ਇਸ ਕੋ ਉ
ਤਪਤਿ ਕੀਆ ਹੈ ਅਰ ਇਉਂ ਭੀ ਜਾਨਨਾ ਜੋਗ ਹੈ ਜੋ ਜਬ ਤੋ ਇਹ ਮਾਨੁਖ ਬੁਧਿ ਅਰ
ਇੰਦ੍ਰੀਆਂ ਸੰਜੁਗਤ ਪੂਰਨ ਹੈ ਤਉ ਭੀ ਏਕ ਬਾਰ ਤੋ ਬਨਾਇ ਨਹੀਂ ਸਕਤਾ ਪਰ ਜਬ
ਇਸ ਕਾ ਅਕਾਰ ਬੀਰਜ ਰੂਪ ਥਾ ਤਬ ਤੋ ਮਹਾਂ ਨੀਚ ਅਰ ਜੜ੍ਹ ਥਾ ਤਬ ਆਪ ਕੋ ਕਿ
ਉਂਕਰ ਬਨਾ ਸਕਤਾ ਥਾ ਸੋ ਜਬ ਇਸ ਪ੍ਰਕਾਰ ਇਹ ਮਾਨੁਖ ਅਪਨੀ ਉਤਪਤਿ ਕਰ
ਨੇਹਾਰੇ ਮਹਾਰਾਜ ਕੋ ਸੁਗਮ ਹੀ ਪਛਾਨ ਲੇਵੈ ਬਹੁੜ ਜਬ ਅਪਨੇ ਅਸਚਰ
ਜ ਰੂਪ ਅੰਗੋਂ ਕੋ ਦੇਖੈ ਤਬ ਭਗਵੰਤ ਕੀ ਸਾਮਰਥ ਵਡਾਈ ਕੋ ਪ੍ਰਗਟ ਹੀ ਸਮਝ

ਲੇਵੇ ਅਰ ਇਹ ਭੀ ਜਾਨੈ ਜੋ ਵਹੁ ਈਸੁਰ ਐਸਾ ਹੈ ਅਰੁ ਸਮਰਥ ਹੈ ਜੋ ਜਿਸ ਪ੍ਰਕ
ਾਰ ਕਿਸੀ ਪਦਾਰਥ ਕੋ ਉਤਪਤਿ ਕੀਆ ਚਾਹੇ ਸੋ ਕਰ ਸਕਤਾ ਹੈ ਬਹੁੜ ਇਸ ਤੇ ਵਿ-
ਸ਼ੇਖ ਕਿਆ ਵਰਨਨ ਕਰੀਐ ਇਸ ਕਾ ਬਲ ਜੋ ਐਸੇ ਮਲੀਨਤਾ ਕੀ ਬੂੰਦ ਤੇ ਇਹ ਸੁੰ
ਦਰ ਬਨਾਇਆ ਹੈ ਸਰੀਰ ਅਰ ਅਸਚਰਜ ਰੂਪ ਇੰਦ੍ਰੀਆਂ ਸਾਥ ਸਰੀਰ ਕੋ ਬਨ
ਇਆ ਹੈ ਅਰ ਜਬ ਇਹ ਮਾਨੁਖ ਅਪਨੇ ਸਰਬ ਸੁਭਾਵਹੁ ਕੀ ਓਰਿ ਦੇਖੇ ਅਰ ਇੰਦ੍ਰੀ
ਆ ਕੇ ਕਾਰਜੋਂ ਕੋ ਪਛਾਣੈ ਤਬ ਇਸ ਵਾਰਤਾ ਕੋ ਜਾਨ ਲੇਵੈ ਜੋ ਏਕ ਏਕ ਅੰਗ ਸੁਭਾ
ਵ ਕੇ ਕੈਸੇ ਭੁਗਣੇਂ ਕੇ ਨਮਿਤ ਬਨਾਇਆ ਹੈ ਜੈਸੇ ਹਾਥ ਪਾਵ ਜਿਹਵਾ ਨੇਤ੍ਰ ਦਾਂਤ ਅਰੁ
ਇਸ ਸਰੀਰ ਕੇ ਅੰਤਰ ਜੋ ਅੰਗ ਹੈ ਜੈਸੇ ਰਿਦਾ ਅਰ ਨਾਭ ਅਰੁ ਪ੍ਰਾਣ ਅਰ ਅਵਰ
ਜੋ ਇਤਿਆਦਿਕ ਅੰਗ ਜੋ ਅਸੰਖ ਹੈਂ ਸੋ ਇਨ ਕੀ ਉਤਪਤਿ ਕੇ ਗੁਨਹੁ ਕਰਕੇ ਅਪ
ਣੀ ਉਤਪਤਿ ਕਰਨੇ ਹਾਰੇ ਈਸਰ ਕੀ ਵਿਦਿਆ ਕੋ ਸਮਝੇ ਸੋ ਉਸ ਕੀ ਵਿਦਿਆ
ਅਪਾਰ ਹੈ ਅਰ ਸਰਬ ਪਦਾਰਥੋਂ ਵਿਖੇ ਭਰਪੂਰ ਹੈ ਅਰ ਇਉ ਭੀ ਜਾਨੈ ਜੋ ਐਸੀ
ਉਸ ਕੀ ਵਿਦਿਆ ਤੇ ਕੋਈ ਭੀ ਹਜ ਨਹੀਂ ਹੋ ਸਕਤਾ ਤਾਂ ਤੇ ਜਬ ਸਭ ਬੁਧਵਾਨ
ਇਕਤ੍ਰ ਕਰਕੇ ਦੀਰਘ ਕਾਲ ਪ੍ਰਜੰਤ ਵੀਚਾਰ ਕਰੇ ਅਰ ਕਿਸੀ ਏਕ ਅੰਗ
ਕੋ ਅਵਰ ਭਾਂਤ ਕਰਕੇ ਬਨਾਇਆ ਚਾਹੇ ਤਬ ਜਿਸ ਪ੍ਰਕਾਰ ਆਗੇ ਭਗਵੰਤ
ਬਨਾਇਆ ਹੈ ਸੋ ਤਿਜ ਹੀ ਕੋ ਭਲਾ ਜਾਨਹਿ ਅਰ ਉਸ ਤੇ ਅਨਥਾ ਕਿਸੀ ਪ੍ਰ-
ਕਾਰ ਨਾ ਕਰ ਸਕਹਿ ਜੈਸੇ ਇਹ ਦਾਂਤ ਹੈਂ ਸੋ ਪ੍ਰਥਮ ਦਾਂਤੋਂ ਕੇ ਸੀਸ ਤੀਖਣ ਹੈਂ ਅ
ਰ ਵਹੁ ਤੀਖਣਤਾ ਕਰਕੇ ਆਹਾਰ ਕਉ ਖੰਡ ਖੰਡ ਕਰਤੇ ਹੈਂ ਬਹੁੜ ਦੂਸਰੇ ਜੋ ਦਾਂ
ਤ ਹੈਂ ਸੋ ਤਿਨ ਕੇ ਸੀਸ ਚੌੜੇ ਹੈਂ ਤਬ ਤਿਨਹੁ ਕਰ ਅਹਾਰ ਪੀਸਿਆ ਜਾਤਾ ਹੈ ਜੈਸੇ
ਅਨਾਜ ਕੋ ਜੰਦਰ ਪੀਸਤਾ ਹੈ ਅਰੁ ਜੈਸੇ ਜੰਦਰ ਵਿਖੇ ਨਲੀ ਕਰਕੇ ਅਨਾਜ ਅ
ਕਠਾ ਹੋਇ ਆਵਤਾ ਹੈ ਤੈਸੇ ਰਸਨਾ ਭੀ ਗ੍ਰਾਸ ਕੋ ਏਕਠਾ ਕਰਕੇ ਦੰਤਹੁ ਤਲੇ ਦੇ
ਤੀ ਹੈ ਬਹੁੜ ਰਸਨਾ ਕੇ ਨੀਚੇ ਏਕ ਸਰੋਵਰ ਰਾਖਿਆ ਹੈ ਸੋ ਉਸ ਕਰਕੈ ਰਸਨ
ਗ੍ਰਾਸ ਕੋ ਭਿਗੋਇ ਲੇਤੀ ਹੈ ਤਬ ਅਹਾਰ ਕੇ ਭਿਗੋਵਨੇ ਕਰਕੇ ਕੋਮਲਤਾਈ ਉਪ
ਜਤੀ ਹੈ ਅਰ ਉਸ ਕਾ ਭਿਗੋਵਨਾ ਭੀ ਮਿਰਜਾਦਾ ਅਨੁਸਾਰ ਹੋਤਾ ਹੈ ਤਾਂ ਤੇ ਓਹੁ
ਗ੍ਰਾਸ ਸੁਖੇਨ ਹੀ ਕੰਠ ਵਿਖੇ ਉਤਰ ਜਾਤਾ ਹੈ ਜੋ ਜਬ ਸਬ ਬੁਧਵਾਨ ਏਕਠੇ ਹੋਵ
ਹਿੰ ਅਰ ਭਗਵੰਤ ਕੀ ਅਸਚਰਜ ਰੂਪ ਕਾਰੀਗਰੀ ਤੇ ਕਛੁ ਅਵਰ ਪ੍ਰਕਾਰ ਰਿ
ਤਵਨਾ ਕਰਹਿ ਤਬ ਇਸ ਤੇ ਵਸ਼ੇਖ ਬਨਾਇ ਨਾ ਸਕੇ ਤਾਂ ਤੇ ਜੋ ਕਛੁ ਭਗਵੰਤ ਨੇ
ਕੀਆ ਹੈ ਸੋ ਉਸ ਹੀ ਵਿਖੇ ਸੰਪੂਰਨ ਭਲਾਈ ਅਰ ਸੁੰਦਰਤਾਈ ਹੈ ਜੈਸੇ ਹਾਥ

ਕੀ ਪਾਂਚ ਉਂਗਲੀਓਂ ਕਾ ਸੁਭਾਵ ਏਕ ਹੈ ਅਰ ਪਾਂਚਵਾਂ ਜੋ ਅੰਗੂਠਾ ਹੈ ਸੋ ਤਿਨਕਾ ਸੁਭਾ
ਵ ਭਿੰਨ ਹੈ ਅਰ ਇਸਕੀ ਉਚਤਾਈ ਥੋੜੀ ਹੈ ਬਹੁੜ ਕੈਸਾ ਹੈ ਜੋ ਸਰਬ ਉਂਗਲੀ
ਓਂ ਪਰ ਫਿਰਤਾ ਹੈ ਅਰ ਸਭਨੋਂ ਸਾਥ ਕਾਰਜ ਕਰਤਾ ਹੈ ਅਰ ਉਂਗਲੀਆਂ
ਕੇ ਤੀਨ ਤੀਨ ਬੰਦ ਹੈਂ ਅਰ ਅੰਗੂਠੇ ਕੇ ਦੋਇ ਬੰਦ ਹੈਂ ਤਾਂ ਤੇ ਅੰਗੂਠੇ ਕੋ ਐਸਾ ਦ੍ਰਿ
ੜ੍ਹ ਬਨਾਇਆ ਹੈ ਜੋ ਜਬ ਚਾਹਿਤਾ ਹੈ ਤਬ ਉਂਗਲੀਓਂ ਕੋ ਸਮੇਟ ਕਰ ਮੂਠ ਕਰ ਲੇ
ਤਾ ਹੈ ਬਹੁੜ ਉਸ ਮੂਠ ਕੋ ਉਘਾੜ ਭੀ ਦੇਤਾ ਹੈ ਅਰ ਕਬੀ ਹਾਥ ਕੋ ਡੂੰਘਾ ਕਰ ਲੇਤ
ਾ ਹੈ ਅਰ ਕਬਹੂੰ ਚੌੜਾ ਕਰ ਲੇਤਾ ਹੈ ਅਰ ਨਾਨਾ ਪ੍ਰਕਾਰ ਕੇ ਜੋ ਸ਼ਸਤ੍ਰ ਹੈਂ ਸੋ ਅੰ
ਗੂਠੇ ਹੀ ਕਰਕੇ ਸਿਧ ਹੋਤੇ ਹੈਂ ਅਰ ਕਬਹੂੰ ਹਾਥ ਕਉ ਬਾਸਨ ਕੀ ਨਿਆਈ ਬ-
ਨਾਇ ਲੇਤਾ ਹੈ ਤਾਤਪਰਜ ਇਹ ਜੋ ਹਾਥੋਂ ਕੀ ਕ੍ਰਿਯਾ ਸਭ ਅੰਗੂਠੇ ਕਰ ਸਿਧ ਹੋ
ਤੀ ਹੈ ਅਰ ਜਬ ਸਭੀ ਸਿਆਣੇ ਮਿਲ ਕਰ ਕਿਸੀ ਅਵਰ ਪਰਕਾਰ ਵੀਚਾਰ ਕਰੇਂ
ਜੋ ਪਾਂਚੋਂ ਉਂਗਲੀਆਂ ਸਮਾਨ ਹੋਵਹਿ ਅਥਵਾ ਤੀਨ ਏਕ ਓਰ ਹੋਵਹਿ ਅਰ ਦੋਇ
ਭਿੰਨ ਹੋਵਹਿ ਅਥਵਾ ਖਸ਼ਟ ਉਂਗਲੀਆਂ ਹੋਵਹਿ ਅਥਵਾ ਚਾਰ ਹੋਵਹਿ ਅਥ
ਵਾ ਇਨ ਤੀਨਹੁ ਥੰਦੋਂ ਤੇ ਚਾਰ ਕੀਆ ਚਾਹੇ ਸੋ ਇਹੁ ਜੇਤਾ ਕਛੁ ਵੀਚਾਰ ਕਰਹਿ
ਸੋ ਸਭ ਨੀਚ ਅਰ ਕਰੂਪ ਹੋਵੇਗਾ ਤਾਂ ਤੇ ਜੋ ਕਛ ਭਗਵੰਤ ਨੇ ਬਨਾਇਆ
ਹੈ ਸੋਈ ਪੂਰਨ ਹੈ ਅਰ ਇਸ ਕਰਕੇ ਪਰਸਿਧ ਹੂਆ ਜੋ ਉਤਸਵ ਕੇ ਸਰੀ
ਰ ਅਰ ਸਰਬ ਪਦਾਰਥੋਂ ਵਿਖੇ ਭਰਪੂਰ ਹੈ ਅਰ ਸਰਬ ਜਗਤ ਕੇ ਜਾਨ
ਨੇ ਹਾਰਾ ਹੈ ਬਹੁੜ ਜੇਤੇ ਕਛੁ ਸਰੀਰ ਕੇ ਅੰਗ ਹੈਂ ਸੋ ਸਭਨਹੁ ਵਿਖੇ ਐਸੇ ਹੀ
ਗੁਣ ਅਰ ਭੇਦ ਹੈਂ ਪਰ ਜੋ ਕੋਈ ਇਨ ਭੇਦੋਂ ਕੋ ਅਧਿਕ ਸਮਝਤਾ ਹੈ ਸੋ ਭਗਵੰ
ਤ ਕੀ ਵਿਦਿਆ ਕੋ ਦੇਖ ਕਰ ਅਧਿਕ ਅਸਚਰਜਵਾਨ ਹੋਤਾ ਹੈ ਤਾਂ ਤੇ ਇਹ ਪੁਰ
ਖ ਅਪਣੇ ਅੰਗੋਂ ਕੀ ਓਰ ਦੇਖੇ ਬਹੁੜ ਅਹਾਰ ਅਰ ਬਸਤ੍ਰ ਅਰ ਪ੍ਰਿਥਵੀ ਆ
ਦਿਕ ਜੋ ਅਸਥਾਨ ਹੈਂ ਸੋ ਤਿਨਕਾ ਵੀਚਾਰ ਕਰੈ ਬਹੁੜ ਆਹਾਰੋਂ ਕੀ ਉਤਪਤਿ ਕ
ਸਨਬੰਧ ਜੋ ਮੇਘ ਅਰ ਪਵਨ ਅਰ ਸੀਤ ਉਸਨ ਆਦਿਕ ਰੁਤੀ ਕੇ ਸਾਥ ਹੈ ਸੋ
ਤਿਸ ਕੋ ਪਛਾਣੈ ਅਰ ਅਸਚਰਜ ਰੂਪ ਜੋ ਖਾਨੀ ਹੈ ਤਿਨੋਂ ਵਿਖੇ ਲੋਹਾ ਅਰ ਤਾਂਬਾ
ਅਰ ਇਤਿਆਦਿਕ ਅਵਰ ਧਾਤੂ ਉਪਜਤੀਆਂ ਹੈਂ ਬਹੁੜ ਲੋਹੇ ਅਰ ਕਾਸ਼ਟ ਕਰ
ਕੇ ਅਨੇਕ ਭਾਂਤਿ ਕੇ ਸ਼ਸਤ੍ਰ ਬਨਤੇ ਹੈਂ ਸੋ ਇਨਹੁ ਸ਼ਸਤ੍ਰੋਂ ਕੀ ਵਿਦਿਆ ਅਰ ਕਾਰੀ
ਗਰੀ ਜੋ ਹੈ ਸੋ ਇਹ ਭੀ ਅਪਾਰ ਹੈ ਅਰ ਜਬ ਕੋਈ ਪੁਰਖ ਵਿਚਾਰ ਕਰਕੇ ਦੇਖੈ
ਤਬ ਇਹ ਸਭ ਹੀ ਪਦਾਰਥ ਜਗਤ ਵਿਖੇ ਚਾਹੀਤੇ ਥੇ ਸੋ ਭਗਵੰਤ ਨੇ ਆਗੇ ਹੀ

ਅਪਨੀ ਦਇਆ ਕਰਕੈ ਉਤਪਤਿ ਕੀਏ ਹੈਂ ਅਰ ਸੰਪੂਰਨ ਵਿਧ ਸੰਜੁਗਤ ਬਨਾ-
ਇ ਰਾਖੇ ਹੈਂ ਅਰ ਏਕ ਏਕ ਪਦਾਰਥ ਵਿਖੇ ਕੇਤੇ ਗੁਣ ਰਚੇ ਹੈਂ ਜੋ ਪ੍ਰਿਥਮੇ ਹੀ ਜਬ ਭ
ਗਵੰਤ ਇਨ ਕੋ ਉਤਪਤਿ ਨ ਕਰਤਾ ਤਬ ਇਉਂ ਭੀ ਕੋਈ ਨ ਜਾਨਤਾ ਜੋ ਅਮਕਾ ਪਦਾਰ
ਥ ਮੁਝ ਕੋ ਚਾਹੀਤਾ ਹੈ ਅਰ ਮਾਂਗ ਲੇਵਹੁ ਤਾਂਤੇ ਭਗਵੰਤ ਨੇ ਅਪਨੀ ਦਇਆ ਕਰ
ਕੈ ਪਛਾਨਣੇ ਅਰ ਮਾਂਗਨੇ ਬਿਨਾ ਹੀ ਸਭੀ ਪਦਾਰਥ ਦੀਏ ਹੈਂ ਅਰ ਜੀਵਹੁ ਕੋ ਸਰਬ
ਕਾਰਜੋਂ ਕੀ ਵਿਦਿਆ ਦੀਨੀ ਹੈ ਸੋ ਇਸ ਕਰਕੇ ਭਗਵੰਤ ਕੀ ਪਰਮ ਦਇਆ ਪਛਾ
ਣੀ ਜਾਤੀ ਹੈ ਸੋ ਵਹੁ ਮਹਾਰਾਜ ਸਰਬ ਸ੍ਰਿਸਟਿ ਪਰ ਮਹਾਂ ਕ੍ਰਿਪਾਲੂ ਹੈ ਅਰ ਉ-
ਸਕੀ ਐਸੀ ਦਇਆ ਕਉ ਦੇਖ ਕਰ ਸਰਬ ਸੰਤ ਅਸਚਰਜਵਾਨ ਹੋ ਰਹੇ ਹੈਂ
ਇਸੀ ਪਰ ਸੰਤ ਜਨੋਂ ਨੇ ਭੀ ਕਹਾ ਹੈ ਜੋ ਜੈਸੇ ਬਾਲਕ ਕੇ ਊਪਰ ਮਾਤਾ ਪਿਤਾ ਕੀ
ਦਇਆ ਹੋਤੀ ਹੈ ਤੈਸੇ ਹੀ ਸਰਬ ਜੀਵੋਂ ਪਰ ਭਗਵੰਤ ਇਸਤੇ ਭੀ ਅਧਿਕ ਦਇ
ਆਲੂ ਹੈ ਤਾਂਤੇ ਇਸ ਜੀਵ ਕੇ ਉਤਪਤਿ ਹੋਨੇ ਕਰਕੇ ਭਗਵੰਤ ਕੀ ਸਤਤਾ ਪਛਾ
ਣੀ ਜਾਤੀ ਹੈ ਅਰ ਨਾਨਾ ਪ੍ਰਕਾਰ ਕੇ ਅੰਗਹੁ ਕੀ ਉਤਪਤਿ ਕਰਕੈ ਉਸ ਕੀ ਪੂਰਨ
ਸ ਮਰਥਾਈ ਪਛਾਣੀ ਜੋ ਅਨੇਕ ਭਾਂਤ ਕੇ ਗੁਣ ਅਰ ਕਾਰਜ ਰਚੇ ਹੈਂ ਸੋ ਇਸ ਕਰ
ਕੇ ਭਗਵੰਤ ਕੀ ਪਰਮ ਦਇਆ ਭਾਸ ਆਵਤੀ ਹੈ ਅਰ ਜੇਤੇ ਪਦਾਰਥ ਅਵਸ਼ਮੇਵ
ਕਾਰਜ ਮਾਤ੍ਰ ਅਰ ਸੁੰਦਰਤਾਈ ਕੇ ਨਮਿਤ ਚਾਹੀਤੇ ਥੇ ਸੋ ਸਭੀ ਇਸ ਮਾਨੁਖ ਕੋ ਦੀਏ
ਹੈਂ ਅਰ ਕਿਸੀ ਤੇ ਕੁਛ ਚੁਰਾਇਆ ਨਹੀਂ ਰਾਖਿਆ ਸੋ ਐਸੇ ਵੀਚਾਰ ਕਰਕੇ ਭਗਵੰਤ
ਕੀ ਪਰਮ ਦਇਆ ਪਛਾਣੀ ਜਾਤੀ ਹੈ ਤਾਂਤੇ ਅਪਣਾ ਪਛਾਨਨਾ ਜੋ ਭਗਵੰਤ ਕੇ ਪਛਾ
ਨਨੇ ਕੀ ਕੁੰਜੀ ਹੈ ਸੋ ਇਸ ਕਾ ਅਰਥ ਇਹੀ ਹੈ। ੧॥ । ਅਬ ਦੂਸਰੇ ਸ
ਰਗ ਵਿਖੇ ਭਗਵੰਤ ਕੀ ਨਿਰਲੇਪਤਾ ਅਰ ਪਰਮ ਸੁਧਤਾ ਕੀ ਪਛਾਨ ਵਰਨਨ
ਹੋਵੇਗੀ-ਤਾਂਤੇ ਜਾਨ ਤੂੰ ਜੋ ਜਬ ਤੈਨੇ ਅਪਨੇ ਸਰੂਪ ਕੀ ਸਤਤਾ ਕਰਕੇ ਭਗਵੰਤ ਕੇ
ਸਰੂਪ ਕੋ ਪਛਾਣਿਆ ਅਰ ਅਪਣੇ ਗੁਣੋਂ ਕਰਕੇ ਭਗਵੰਤ ਕੇ ਗੁਨੋਂ ਕੋ ਪਛਾਣਿਆ
ਤਬ ਭਗਵੰਤ ਕੀ ਸੁਧਤਾ ਅਰ ਨਿਰਲੇਪਤਾ ਕਾ ਅਰਥ ਭੀ ਪਛਾਣਿਆ ਚਾਹੀਤਾ
ਹੈ ਸੋ ਸੁਧਤਾ ਅਰਥ ਇਹੁ ਹੈ ਜੋ ਜੇਤੀ ਕਛੁ ਅਸਥੂਲਤਾ ਮਨ ਕੇ ਸੰਕਪ ਵਿਖੇ
ਆਵਤੀ ਹੈ ਸੋ ਤਿਸਤੇ ਭਗਵੰਤ ਨਿਰਲੇਪ ਹੈ ਅਰਥ ਇਹ ਜੋ ਉਸ ਕਾ ਸਰੂ
ਪ ਸੰਕਲਪਾ ਵਿਖੇ ਨਹੀਂ ਆਵਤਾ ਬਹੁੜ ਦੇਸ ਕਾਲ ਤੇ ਭੀ ਨਿਰਲੇਪ ਹੈ ਸੋ
ਜਦਪ ਕੋਈ ਅਸਥਾਨ ਉਸ ਕੀ ਸਤਤਾ ਤੇ ਭਿੰਨ ਨਹੀਂ ਪਰ ਤਉ ਭੀ ਉਸ
ਕੋ ਐਸੇ ਨਹੀਂ ਕਹਿ ਸਕਤਾ ਜੋ ਭਗਵੰਤ ਅਮਕੇ ਅਸਥਾਨ ਵਿਖੇ ਰਹਿਤਾ

ਹੈ ਜੋ ਇਸ ਨਿਰਲੇਪਤਾ ਕਾ ਲਛਨ ਭੀ ਅਪਨੇ ਵਿਖੇ ਹੀ ਪਛਾਣ ਸਕੀਤਾ ਹੈ ਜੈ
ਸੇ ਮੈਨੇ ਆਗੇ ਭੀ ਵਰਨਨ ਕੀਆ ਹੈ ਜੋ ਇਸ ਜੀਵ ਕਾ ਚੈਤੰਨ ਸਰੂਪ ਹੈ ਸੋ
ਮਨ ਕੇ ਸੰਕਲਪ ਵਿਖੇ ਉਸ ਕਾ ਰੰਗ ਰੂਪ ਕਛੁ ਨਹੀਂ ਭਾਸਤਾ ਬਹੁੜ ਮਿਰਜ
ਦਾ ਤੇ ਰਹਿਤ ਹੈ ਅਰ ਅਖੰਡ ਹੈ ਅਰ ਅਰੂਪ ਹੈ ਤਾਂ ਤੇ ਜੋ ਵਸਤੁ ਅਰੂਪ ਅਰ
ਮਿਰਜਾਦਾ ਤੇ ਰਹਿਤ ਹੋਤੀ ਹੈ ਉਸ ਕਾ ਸਰੂਪ ਸੰਕਲਪ ਵਿਖੇ ਕਦਾਚਿਤ ਨਹੀਂ ਆ
ਵਤਾ ਕਾਹੇ ਤੇ ਜੋ ਜਿਸ ਪਦਾਰਥ ਕੋ ਨੇਤ੍ਰੋਂ ਕਰ ਕੇ ਦੇਖਿਆ ਹੋਵੇ ਅਥਵਾ ਉਸ ਕੀ ਨਿ
ਆਈਂ ਅਵਰ ਵਸਤੁ ਦੇਖੀ ਹੋਵੈ ਤਬ ਉਸ ਕਾ ਆਕਾਰ ਸੰਕਲਪ ਕਰ ਜਾਨਿਆ ਜਾ
ਤਾ ਹੈ ਸੋ ਤਿਸ ਕਾ ਅਰਥ ਇਹੀ ਹੈ ਜੋ ਅਮਕੀ ਵਸਤੁ ਕੈਸੀ ਹੈ ਅਰ ਉਸ ਕਾ ਰੂਪ ਅਰ
ਰੰਗ ਕਿਆ ਹੈ ਅਰ ਉਸ ਕੀ ਮਿਰਜਾਦਾ ਕੇਤੀ ਹੈ ਬਹੁੜ ਲਘੁ ਅਥਵਾ ਦੀਰਘ ਹੈ
ਸੋ ਉਸ ਚੈਤੰਨ ਰੂਪ ਵਿਖੇ ਐਸੇ ਸੰਕਲਪੋਂ ਕਾ ਮਾਰਗ ਹੀ ਨਹੀਂ ਅਰ ਜਬ ਕੋਈ
ਇਹ ਪ੍ਰਸ਼ਨ ਕਰੇ ਜੋ ਵਹੁ ਕੈਸਾ ਹੈ ਸੋ ਇਹ ਪ੍ਰਸ਼ਨ ਹੀ ਬ੍ਰਿਥਾ ਹੈ ਅਰ ਜਬ ਤੂੰ ਇਸ
ਸੰਸੇ ਕੋ ਦੂਰ ਕੀਆ ਚਾਹੇ ਜੋ ਜਿਸ ਪਦਾਰਥ ਕਾ ਰੰਗ ਰੂਪ ਕਛੁ ਨ ਹੋਵੈ ਤਬ ਉਸ
ਪਦਾਰਥ ਕੋ ਕਿਉਕਰਿ ਸਤਿ ਜਾਨੀਐ ਸੋ ਤਿਸ ਕਾ ਉਤਰ ਇਉਂ ਹੈ ਜੋ ਇਸ ਵਾਰਤਾ
ਕੋ ਭੀ ਅਪਨੇ ਅੰਤਰ ਹੀ ਦੇਖ ਜੋ ਤੇਰਾ ਚੈਤੰਨ ਸਰੂਪ ਹੈ ਸੋ ਮਿਰਜਾਦਾ ਅਰ ਪ੍ਰ-
ਮਾਣ ਤੇ ਰਹਿਤ ਹੈ ਅਰ ਉਸ ਕਾ ਸਰੂਪ ਵਰਨਨ ਵਿਖੇ ਨਹੀਂ ਆਵਤਾ ਪਰ ਜ
ਬ ਤੈਨੇ ਆਪ ਕੋ ਭੀ ਇਸ ਪ੍ਰਕਾਰ ਨਿਰਲੇਪ ਜਾਨਿਆ ਤਬ ਐਸੇ ਜਾਣ ਜੋ ਭਗ
ਵੰਤ ਕੀ ਨਿਰਲੇਪਤਾ ਤੇ ਅਧਿਕ ਵਿਸ਼ੇਖ ਹੈ ਪਰ ਇਹ ਲੋਕ ਇਸ ਵਾਰਤਾ ਕੋ ਸੁਨ
ਕਰ ਅਸਚਰਜਮਾਨ ਤੇ ਹੈਂ ਜੋ ਜਿਸ ਕਾ ਰੰਗ ਕਛੁ ਨ ਹੋਵੇ ਤਬ ਉਸ ਕਉ ਸਤਿ
ਸਰੂਪ ਕਿਉਕਰ ਜਾਨੀਐ ਬਹੁੜ ਜਬ ਵੀਚਾਰ ਕਰ ਕੇ ਦੇਖੈ ਤਬ ਵਹੁ ਆਪ ਭੀ
ਰੂਪ ਰੰਗ ਤੇ ਰਹਿਤ ਹੈ ਅਰ ਸਤਿ ਰੂਪ ਹੈ ਅਰ ਆਪ ਕੋ ਪਛਾਣ ਨਹੀ ਸਕਤੇ ਬ-
ਹੁੜ ਜਬ ਇਹ ਮਾਨੁਖ ਅਪਨੇ ਸਰੂਪ ਵਿਖੇ ਅਰ ਅਪਨੇ ਸਰੀਰ ਵਿਖੇ ਵੀਚਾਰ
ਕਰ ਦੇਖੈ ਤਬ ਸਹੰਸਰ ਪਦਾਰਥੋਂ ਕੋ ਰੂਪ ਰੰਗ ਤੇ ਰਹਿਤ ਪਛਾਣੈ ਜੈਸੇ ਕ੍ਰੋਧ ਅ
ਰ ਪ੍ਰੇਮ ਅਰ ਪੀੜਾ ਅਰ ਸੁਖ ਜੋ ਹੈ ਸੋ ਇਹ ਸਭੀ ਪਦਾਰਥ ਅਰੂਪ ਹੈਂ ਤਾਂ ਤੇ ਜੇ ਕੋ
ਈ ਇਹ ਪ੍ਰਸ਼ਨ ਕਰੇ ਜੋ ਅਰੂਪ ਵਸਤੁ ਕਿਉਂ ਕਰ ਸਤਿ ਹੋਤੀ ਹੈ ਸੋ ਇਹ
ਪ੍ਰਸ਼ਨ ਹੀ ਵਿਅਰਥ ਹੈ ਕਾਹੇ ਤੇ ਜੋ ਜਬ ਇਹ ਪੁਰਖ ਰਾਗ ਅਰ ਸੁਗੰਧ ਅਰ
ਸੁਆਦ ਕੇ ਰੂਪ ਅਰ ਚਿਹਨ ਕਉ ਦੇਖਿਆ ਚਾਹੇ ਤਬ ਇਨ ਕੇ ਆਕਾਰ ਦੇਖਨੇ
ਵਿਖੇ ਭੀ ਅਸਮਰਥ ਹੋਤਾ ਹੈ ਜੋ ਇਸ ਕਾ ਕਾਰਨ ਇਹ ਹੈ ਜੋ ਰੂਪ ਰੰਗ ਕੀ ਢੂੰਢ

ਭੀ ਮਨ ਕੇ ਸੰਕਲਪ ਕਰਿ ਹੋਤੀ ਹੈ ਪਰ ਪ੍ਰਿਥਮੇ ਜਿਸ ਪਦਾਰਥ ਕੋ ਨੇਤ੍ਰ ਦੇਖਤੇ
ਹੈਂ ਤਬ ਉਸ ਕੀ ਮੂਰਤਿ ਸੰਕਲਪ ਵਿਖੇ ਦ੍ਰਿੜ੍ਹ ਹੋ ਜਾਤੀ ਹੈ ਬਹੁੜ੍ਹ ਸਰਬ ਪਦਾਰਥੋਂ
ਕੇ ਰੰਗ ਰੂਪ ਕੋ ਦੇਖਿਆ ਚਾਹਤਾ ਹੈ ਪਰ ਸ੍ਵਨੋਂ ਕੇ ਵਿਖੇ ਜੋ ਸ਼ਬਦ ਹੈ ਸੋ ਤਿਸ ਵਿ
ਖੇ ਨੇਤ੍ਰ ਕਾ ਦੇਖਣਾ ਪਹੁੰਚ ਨਹੀ ਸਕਤਾ ਅਰ ਸਬਦ ਕਾ ਰੂਪ ਚਿਹਨ ਭੀ ਪਾਇ ਕ-
ਛੁ ਨਹੀ ਸਕਤਾ ਤਾਂਤੇ ਜਿਸ ਪ੍ਰਕਾਰ ਸ਼ਬਦ ਨੇਤ੍ਰੋਂ ਕੀ ਦ੍ਰਿਸ਼ਟਿ ਤੇ ਵਿਲਖਣ ਹੈ ਤੈਸੇ ਹੀ
ਰੂਪ ਰੰਗ ਕਾ ਦੇਖਨਾ ਸ੍ਵਣਹੁ ਤੇ ਵਿਲਖਣ ਹੈਂ ਬਹੁੜ੍ਹ ਸਰਬ ਇੰਦ੍ਰੀਓਂ ਵਿਖੇ
ਭਿੰਨ ਭਿੰਨ ਹੈ ਪਰ ਜਿਸ ਪਦਾਰਥ ਜਾਣ ਬੂਝ ਕਰਕੇ ਪਾਇ ਸਕੀਤਾ ਹੈ ਸੋ ਤਿਸ
ਕੋ ਇੰਦ੍ਰੀ ਅਗੋਚਰ ਕਹੀਤਾ ਹੈ ਅਰ ਰੂਪ ਰੰਗ ਕੀ ਜੋ ਪ੍ਰਾਪਤਿ ਹੈ ਸੋ ਇੰਦ੍ਰੀਓਂ
ਕੇ ਦੇਸ਼ ਵਿਖੇ ਪਾਈ ਜਾਤੀ ਹੈ ਪਰ ਜਿਸ ਭੇਦ ਕੋ ਪੁਰਖਾਰਥ ਅਰ ਜੁਗਤਿ
ਕਰਕੇ ਸਮਝ ਸਕੀਤਾ ਹੈ ਸੋ ਤਾਤ ਪਰਜ ਇਹੁ ਹੈ ਜੋ ਇਹ ਮਾਨੁਖ ਅਪ-
ਣੀ ਨਿਰੂਪਤਾ ਅਰ ਨਿਰਾਕਾਰਤਾ ਅਰ ਅਰੂਪਤਾ ਕਉ ਪਛਾਣੈ ਅਰ ਇਉਂ
ਭੀ ਜਾਣੈ ਜੋ ਜੈਸੇ ਇਹ ਜੀਵ ਕਾ ਸਰੂਪ ਹੈ ਸੋ ਰੂਪ ਰੰਗ ਤੇ ਰਹਿਤ ਹੈ ਅਰ
ਇਹੁ ਜੋ ਸਰੀਰ ਰੂਪ ਰੰਗ ਸਹਿਤ ਹੈ ਸੋ ਜੀਵ ਕਾ ਦੇਸ ਹੈ ਅਰ ਇਸੁ ਦੇਸ਼
ਦਾ ਰਾਜਾ ਜੀਵ ਹੈ ਤੈਸੇ ਹੀ ਸਰਬ ਸ੍ਰਿਸ਼ਟਿ ਕਾ ਜੋ ਈਸ੍ਵਰ ਭਗਵੰਤ ਹੈ ਸੋ ਅ-
ਰੂਪ ਅਰ ਨਿਰਾਕਾਰ ਹੈ ਅਰ ਜੇਤਾ ਕਛੁ ਜਗਤ ਅਸਥੂਲ ਅਕਾਰਵੰਤ ਹੈ
ਸੋ ਮਹਾਰਾਜ ਕੀ ਆਗਿਆ ਵਿਖੇ ਵਰਤਤਾ ਹੈ ਬਹੁੜ੍ਹ ਭਗਵੰਤ ਕੋ ਜੋ ਅ-
ਸਥਾਨ ਤੇ ਨਿਰਲੇਪ ਕਹਾ ਹੈ ਸੋ ਤੈਸੇ ਹੀ ਇਸ ਜੀਵ ਕਉ ਹਾਥ ਅਰ ਪਾਂਵ
ਅਰ ਸੀਸ ਕਿਸੀ ਅਵਰ ਅੰਗ ਵਿਖੇ ਪਾਇ ਨਹੀਂ ਸਕੀਤਾ ਕਾਹੇ ਤੇ ਜੋ ਇਹ ਇੰ
ਦ੍ਰੀਆਂ ਅਰ ਸਰਬ ਅੰਗ ਖੰਡਾਕਾਰ ਹੈ ਅਰ ਚੈਤੰਨ ਰੂਪ ਜੋ ਜੀਵ ਹੈ ਸੋ ਅ-
ਖੰਡ ਹੈ ਸੋ ਖੰਡਾਕਾਰ ਪਦਾਰਥ ਵਿਖੇ ਅਖੰਡ ਵਸਤੁ ਕਾ ਇਸਥਿਤਿ ਹੋਣਾ ਅ
ਸੰਭਵ ਹੈ ਇਸ ਕਰਕੈ ਜੋ ਜਬ ਖੰਡਾਕਾਰ ਪਦਾਰਥ ਵਿਖੇ ਅਖੰਡ ਵਸਤੁ
ਇਸਥਿਤ ਹੋਵੈ ਤਬ ਵਹੁ ਭੀ ਖੰਡ ਖੰਡ ਹੋ ਜਾਵੈ ਤਾਂਤੇ ਇਹ ਬਡਾ ਅਸਚਰ
ਜ ਹੈ ਜੋ ਜਦਪਿ ਜੀਵ ਕੀ ਸੱਤਾ ਤੇ ਕੋਈ ਅੰਗ ਭਿੰਨ ਨਹੀਂ ਪਰ ਤਉ ਭੀ ਉਸ ਕੋ
ਕਿਸੀ ਏਕ ਸਥਾਨ ਵਿਖੇ ਕਹਿ ਨਹੀ ਸਕੀਤਾ ਅਰ ਸਰੀਰ ਕੇ ਸਰਬ ਅੰਗ
ਜੀਵ ਕੀ ਆਗਿਆ ਵਿਖੇ ਅਧੀਨ ਹੈਂ ਅਰ ਵਹੁ ਮਹਾਰਾਜ ਸਰਬ ਸ੍ਰਿਸ਼ਟਿ
ਕਾ ਈਸ਼੍ਵਰ ਹੈ ਅਰੁ ਨਿਰਲੇਪ ਹੈ ਸੋ ਭਗਵੰਤ ਕੋ ਧਰਤੀ ਅਰ ਆਕਾਸ਼ ਅ
ਰ ਪਾਤਾਲ ਵਿਖੇ ਕਹਿਆ ਨਹੀਂ ਜਾਤਾ ਬਹੁੜ੍ਹ ਭਗਵੰਤ ਕੀ ਜੋ ਨਿਰਲੇਪਤਾ

ਅਰ ਸੁਧਤਾ ਹੈ ਸੋ ਤਿਸਕਾ ਸਪੂਰਨ ਭੇਦ ਤਬਹੀਂ ਸਮਝ ਸਕੀਤਾ ਹੈ ਜਬ ਜੀ
ਵ ਕੇ ਜਥਾਰਥ ਰੂਪ ਕਾ ਵਰਨਨ ਕਰੀਐ ਅਰ ਧਰਮ ਸ਼ਾਸਤ੍ਰ ਵਿਖੇ ਇਸ ਵ
ਚਨ ਕੇ ਪ੍ਰਸਿਧ ਕਹਨੇ ਤੇ ਵਰਜਿਆ ਹੈ ਸੋ ਤਾਤਪਰਜ ਇਹ ਹੈ ਜੋ ਜੈਸੇ ਸਾਂਈ
ਨੇ ਭੀ ਕਹਾ ਹੈ ਜੋ ਇਸ ਮਾਨੁਖ ਕੋ ਮੈਂਨੇ ਅਪਣੇ ਸਰੂਪ ਅਨੁਸਾਰ ਉਤ-
ਪਤ ਕੀਆ ਹੈ। ੨ ॥

ਅਬ ਤੀਸਰੇ ਸਰਗ ਵਿਖੇ ਭਗਵੰਤ ਕੀ ਪਾਤਿਸ਼ਾਹੀ ਕਾ ਵਰਨਨ ਹੋਵੇਗਾ-
ਤਾਂਤੇ ਜਾਣ ਤੂੰ ਜੋ ਭਗਵੰਤ ਕਾ ਸਰੂਪ ਅਰ ਉਸਕੇ ਗੁਣ ਅਰ ਅਰੂਪਤਾ ਤੈਨੇ
ਸਮਝੀ ਅਰ ਦੇਸ਼ ਕਾਲ ਤੇ ਭੀ ਨਿਰਲੇਪ ਨਿਰਾਕਾਰ ਤੈਨੇ ਜਾਣਿਆ ਸੋ ਇਹ ਸ਼
ਭ ਭੇਦੋਂ ਕਾ ਪਛਾਨਨਾ ਅਪਣੇ ਪਛਾਨਨੇ ਕਰਕੇ ਪ੍ਰਸਿਧ ਹੂਆ ਤਬ ਭਗਵੰਤ
ਕੀ ਪਾਤਿਸ਼ਾਹੀ ਕੇ ਪਛਾਨਨੇ ਕਾ ਪ੍ਰਸੰਗ ਭੀ ਤੁਝ ਕੋ ਸ੍ਰਵਣ ਕੀਆ ਚਾਹੀਐ
ਸੋ ਵਹੁ ਤਾ ਮਹਾਰਾਜ ਅਪਣੀ ਪਾਤਿਸਾਹੀ ਵਿਖੇ ਕਿਉਂਕਰ ਵਰਤਤਾ ਹੈ ਅ
ਰ ਸਰਬ ਦੇਵਤਿਓਂ ਕੋ ਕਿਸ ਪ੍ਰਕਾਰ ਆਗਿਆ ਵਿਖੇ ਚਲਾਵਤਾ ਹੈ ਅਰੁ ਦੇਵ
ਤੇ ਉਸਕੀ ਆਗਿਆ ਕਿਉਂਕਰ ਮਾਨਤੇ ਅਰ ਚਲਤੇ ਹੈਂ ਬਹੁੜ ਜਗਤ ਕੇ ਕਾ
ਰਜਾਂ ਕੋ ਕਿਉਂਕਰ ਸਿਧ ਕਰਾਵਤਾ ਹੈ ਅਰ ਆਕਾਸ਼ ਲੋਕ ਤੇ ਉਸਕੀ ਆਗਿ
ਆ ਭੂਮ ਲੋਕ ਵਿਖੇ ਕਿਉਂਕਰ ਆਵਤੀ ਹੈ ਅਰ ਤਾਰਾ ਮੰਡਲ ਕਉ ਕਿਉਂਕਰ
ਫਿਰਾਵਤਾ ਹੈ ਅਰ ਭੂਮਲੋਕ ਕੇ ਜੀਵਹੁ ਕੇ ਕਾਰਜ ਦੇਵਤਿਓਂ ਕੇ ਅਧੀਨ ਕਿਸ
ਪ੍ਰਕਾਰ ਰਾਖੇ ਹੈਂ ਅਰ ਸਰਬ ਜੀਵਹੁ ਕੀ ਪ੍ਰਤਿਪਾਲ ਅਕਾਸ਼ ਦ੍ਵਾਰਾ ਕਿਉਂਕਰ
ਹੋਤੀ ਹੈ ਸੋ ਇਸ ਵਿਦਿਆ ਕਉ ਭਗਵੰਤ ਕੇ ਕਰਤਤਹੁ ਕਾ ਪਛਾਨਨਾ ਕ
ਹੀਤਾ ਹੈ ਅਰ ਇਸਕਾ ਵਖਿਆਣ ਕਰਨਾ ਭੀ ਬਹੁਤ ਵਿਸਥਾਰ ਕਰ ਹੋਤਾ
ਹੈ ਪਰ ਇਸ ਵਿਦਿਆ ਕੇ ਪਛਾਨਨੇ ਕੀ ਕੁੰਜੀ ਅਪਣੇ ਮਨ ਕੇ ਪਛਾਣਨੇ
ਕਰਿ ਪ੍ਰਾਪਤਿ ਹੋਤੀ ਹੈ ਤਾਂਤੇ ਜਬ ਲਗ ਤੂੰ ਇਸ ਭੇਦ ਕਉ ਭੀ ਨ ਪਛਾਣ ਸ
ਕਹਿ ਜੋ ਮੈਂ ਅਪਣੇ ਸਰੀਰ ਵਿਖੇ ਕਿਉਂਕਰ ਪਾਤਿਸ਼ਾਹੀ ਕਰਤਾ ਹੌਂ ਤਬ ਲ
ਗ ਸਰਬ ਜਗਤ ਕਾ ਰਾਜਾ ਜੋ ਭਗਵੰਤ ਹੈ ਸੋ ਤਿਸਕੀ ਪਾਤਿਸ਼ਾਹੀ ਕੇ ਭੇਦ
ਕਉ ਕਿਉਂਕਰ ਪਛਾਣਹਿਗਾ ਇਸੀ ਕਾਰਣ ਤੇ ਪ੍ਰਥਮੇਂ ਤੂੰ ਅਪਨੇ ਏਕ ਕਰ
ਮ ਕਉ ਪਛਾਣ ਜੋ ਜੈਸੇ ਤੇਰੇ ਚਿਤ ਵਿਖੇ ਸਾਂਈ ਕਾ ਨਾਮੁ ਲਿਖਨੇ ਕੀ ਇਛਾ ਹੋ
ਵੇ ਤਬ ਪ੍ਰਿਥਮੇਂ ਵਹੁ ਸੰਕਲਪ ਰਿਦੇ ਅਸਥਾਨ ਵਿਖੇ ਆਇ ਫੁਰਤਾ ਹੈ ਬਹੁ
ੜ ਉਸਕਾ ਪਰਵੇਸ਼ ਸੀਸ ਵਿਖੇ ਜਾਇ ਪਹੁੰਚਤਾ ਹੈ ਪਰ ਜਿਸਕੋ ਰਿਦਾਕਾਸ਼

 ਸਥਾਨ ਕਹੀਤਾ ਹੈ ਜੋ ਪ੍ਰਾਣੋਂ ਕੀ ਇਸਥਿਤਿ ਹੋਨੇ ਕੀ ਠਉੜ ਹੈ ਅਰ ਸਰਬ ਇੰਦ੍ਰੀਓਂ ਕਾ ਵਿਵਹਾਰ ਇਸਹੀ ਕਰ ਸਿਧ ਹੋਤਾ ਹੈ ਤਾਂ ਤੇ ਵੈਦ ਕੀ ਕ੍ਰਿਰਿਆ ਵਿਖੇ ਪ੍ਰਾਣੋ ਕੇ ਇਸਥਾਨ ਕੋ ਚੈਤੰਨ ਕਹਿਤੇ ਹੈਂ ਪਰ ਮੇਰੇ ਮਤ ਵਿਖੇ ਪ੍ਰਾਣਹੁ ਕੀ ਠਉੜ ਜੋ ਰਿਦਾ ਅਸਥਾਨ ਹੈ ਸੋ ਜੜ ਅਰ ਅਸਥੂਲ ਅਰ ਨਾਸਵੰਤ ਹੈ ਬਹੁਰ ਵਹੁ ਰਿਦਾ ਜੋ ਚੈਤੰਨ ਸਰੂਪ ਅਰੁ ਗਿਆਨ ਕਾ ਅਸਥਾਨ ਹੈ ਸੋ ਇਸ ਪ੍ਰਾਣ ਵਾਇ ਤੇ ਭਿੰਨ ਹੈ ਅਰ ਅਬਿਨਾਸ਼ੀ ਹੈ ਪਰ ਜਬ ਵਹੁ ਸੰਕਲਪ ਰਿਦੇ ਅਸਥਾਨ ਤੇ ਸੀਸ ਵਿਖੇ ਪਰਵੇਸ਼ ਕਰਤਾ ਹੈ ਤਬ ਉਸ ਨਾਮ ਕੀ ਮੂਰਤਿ ਸੰਕਲਪ ਵਿਖੇ ਦ੍ਰਿੜ ਹੋਜਾਤੀ ਹੈ ਤਿਸ ਤੇ ਪੀਛੇ ਉਸ ਕੀ ਪ੍ਰੇਰਨਾ ਕਾ ਧਿਆਨ ਕਾਂਧਿਅਹੁ ਅਰੁ ਸਰਬ ਨਾੜੀ ਵਿਖੇ ਆਨ ਪਸਰਤੀ ਹੈ ਬਹੁੜ ਉਂਗਲੀਆਂ ਵਿਖੈ ਆਨ ਫੁਰਤੀ ਹੈ ਤਾਂ ਤੇ ਉਂਗਲੀਆਂ ਅਰ ਲਿਖਣ ਦੁਆਰਾ ਕਾਗਦ ਊਪਰ ਅਛਰ ਪ੍ਰਗਟ ਹੋਤੇ ਹੈਂ ਪਰ ਜੈਸੀ ਮੂਰਤਿ ਸੰਕਲਪ ਵਿਖੇ ਫੁਰੀ ਥੀ ਸੋ ਨੇਤ੍ਰਾਦਿਕ ਇੰਦ੍ਰੀਆਂ ਕੇ ਸਨਬੰਧ ਕਰਕੇ ਕਾਗਦ ਊਪਰ ਪ੍ਰਗਟ ਹੋਤੀ ਹੈ ਪਰ ਜੈਸੇ ਤੁਝ ਕੋ ਭੀ ਪ੍ਰਿਥਮੇਂ ਸਾਂਈ ਕੇ ਨਾਮ ਲਿਖਨੇ ਕੀ ਇੱਛਾ ਹੀ ਪ੍ਰਗਟ ਹੂਈ ਥੀ ਤੈਸੇ ਹੀ ਸਰਬ ਜਗਤ ਕੀ ਉਤਪਤਿ ਕਾ ਕਾਰਣ ਭਗਵੰਤ ਕੀ ਇੱਛਾ ਹੈ ਅਰੁ ਜੈਸੇ ਉਸ ਇਛਾ ਕੀ ਪ੍ਰੇਰਨਾ ਤੇਰੇ ਰਿਦੇ ਅਸਥਾਨ ਵਿਖੇ ਫੁਰੀ ਥੀ ਤੈਸੇ ਹੀ ਪ੍ਰਿਥਮੇਂ ਭਗਵੰਤ ਕੀ ਇਛਾ ਭੀ ਈਸਰ ਵਿਖੇ ਆਨ ਫੁਰਤੀ ਹੈ ਅਰ ਜੈਸੇ ਤੇਰੀ ਇਛਾ ਰਿਦੇ ਅਸਥਾਨ ਸੇ ਸੀਸ ਵਿਖੇ ਪਹੁਚਤੀ ਹੈ ਤੈਸੇ ਹੀ ਭਗਵੰਤ ਕੀ ਇੱਛਾ ਈਸ਼ਰ ਤੇ ਅਵਰ ਦੇਵਤਿਓਂ ਕੋ ਪਹੁੰਚਤੀ ਹੈ ਅਰੁ ਜੈਸੇ ਤੇਰੀ ਇੱਛਾ ਕੀ ਮੂਰਤਿ ਪ੍ਰਥਮ ਸੰਕਲਪ ਵਿਖੇ ਦ੍ਰਿੜ ਹੂਈ ਥੀ ਅਰ ਉਸ ਕੇ ਅਨੁਸਾਰ ਅਛਰ ਪ੍ਰਗਟ ਹੂਏ ਤੈਸੇ ਹੀ ਜੋ ਕਛੁ ਇਸ ਜਗਤ ਵਿਖੈ ਪ੍ਰਗਟ ਹੂਆ ਹੈ ਸੋ ਪ੍ਰਥਮੇ ਤਿਸ ਕੀ ਮੂਰਤਿ ਮਹਾਂ ਤਤ ਵਿਖੇ ਪ੍ਰਗਟ ਹੋਤੀ ਹੈ ਅਰ ਜੈਸੇ ਸੀਸ ਕੇ ਬਲ ਕਰਕੇ ਕਾਂਧੇ ਅਰ ਭੁਜਾ ਅਰ ਉਂਗਲੀਆਂ ਹਲਤੀਆਂ ਹੈਂ ਤੈਸੇ ਹੀ ਦੇਵਤਿਓਂ ਕੀ ਸੱਤਾ ਨਿਛੱਤ੍ਰ ਅਰ ਤਾਰਾ ਮੰਡਲ ਕੋ ਹਲਾਵਤੀ ਹੈ ਅਰ ਜੈਸੇ ਭੁਜਾ ਅਰ ਉਂਗਲੀਆਂ ਕੇ ਬਲ ਕਰਿਕੇ ਕਲਮ ਕਾ ਹਲਨਾ ਹੋਤਾ ਹੈ ਤੈਸੇ ਹੀ ਨਿਛਤ੍ਰਹੁ ਕੇ ਪਾਂਚ ਭੂਤੋਂ ਕੇ ਸੁਭਾਵ ਭਿੰਨ ਭਿੰਨ ਪ੍ਰਗਟ ਹੋਤੇ ਹੈਂ ਅਰੁ ਜੈਸੇ ਕਲਮ ਕਰਿਕੇ ਸਿਆਹੀ ਕਾ ਪਸਰਨਾ ਅਰ ਅਛਰ ਪ੍ਰਗਟ ਹੋਤੇ ਹੈਂ ਤੈਸੇ ਹੀ ਵਾਇ ਪਿਤ ਕਫ ਆਦਿਕ ਜੋ ਭੂਤਹੁ ਕੇ ਸੁਭਾਵ ਹੈਂ ਸੋ ਤਿਨਹੁ ਕਰਕੈ ਨਾਨਾ ਪ੍ਰਕਾਰ ਕੇ

ਸਰੀਰ ਉਤਪਤ ਹੋਤੇ ਹੈਂ ਅਰ ਜੈਸੇ ਕਲਮ ਕਾ ਕਾਰਜ ਇਹੀ ਥਾ ਜੋ ਉਸ ਕਰਿਕੇ
ਆਦਿ ਸੰਕਲਪ ਅਨੁਸਾਰ ਨਾਮ ਕੀ ਮੂਰਤਿ ਕਾਗਦ ਪ੍ਰਗਟ ਹੂਈ ਤੈਸੇ
ਹੀ ਪਾਂਚ ਤਤੋਂ ਕਾ ਕਰਤਤ ਇਹੀ ਹੈ ਜੋ ਦੇਵਤਿਓਂ ਕੀ ਸਹਾਇਤਾ ਪਾਇ ਕਰ ਇ
ਨਹੁ ਵਿਖੇ ਨਾਨਾ ਪ੍ਰਕਾਰ ਕੇ ਸਰੀਰ ਅਰ ਬਨਾਸਪਤਿਆਂ ਉਤਪਤਿ ਹੋਤੀਆਂ
ਹੈਂ ਸੋ ਜੈਸੇ ਆਦਿ ਨੇਤ ਹੂਈ ਹੈ ਤੈਸੇ ਹੀ ਸਰਬ ਜਗਤ ਪਞ੍ਹਾ ਉਤਪਤਿ ਸਹਿਤ ਹੋ
ਤਾ ਹੈ ਅਰ ਜੈਸੇ ਤੇਰੇ ਸਰਬ ਕਾਰਜੋਂ ਕੀ ਇਛਾ ਰਿਦੇ ਵਿਖੇ ਸਥਾਨ ਵਿਖੇ ਫੁਰਤੀ ਹੈ
ਅਰ ਪੀਛੇ ਉਸਕਾ ਪ੍ਰਵੇਸੁ ਸਰਬ ਅੰਗੋਂ ਵਿਖੇ ਹੋਤਾ ਹੈ ਤੈਸੇ ਹੀ ਸਰਬ ਜਗਤ ਕਾ
ਆਦਿ ਕਾਰਣ ਈਸ੍ਵਰ ਹੈ ਅਰ ਪੀਛੇ ਦੇਵਾਰ ਕਾ ਬਲ ਦੇਵਤਿਓਂ ਕੋ ਪਹੁੰਚਤਾ
ਹੈ ਅਰ ਜੈਸੇ ਤੇਰੀ ਚੈਤੰਨਤਾ ਅਸਥਾਨ ਰਿਦਾ ਕਹੀਤਾ ਹੈ ਅਰ ਉਸ ਕਰਕੇ ਸ
ਰਬ ਕ੍ਰਿਆ ਸਿਧ ਹੋਤੀ ਹੈ ਤੈਸੇ ਹੀ ਭਗਵੰਤ ਕੀ ਇਛਾ ਕਾ ਅਸਥਾਨ ਈਸ੍ਵਰ ਹੈ
ਅਰ ਈਸਰ ਕੀ ਸਤਾ ਕਰਕੇ ਸਰਬ ਜਗਤ ਕਾ ਵਿਵਹਾਰ ਸਿਧ ਹੋਤਾ ਹੈ ਸੋ
ਇਸ ਵਾਰਤਾ ਵਿਖੇ ਕਛੁ ਭੇਦ ਹੈ ਹੀ ਪਰ ਜਿਨਹੁ ਕੇ ਬੁਧਿ ਰੂਪੀ ਨੇਤ੍ਰ ਖੁਲੇ ਹੈਂ
ਤਿਨਕੋ ਪ੍ਰਗਟ ਭਾਸਤੀ ਹੈ ਅਰ ਜਿਸ ਵਚਨ ਕੇ ਅਰਥ ਕੋ ਭੀ ਵਹੀ ਜਾਣਤਾ
ਹੈ ਜੈਸੇ ਸਾਂਈ ਕਹਾ ਹੈ ਜੋ ਮੈਨੇ ਇਸ ਮਾਨੁਖ ਕੋ ਅਪਨੀ ਮੂਰਤਿ ਅਨੁਸਾਰ
ਉਤਪਤਿ ਕੀਆ ਹੈ ਤਾਂਤੇ ਨਿਰਸੰਦੇਹ ਜਾਣ ਤੂੰ ਪਾਤਿਸਾਹ ਕੇ ਭੇਦ ਕੋ ਕੋਈ ਪਾ
ਤਿਸ਼ਾਹ ਹੀ ਜਾਣਤਾ ਹੈ ਅਰ ਅਨ੍ਯ ਥਾ ਕੋਈ ਨਹੀਂ ਜਾਣ ਸਕਤਾ ਇਸੀ ਕਾਰ-
ਣਤੇ ਭਗਵੰਤ ਨੇ ਤੁਝ ਕੋ ਭੀ ਕਛੁਕ ਪਾਤਿਸ਼ਾਹੀ ਦਈ ਹੈ ਜੋ ਅਪਣੇ ਸਰੀਰ
ਰੂਪੀ ਦੇਸ ਕੀ ਪਾਤਿਸਾਹੀ ਕਰਕੇ ਤੂੰ ਭਗਵੰਤ ਕੀ ਪਾਤਿਸਾਹੀ ਕੋ ਪਛਾਣੇ ਤਾਂ
ਤੂੰ ਮਹਾਰਾਜ ਕਾ ਸ਼ੁਕਰ ਕਰ ਜੋ ਤੁਮ ਕੋ ਪ੍ਰਥਮ ਉਤਪਤਿ ਕੀਆ ਹੈ ਬਹੁੜ ਅ-
ਪਣੀ ਪਾਤਿਸ਼ਾਹੀ ਕੀ ਨਿਆਂਈ ਤੁਝ ਕੋ ਭੀ ਕੁਛਕ ਪਾਤਿਸ਼ਾਹੀ ਦਈ ਹੈ ਅਰ
ਰਿਦੇ ਅਸਥਾਨ ਕੋ ਤੇਰਾ ਬੈਕੁੰਠ ਬਨਾਇਆ ਹੈ ਅਰ ਸੀਸ ਕੋ ਦੇਵਲੋਕ ਬਨਾਇ
ਆ ਹੈ ਅਰ ਤੇਰੇ ਚਿਤ ਕੋ ਮਹਾ ਤਤ ਬਨਾਇਆ ਹੈ ਬਹੁੜ ਨੇਤ੍ਰ ਅਰ ਸ੍ਰਵਣ
ਆਦਿਕ ਜੋ ਸਰਬ ਇੰਦ੍ਰੀਆਂ ਹੈਂ ਸੋ ਤਿਨ ਕੋ ਦੇਵਤਾ ਰੂਪ ਇਸਥਿਤਿ ਕੀਆਂ ਹੈ ਅਰ
ਤੇਰੇ ਸੀਸ ਕੋ ਆਕਾਸ਼ ਕੀ ਨਿਆਂਈ ਇੰਦ੍ਰੀਆਂ ਕਾ ਅਸਥਾਨ ਬਨਾਇਆ ਹੈ ਬਹੁੜ
ਤੁਝ ਕੋ ਰੂਪ ਰੰਗ ਤੇ ਰਹਿਤ ਉਤਪਤਿ ਕੀਆ ਹੈ ਅਰ ਜੇਤਾ ਕਛੁ ਰੂਪ ਰੰਗ
ਸਹਿਤ ਸਰੀਰ ਹੈ ਸੋ ਤਿਸ ਪਰ ਤੁਝ ਕੋ ਰਾਜਾ ਬਨਾਇਆ ਹੈ ਬਹੁੜ ਇਸ ਪ੍ਰ-
ਕਾਰ ਆਗਿਆ ਕਰੀ ਹੈ ਜੋ ਤੂੰ ਆਪਣੀ ਪਾਤਿਸਾਹੀ ਤੇ ਏਕ ਪਲਭੀ····

ਅਚੇਤ ਨ ਹੋਹੁ ਕਾਹੇ ਤੇ ਜੋ ਤੂੰ ਅਪਨੇ ਆਪ ਤੇ ਅਚੇਤ ਹੋਵਹਿਗਾ ਤਬ ਮੁਝ
ਕੌ ਭੀ ਨ ਪਛਾਨ ਸਕੇਗਾ ਤਾਂ ਤੇ ਤੂੰ ਪ੍ਰਿਥਮੇਂ ਆਪ ਕੌ ਪਛਾਣ ਅਰੁ ਇਹ ਜੋ
ਕਛੁ ਵਾਰਤਾ ਵਰਨਨ ਵਿਖੇ ਆਈ ਹੈ ਸੋ ਜੀਵ ਅਰੁ ਭਗਵੰਤ ਕੀ ਪਾਤਿਸ਼ਾ-
ਹੀ ਕੌ ਸੂਚਨਾ ਮਾਤ੍ਰ ਕਰਕੇ ਕਹਾ ਹੈ ਬਹੁੜ ਜਬ ਜੀਵ ਕੇ ਸਰਬ ਅੰਗਹੁ
ਅਰ ਸਰਬ ਸੁਭਾਵਹੁ ਕਾ ਵਰਣਨ ਕਰੀਐ ਤਉ ਭੀ ਬਹੁਤ ਵਿਸਤਾਰ
ਹੋਤਾ ਹੈ ਤੈਸੇ ਹੀ ਇਸ ਬ੍ਰਹਮੰਡ ਅਰ ਦੇਵਤਿਓਂ ਕਾ ਜੋ ਪਰਸਪਰ ਸ-
ਨਬੰਧ ਹੈ ਅਰ ਉਨ ਕੇ ਜੋ ਅਸਥਾਨ ਅਰੁ ਪੁਰੀਆਂ ਹੈਂ ਸੋ ਇਹ ਵਿਦਿ-
ਆ ਭੀ ਅਪਾਰ ਹੈ ਅਰ ਤਾਤ ਪਰਜ ਇਹੁ ਹੈ ਜੋ ਕੋਈ ਬੁਧਿਵੰਤ ਪੁਰਖ ਹੋਵੇ
ਸੋ ਇਸ ਭੇਦ ਕੋ ਸਮਝ ਕਰ ਪ੍ਰਤੀਤ ਕਰੈ ਜੋ ਸਰਬ ਸ੍ਰਿਸ਼ਟਿ ਕਾ ਈਸ਼ੁਰ ਭਗ-
ਵੰਤ ਹੈ ਪਰ ਜਿਸ ਕਾ ਰਿਦਾ ਮਲੀਨ ਹੋਤਾ ਹੈ ਸੋ ਇਤਨਾ ਭੀ ਨਹੀਂ ਸਮਝ ਸ-
ਕਤਾ ਅਰੁ ਐਸਾ ਅਚੇਤ ਹੋਤਾ ਹੈ ਜੋ ਭਗਵੰਤ ਕੇ ਸਰੂਪ ਕੀ ਸੁੰਦਰਤਾਈ ਅਰੁ
ਸਮਰਥਾਈ ਪਰ ਪ੍ਰਤੀਤ ਨਹੀਂ ਕਰਤਾ ਤਾਂ ਤੇ ਇਨਹੁ ਸੰਸਾਰੀ ਜੀਵਹੁ ਕੀ ਬੁ-
ਧਿ ਤੋ ਐਸੀ ਮਲਨ ਹੈ ਜੋ ਤੇਤਾ ਕਛੁ ਵਰਨਨ ਮੈਂ ਕੀਆ ਹੈ ਸੋ ਤਿਸ ਕੋ ਭੀ ਨਹੀਂ
ਸਮਝਤੇ ਤਾਂ ਤੇ ਭਗਵੰਤ ਕੇ ਸਰੂਪ ਕੋ ਕਦ ਪਛਾਣਹਿ। ੩॥ ॥ਅਬ
ਚੌਥੇ ਸਰਗ ਵਿਖੇ ਵੈਦਕ ਅਰ ਜੋਤਸ਼ ਕੇ ਮਤ ਕਾ ਖੰਡਨ ਵਰਨਨ ਹੋਵੇਗਾ।
ਤਾਂ ਤੇ ਜਾਣ ਤੂੰ ਜੋ ਇਹੁ ਵੈਦ ਅਰ ਜੋਤਸ਼ੀ ਐਸੇ ਮਤ ਹੀਨ ਹੈ ਜੋ ਸਰਬ ਜਗਤ ਕੇ ਕਾ-
ਰਜਹੁ ਕੋ ਵਾਇ ਪਿਤ ਕਫ ਅਰ ਨਛਤ੍ਰੋਂ ਕੇ ਅਧੀਨ ਕਹਤੇ ਹੈਂ ਸੋ ਇਨ ਕਾ ਦ੍ਰਿਸ਼ਟਾਂਤ
ਇਹੁ ਹੈ ਜੋ ਜੈਸੇ ਕਿਸੀ ਭਿਖਾਰੀ ਕੇ ਮਕੋੜਾ ਦੇਖੇ ਤਬ ਜਾਣੈ ਜੋ ਇਹ ਕਾਗਦ ਕਿਉ
ਕਰ ਸਿਆਹ ਹੋਤਾ ਜਾਤਾ ਹੈ ਬਹੁੜ ਜਬ ਕਲਮ ਕਉ ਦੇਖੈ ਤਬ ਅਪਨੇ ਰਿਦ ਵਿਖੇ
ਪਰਸੰਨ ਹੋਵੈ ਜੋ ਮੈਨੇ ਇਸ ਭੇਦ ਕੋ ਭਲੀ ਪ੍ਰਕਾਰ ਸਮਝਿਆ ਹੈ ਜੋ ਇਨਹੁ ਅਛ-
ਰਉ ਕਉ ਕਲਮ ਹੀ ਪੜ੍ਹੀ ਲਿਖਤੀ ਹੈ ਸੋ ਇਹ ਦ੍ਰਿਸ਼ਟਾਂਤ ਵੈਦਕ ਕੇ ਮਤ ਪਰ ਪ੍ਰ-
ਸਿਧ ਹੈ ਜੋ ਉਨਹੁ ਨੇ ਸਭਨਹ ਤੇ ਨੀਚ ਪਦਵੀ ਕਉ ਅੰਗੀਕਾਰ ਕੀਆ ਹੈ ਕਾ-
ਹੇ ਤੇ ਜੋ ਸਰਬ ਕਾਰਜੋਂ ਕੋ ਵਾਇ ਪਿਤ ਕਫ ਕੇ ਅਧੀਨ ਸਮਝਤੇ ਹੈਂ ਬਹੁੜ ਦੂਸ-
ਰਾ ਮਕੋੜਾ ਹੈ ਅਰ ਉਸ ਪੂਰਬ ਮਕੋੜੇ ਤੇ ਇਸ ਕੀ ਦ੍ਰਿਸ਼ਟਿ ਅਧਿਕ ਵਿਲਾਸ ਹੋ-
ਵੈ ਤਬ ਇਹ ਮਕੋੜਾ ਉਸ ਕੋ ਕਹਤਾ ਹੈ ਜੋ ਤੂੰ ਭੂਲਾ ਹੈਂ ਕਾਹੇ ਤੇ ਜੋ ਇਸ ਕਲਮ
ਕੋ ਚਲਾਵਨੇ ਹਾਰੀਆਂ ਅੰਗੁਲੀਆਂ ਹੈਂ ਬਹੁੜ ਇਹ ਦੂਸਰਾ ਇਸ ਕਰਕੇ ਅਧਿਕ
ਪ੍ਰਸੰਨ ਹੋਵੈ ਅਰੁ ਕਹੇ ਜੋ ਮੈਨੇ ਇਸ ਵਾਰਤਾ ਕੋ ਭਲੀ ਪ੍ਰਕਾਰ ਜਾਣਿਆ ਹੈ-

ਸੋ ਇਹ ਦ੍ਰਿਸ਼ਟਾਂਤ ਕਰਿਕੇ ਜੋਤਸ਼ੀ ਅਹੁ ਦ੍ਰਿਸ਼੍ਟਿ ਅਧਿਕ ਹੈ ਕਾਹੇ ਤੇ ਜੋ ਵਹੁ ਤਤਹੂ ਕੇ 
ਸੁਭਾਵੋਂ ਕੋ ਨਛਤ੍ਰੋਂ ਕੇ ਅਧੀਨ ਜਾਨਤੇ ਹੈਂ ਪਰ ਇਉਂ ਨਹੀਂ ਜਾਨਤੇ ਜੋ ਨਛਤ੍ਰ ਭੀ
ਅਵਰ ਦੇਵਤਿਓਂ ਕੇ ਅਧੀਨ ਹੈਂ ਤਾਂਤੇ ਜੋ ਇਸਤੇ ਪਰੇ ਪਦਵੀ ਥੀ ਸੋ ਤਿਸਕੋ
ਇਹ ਭੀ ਨਹੀਂ ਜਾਨਤ ਭਏ ਬਹੁੜ੍ਹ ਜੈਸੇ ਜੋਤਸ਼ੀ ਅਰੁ ਵੈਦੋਂ ਕੀ ਬੂਝ ਵਿਖੇ ਭੇਦੁ ਹੈ
ਪਰ ਪਰਸਪਰ ਉਨਕਾ ਵਿਵਾਦ ਹੋਤਾ ਹੈ ਤੈਸੇ ਹੀ ਆਤਮਾ ਅਰ ਅਨਾਤਮਾ ਕੇ
ਸਮਝਨੇ ਹਾਰੇ ਵਿਖੇ ਭੀ ਬਡਾ ਭੇਦ ਹੈ ਸੋ ਬਹੁਤੇ ਪੁਰਖ ਤੋ ਐਸੇ ਹੈਂ ਜੋ ਵਹੁ ਸਰੀਰ
ਅਰ ਪ੍ਰਾਣ ਆਦਿਕੋਂ ਕੋ ਚੇਤੰਨ ਮਾਨਤੇ ਹੈਂ ਤਾਂਤੇ ਇਹ ਤੋ ਮਹਾਂ ਨੀਚ ਪਦਵੀ ਵਿਖੇ
ਗਿਰੇ ਹੈਂ ਅਰ ਊਚੀ ਪਦਵੀ ਜੋ ਚੈਤੰਨਤਾ ਕਾ ਮਾਰਗ ਥਾ ਹੈ ਸੋ ਤਿਸਤੇ ਉਨਕੋ ਆਵ
ਰਣ ਹੂਆ ਹੈ ਤਾਂਤੇ ਉਨਕੀ ਬੁਧਿ ਸਰੀਰ ਹੀ ਦੇਸ ਵਿਖੇ ਦ੍ਰਿੜ੍ਹ ਹੁਈ ਹੈ ਬਹੁੜ੍ਹ ਏਕ
ਐਸੇ ਪੁਰਖ ਹੈਂ ਇਸੀ ਪ੍ਰਕਾਰ ਅਵਰ ਭੀ ਕੇਤੇ ਪਦ ਹੈਂ ਜੋ ਪਰੇ ਤੇ ਪਰੇ ਚਲੇ ਜਾਤੇ
ਹੈਂ ਅਰ ਕਿਸੀ ਕਾ ਪ੍ਰਕਾਸ਼ ਤਾਰਾਵਤ ਹੈ ਅਰੁ ਕੇਤੇ ਚੰਦ੍ਰਮਾਂ ਕੇ ਸਮਾਨ ਹੈਂ ਕੇਤੇ ਸੂਰ-
ਜ ਕੀ ਨਿਆਈਂ ਪ੍ਰਕਾਸ਼ਵਾਨ ਹੈਂ ਸੋ ਇਨ੍ਹੋਂ ਪਦੋਂ ਕੋ ਵਹੀ ਪੁਰਖ ਪ੍ਰਾਪਤਿ ਹੋਤੇ ਹੈਂ
ਜਿਨਕੀ ਬੁਧਿ ਚਿਦਾਕਾਸ਼ ਵਿਖੈ ਗਮਨ ਕਰਤੀ ਹੈ ਇਸੀ ਪਰ ਮੁਨੀਸ਼੍ਵਰੋਂ ਨੇਂ-
ਭੀ ਕਹਾ ਹੈ ਜੋ ਜਿਸ ਸਾਹਿਬ ਧਰਤੀ ਅਰੁ ਆਕਾਸ਼ ਕੋ ਉਤਪਤਿ ਕੀਆ ਹੈ ਸੋ ਮੈਂ
ਅਪਨਾ ਮੁਖ ਉਸਕੀ ਓਰ ਲਿਆਇਆ ਹੈ ਔਰ ਸੰਤ ਜਨੋਂ ਨੇ ਭੀ ਕਹਾ ਹੈ ਜੋ ਭਗਵੰ-
ਤ ਅਰ ਜੀਵ ਵਿਖੇ ਸਤਰਿ ਪਰਦੇ ਤਉ ਪ੍ਰਕਾਸ਼ ਰੂਪ ਹੈ ਪਰ ਵਹੁ ਭਗਵੰਤ ਜਿਸਦੇ
ਪਰਦੇ ਦੂਰ ਕਰਤਾ ਹੈ ਤਬ ਉਸ ਪੁਰਖ ਕਉ ਅਧਿਕ ਤੇ ਅਧਿਕ ਪ੍ਰਕਾਸ਼ ਕੀ ਪ੍ਰਾਪਤਿ
ਹੋਤੀ ਹੈ ਸੋ ਇਸ ਵਰਨਨ ਕਾ ਤਾਤਪਰਜ ਇਹੁ ਹੈ ਜੋ ਵੈਦਕ ਕੀ ਵਿਦਿਆ ਵਾਲੇ ਨੇ ਭੀ
ਸਾਰ ਕਹਾ ਹੈ ਕਾਹੇ ਤੇ ਜੋ ਜਬ ਵਾਇ ਪਿਤ ਕਫ ਵਿਖੇ ਭਗਵੰਤ ਕੀ ਸੱਤਾ ਕੁਛ ਨ ਹੋ
ਤੀ ਤਬ ਵੈਦਕ ਕੀ ਵਿਦਿਆ ਵਿਅਰਥ ਹੋ ਜਾਤੀ ਅਰ ਭੂਲਨਾ ਜੋ ਉਨਕਾ ਹੈ ਸੋ ਇ-
ਸ ਪ੍ਰਕਾਰ ਹੈ ਸੋ ਮਹਾਂ ਨੀਚ ਪਦ ਕੋ ਉਤਮ ਪਦ ਜਾਣਤੇ ਹੈਂ ਤਾਂਤੇ ਇਨਕੀ ਦ੍ਰਿਸ਼੍ਟਿ ਮ
ਹਾਂ ਮੰਦ ਹੈ ਅਰਥ ਇਹ ਜੋ ਜੈਸੇ ਕੋਈ ਮੂਰਖ ਟਹਲੂਏ ਕੋ ਰਾਜਾ ਜਾਨੈ ਅਰ ਇਉਂ ਨ
ਜਾਣੈ ਜੋ ਇਹ ਟਹਲੂਆ ਤੋ ਚਰਨਦਾਸੀ ਪਕੜਨੇ ਹਾਰਾ ਹੈ ਬਹੁੜ੍ਹ ਏਕਤਾ ਕਰ ਵੈ
ਦੇਖੀਏ ਤੋ ਜੋਤਸ਼ੀਓਂ ਨੇ ਜੋ ਜਗਤ ਕੋ ਨਛਤ੍ਰੋਂ ਕੇ ਅਧੀਨ ਕਹਾ ਹੈ ਸੋ ਇਹ ਭੀ ਸਾਰ
ਕਹਾ ਹੈ ਕਾਹੇ ਤੇ ਜੋ ਜਬ ਨਿਛਤ੍ਰਹੁ ਵਿਖੇ ਸੱਤਾ ਕੁਛ ਨ ਹੋਤੀ ਤਬ ਰਾਤ੍ਰ ਅਰ ਦਿਨ
ਏਕ ਸਮਾਨ ਹੋਤੇ ਇਸ ਕਰਕੇ ਜੋ ਸੂਰਜ ਭੀ ਏਕ ਦੀਰਘਤਾ ਕਾ ਹੈ ਜੋ ਜਗਤ ਵਿਖੇ
ਪ੍ਰਕਾਸ਼ ਅਰ ਉਸ਼ਨਤਾ ਸੂਰਜ ਕਰ ਹੀ ਹੋਤਾ ਹੈ ਪਰ ਜਬ ਇਉਂ ਨ ਹੋਤਾ ਤਬ ਗ੍ਰੀਖ

ਮ ਅਰ ਸਰਦ ਰੁਤ ਸਮਾਨ ਹੋਤੀ ਕਾਹੇਤੇ ਜੋ ਜਬ ਸੂਰਜ ਅਕਾਸ ਵਿਖੇ ਧਰਤੀ
ਕੇ ਨਿਕਟ ਆਵਤਾ ਹੈ ਤਬ ਗ੍ਰੀਖਮ ਰੁਤ ਹੋਤੀ ਹੈਂ ਜਬ ਧਰਤੀ ਤੇ ਦੂਰ ਜਾਤਾ ਹੈ ਤਬ
ਸਰਦ ਰਿਤੁ ਹੋਤੀ ਹੈ ਤਾਂਤੇ ਜਿਸ ਭਗਵੰਤ ਨੇ ਸੂਰਜ ਕੋ ਪ੍ਰਕਾਸਵਾਨ ਅਰ ਉਸ਼ਨਤਾ ਸ-
ਹਿਤ ਬਨਾਇਆ ਹੈ ਉਸੀ ਨੇ ਸ਼ੁਕ੍ਰ ਕੌ ਭੀ ਸੀਤਲ ਅਰ ਸੋਖਤਾ ਕਰਨੇ ਹਾਰਾ ਬਨਾਇਆ
ਹੈ ਸੋ ਇਸ ਪ੍ਰਕਾਰ ਸਮਝਨੇ ਕਰਕੇ ਧਰਮ ਵਿਖੇ ਖੰਡਤਾ ਕਛੁ ਨਹੀ ਹੋਤੀ ਅਰ ਜੋ
ਤਸ਼ੀ ਇਸ ਕਾਰਨ ਕਰ ਭੂਲੇ ਕਹੇ ਹੈਂ ਜੋ ਉਨ੍ਹੋਂ ਨੇ ਜਗਤ ਕੋ ਨਛਤ੍ਰੋਂ ਕੇ ਅਧੀਨ ਹੀ ਜਾ-
ਣਿਆ ਹੈ ਅਰ ਨਿਛਤ੍ਰੋਂ ਕੀ ਪਰਾਧੀਨਤਾ ਨਹੀ ਜਾਣਤੇ ਜੋ ਸੂਰਜ ਅਰ ਚੰਦ੍ਰਮਾ ਅ-
ਰ ਤਾਰੇ ਸਭ ਹੀ ਭਗਵੰਤ ਕੀ ਆਗਿਆ ਕੇ ਅਧੀਨ ਹੈਂ ਤਾਂਤੇ ਇਨ ਕੋ ਚਲਾਵਨੇ ਹਾ
ਰੀ ਭਗਵੰਤ ਕੀ ਸ਼ਕਤਿ ਹੈ ਅਰ ਆਪ ਕਰਕੇ ਸਮ੍ਰਥ ਨਹੀਂ ਜੈਸੇ ਹਾਥ ਅਰ ਭੁਜ
ਵਿਖੇ ਕਾਂਧਿਓਂ ਕੀ ਸਕਤਿ ਫੁਰਤੀ ਹੈ ਪਰ ਕਾਂਧਹੁ ਵਿਖੇ ਭੀ ਸੀਸ ਕਾ ਬਲੁ ਹੋਤਾ ਹੈ ਤੈ-
ਸੇ ਜਦਪ ਤਾਰਾ ਮੰਡਲ ਅਰ ਨਿਛਤ੍ਰ ਭੀ ਚਰਣਦਾਸੀ ਪਕੜਨੇ ਹਾਰੇ ਟਹਲੂਏ
ਕੀ ਨਿਆਂਈ ਨਹੀਂ ਪਰ ਤੌ ਭੀ ਨੀਚ ਕਿੰਕਰ ਹੈ ਪਰ ਤਤਉਂ ਕੇ ਸੁਭਾਵ ਜੋ ਵਾਇ ਪਿਤ
ਕਫ ਹੈ ਸੋ ਮਹਾਂ ਅਧਮ ਤੇ ਅਧਮ ਹੈ ਅਰ ਮਹਾਰਾਜ ਕੇ ਹਾਥ ਵਿਖੇ ਕਮਲ ਕੀ
ਨਿਆਈ ਹੈਂ ਅਰ ਅਧੀਨ ਹੈ ਪਰ ਬਹੁਤੇ ਲੋਕੋਂ ਵਿਖੇ ਇਸ ਕਰਕੇ ਵਿਵਾਦ ਹੋਤਾ
ਹੈ ਜੋ ਏਕ ਭਾਵ ਕਰਕੇ ਵੈਦਕ ਅਰ ਜੋਤਸ਼ੀ ਭੀ ਸਾਚ ਕਹਿਤੇ ਹੈਂ ਪਰ ਭਲੀ ਪ੍ਰਕਾ-
ਰ ਬਿਸਥਾਰ ਬਭੇਦ ਕਉ ਨਹੀਂ ਸ਼ਮਝਤੇ ਅਰ ਜਾਣਤੇ ਹੈਂ ਜੋ ਹਮੋਂ ਨੇ ਜਿਉਂ ਕਾ ਤਿਉਂ
ਭੇਦ ਪਾਇਆ ਸੋ ਇਨ ਕਾ ਦ੍ਰਿਸ਼ਟਾਂਤ ਇਹ ਹੈ ਜੈਸੇ ਅੰਧਲਿਓਂ ਨੇ ਸੁਣਿਆ ਥਾ ਜੋ ਹਮਾ-
ਰੇ ਨਗਰ ਵਿਖੇ ਹਾਥੀ ਆਇਆ ਹੈ ਤਬ ਹਾਥੀ ਕੌ ਦੇਖਣੇ ਨਮਿਤ ਏਕਠੇ ਹੋਇ ਕਰ
ਗਏ ਪਰ ਉਨ੍ਹੋਂ ਇਸ ਪ੍ਰਕਾਰ ਜਾਣਿਆ ਜੋ ਹਾਥੀ ਕੋ ਨੇਤ੍ਰਹੁ ਕਰ ਦੇਖ ਸਕੀਤਾ
ਹੈ ਅਰ ਹਾਥਹੁ ਕਰ ਨਹੀਂ ਪਛਾਣਿਆ ਜਾਤਾ ਬਹੁੜ ਉਹਾ ਜਾਇ ਕਰ ਹਾਥੀ ਪਰ
ਹਾਥ ਫੇਰਨੇ ਲਾਗੇ ਤਬ ਕਿਸੀ ਕਾ ਹਾਥ ਪਾਵੋਂ ਪਰ ਲਗਾ ਅਰ ਕਿਸੀ ਕਾ ਹਾਥ ਦਾ-
ਤੋਂ ਪਰ ਲਾਗਾ ਅਰ ਕਾਨੋਂ ਪਰ ਪਹੁੰਚਿਆ ਕਿਸੀ ਕਾ ਨਾਕ ਪਰ ਪਹੁੰਚਿਆ ਇ-
ਸੀ ਪ੍ਰਕਾਰ ਹਾਥੀ ਕੋ ਦੇਖਕਰ ਪਰਸਪਰ ਪੂਛਨੇ ਲਾਗੇ ਜੋ ਹੇ ਭਾਈ ਵੋਹਿ ਹਾਥੀ
ਕੈਸਾ ਥਾ ਤਬ ਜਿਸ ਨੇ ਪਾਵਹੁ ਕੋ ਪਕੜਿਆ ਥਾ ਸੋ ਕਹਣੇ ਲਾਗਾ ਜੋ ਹਾਥੀ ਬੜੇ
ਥੰਭ ਕੀ ਨਿਆਈ ਹੈ ਅਰ ਜਿਸ ਨੇ ਕਾਨਹੁ ਕੋ ਪਕੜਿਆ ਥਾ ਸੋ ਹਾਥੀ ਕੋ ਪਖੇ ਕੀ
ਨਿਆਂਈ ਕਹਣੇ ਲਾਗਾ ਅਰ ਜਿਸ ਕਾ ਹਾਥ ਦਾਤੋਂ ਪਰ ਪਹੁੰਚਿਆ ਥਾ ਤਬ ਵਹੁ
ਮੂਸਲ ਕੀ ਨਿਆਂਈ ਵਰਨਨ ਕਰਨੇ ਲਗਾ ਅਰ ਜਿਸ ਨੇ ਸੁੰਡ ਕਉ ਪਕੜਿ

ਆ ਥਾ ਸੋ ਦਗਲਾ ਕੀ ਬਹੁਲੀ ਕਹਨੇ ਲਗਾ ਐਸੇ ਹੀ ਕਹ ਕਰ ਆਪਸ ਮੋ ਝਗ-
ੜਾ ਕਰਨੇ ਲਗੇ ਪਰ ਵੀਚਾਰ ਕਰ ਕੇ ਦੇਖੀਐ ਤਬ ਏਕ ਭਾਵ ਕਰ ਕੇ ਉਨਕਾ
ਕਹਣਾ ਸਾਚਾ ਹੈ ਅਰ ਏਕ ਭਾਵ ਕਰ ਕੇ ਮਿਥਿਆ ਹੈ ਕਾਹੇ ਤੇ ਜੋ ਉਨੋਂ ਨੇ ਏਕਏ
ਕ ਅੰਗ ਕਉ ਪਛਾਨਿਆ ਥਾ ਅਰ ਹਾਥੀ ਕੋ ਸੰਪੂਰਨ ਦੇਖਤ ਨਹੀਂ ਭਏ ਥੇ ਤੈ-
ਸੇ ਹੀ ਵੈਦ ਅਰੁ ਜੋਤਸੀ ਦ੍ਰਿਸ਼ਟਿ ਭਗਵੰਤ ਕੇ ਏਕ ਏਕ ਟਹਲੂਏ ਪਰ ਪੜੀ-
ਥੀ ਅਰ ਉਸ ਟਹਲੂਏ ਕੇ ਈਸ਼ੁਰ ਕੋ ਦੇਖ ਕਰ ਅਸਚਰਜ ਮਾਨ ਹੂਏ ਤਾਂ ਤੇ ਉਸੀ
ਕੋ ਪਾਤਿਸਾਹ ਜਾਨਤ ਭਏ ਪਰ ਜਿਸ ਕੋ ਭਗਵੰਤ ਨੇ ਸੀਧਾ ਮਾਰਗ ਦਿਖਾਇ-
ਆ ਹੈ ਜੋ ਸਭ ਨੋਂ ਕੀ ਨੀਚਤਾ ਅਰੁ ਪਰਾਧੀਨਤਾ ਕਉ ਪਛਾਨਤਾ ਹੈ ਅਰ ਇਉਂ
ਭੀ ਜਾਨਤਾ ਹੈ ਜੋ ਕੋਈ ਪ੍ਰਾਧੀਨ ਹੋਤਾ ਹੈ ਸੋ ਪਾਤਿਸ਼ਾਹਿ ਨਹੀਂ ਕਹੀਤਾ ਤਾਂ ਤੇ ਇਨ
ਕੇ ਊਪਰ ਈਸ਼ੁਰ ਔਰ ਹੈ ॥ ੪ ॥ ॥ ਅਰ ਪਾਂਚਵੇਂ ਸਰਗ ਵਿਖੇ ਛੁਤੋਂ
ਅਰੁ ਨਿਛੁਤੋਂ ਕਾ ਵਰਨਨ ਹੋਵੇਗਾ ਦ੍ਰਿਸ਼ਟਾਂਤ ਸਹਿਤ ਤਾਂ ਤੇ ਜਾਣ ਤੂੰ ਜੋ ਬ੍ਰਿਹ ਬ੍ਰਿਹ
ਮੰਡ ਪਾਤਿਸ਼ਾਹਿ ਕੇ ਮੰਦਰ ਕੀ ਨਿਆਂਈ ਹੈਂ ਸੋ ਤਿਸ ਵਿਖੇ ਬੈਕੁੰਠ ਪੁਰੀ ਇਕੁ ਘ-
ਰੁ ਹੈ ॥ ਜੋ ਓਹੁ ਵਜੀਰ ਕੇ ਬੈਠਨੇ ਕਾ ਅਸਥਾਨ ਹੈ ਅਰਥ ਇਹ ਜੋ ਬਿਸ਼ਨੁ ਕਾ ਭ-
ਵਨ ਹੈ ਬਹੁੜ ਉਸ ਭਵਨ ਕੇ ਚਉਫੇਰ ਏਕ ਬਾਰਾਦਰੀ ਹੈ ਜੋ ਤਿਸ ਕੋ ਬਾਰਹਿ
ਰਾਸੀ ਕਹਿਤੇ ਹੈਂ ਅਰੁ ਏਕੁ ਏਕੁ ਬਾਰੀ ਵਿਖੇ ਉਸ ਵਜੀਰ ਕਾ ਨਾਇਕ ਬੈਠਤਾ ਹੈ
ਜੋ ਦੁਆਦਸ ਰਾਸੀ ਵਿਖੇ ਦੁਆਦਸ ਦੇਵਤੇ ਹੈਂ ਬਹੁੜ ਉਸ ਬਾਰਹ ਦਰੀ ਕੇ-
ਬਾਹਿਰ ਨਉ ਨਕੀਬ ਫਿਰਤੇ ਹੈਂ ਜੋ ਨਉ ਗ੍ਰਹ ਹੈਂ ਅਰ ਵਜੀਰ ਕੀ ਆਗਿਆ
ਜੋ ਨਾਇਕ ਕੋ ਪਹੁੰਚਤੀ ਹੈ ਸੋ ਤਿਸ ਕੋ ਇਹ ਨਕੀਬ ਸੁਣਤੇ ਹੈਂ ਬਹੁੜ ਨਕੀਬੋਂ
ਕੇ ਨੀਚੇ ਪਾਂਚ ਪਿਆਦੇ ਖੜੇ ਹੂਏ ਹੈਂ ਜੋ ਪਾਂਚ ਤਤ ਹੈਂ ਸੋ ਇਨ ਕੀ ਦ੍ਰਿਸ਼ਟੀ ਸਰ
ਬਦਾ ਨਕੀਬਹੁ ਕੀ ਓਰ ਰਹਿਤੀ ਹੈ ਜੋ ਦੇਖੀਏ ਉਸ ਦਰਬਾਰ ਤੇ ਕੈਸੀ ਆਗਿ-
ਆ ਆਵਹਿਗੀ ਬਹੁੜ ਉਨਹੁ ਇਨਹੁ ਪਿਆਦਿਓਂ ਕੇ ਹਾਥ ਵਿਖੇ ਪਾਂਚ ਜੇਵੜੇ
ਹੈਂ ਸੋ ਵਾਇ ਪਿਤ ਕਫ ਆਦਿਕ ਸੁਭਾਵ ਹੈਂ ਤਬ ਉਸ ਕਰ ਕੇ ਕੇਤੇ ਮਾਨੁਖੋਂ ਕੋ ਭਗ-
ਵੰਤ ਕੀ ਆਗਿਆ ਕਰ ਉਰਧ ਗਤਿ ਕੋ ਖੈਂਚਤੇ ਅਰ ਕੇਤਿਓਂ ਕੋ ਨੀਚੇ ਗਿਰਾ-
ਏ ਦੇਤੇ ਹੈਂ ਬਹੁੜ ਕਿਨਹੁ ਕੋ ਸੁਖ ਰੂਪੀ ਸਿਰੋਪਾਇ ਪਹੁੰਚਾਵਤੇ ਹੈਂ ਅਰੁ ਕਿਨ-
ਹੂੰ ਕੋ ਦੰਡ ਦੇਤੇ ਹੈਂ ਅਰ ਬੈਕੁੰਠ ਰੂਪੀ ਭਵਨ ਵਿਖੇ ਜੋ ਵਜੀਰ ਕਹਾ ਹੈ ਸੋ ਕ੍ਰਿਸ਼ਨ
ਦੇਵ ਹੈ ਅਰੁ ਬ੍ਰਹਮ ਰੂਪੀ ਪਾਤਿਸ਼ਾਹਿ ਕਾ ਨਿਕਟਿ ਵਰਤੀ ਹੈ ਅਰੁ ਔਰ ਸਭੀ
ਉਸ ਕੇ ਅਧੀਨ ਹੈਂ ਪਰ ਇਸ ਜਗਤ ਵਿਖੇ ਜੋ ਕਿਸੀ ਮਾਨੁਖ ਕੇ ਰਿਦੇ ਕੀ ਅਵਸ-

ਬਾ ਉਲਟ ਜਾਤੀ ਹੈ ਤਬ ਸੰਸਾਰ ਕੀ ਰੁਚਿ ਉਸ ਤੇ ਦੂਰ ਹੋ ਜਾਤੀ ਹੈ ਤਬ ਉਸ ਕੇ ਊਪ-
ਰ ਸ਼ੋਕ ਅਰ ਭੈ ਐਸਾ ਪ੍ਰਬਲ ਹੋਤਾ ਹੈ ਜੋ ਉਸ ਕਰਕੇ ਸੰਸਾਰ ਕੇ ਭੋਗੋਂ ਕੋ ਵਿਰਸ ਜਾਨ-
ਤਾ ਹੈ ਅਰ ਪਰਲੋਕ ਕੇ ਭੈ ਕਰਕੇ ਚਿੰਤਾਤੁਰ ਰਹਿਤਾ ਹੈ ਸੋ ਜਬ ਉਸ ਕੋ ਕੋਈ ਵੈਦ ਦੇ-
ਖਤਾ ਹੈ ਤਬ ਕਹਤਾ ਹੈ ਜੋ ਇਸ ਕੋ ਵਾਇ ਕਾ ਰੋਗ ਹੈ ਅਰ ਇਸ ਰੋਗ ਕਾ ਕਾਰਣ ਸੀ-
ਤ ਰੁਤ ਕੀ ਸੋਖਤਾ ਹੈ ਬਹੁਤ ਜਬ ਲਗ ਬਸੰਤ ਰੁਤ ਨਾ ਆਵੇ ਤਬ ਲਗ ਇਸ ਕਾ ਉਪ-
ਚਾਰ ਨਹੀ ਹੋਤਾ ਅਰ ਜਬ ਉਸ ਰੋਗੀ ਕੋ ਕੋਈ ਜੋਤਸ਼ੀ ਦੇਖੀਤਾ ਹੈ ਤਬ ਇਸ ਪ੍ਰਕਾ-
ਰ ਕਹਤਾ ਹੈ ਜੋ ਜਿਸ ਪੁਰਖ ਕੋ ਵਾਇ ਕਾ ਰੋਗ ਬ੍ਰਸਪਤਿ ਅਰ ਮੰਗਲ ਕਾ ਵਿਰੁਧ ਹੁ-
ਆ ਹੈ ਸੋ ਜਬ ਲਗ ਇਨ ਕਾ ਵਿਰੁਧ ਦੂਰ ਨਾ ਹੋਵੇ ਤਬ ਲਗ ਇਸ ਪੁਰਖ ਕਾ ਰੋ-
ਗ ਨਸ਼ਟ ਨਹੀ ਹੋਤਾ ਜੋ ਏਕ ਭਾਵ ਕਰ ਦੇਖੀਐ ਤੋ ਇਨੋਂ ਨੇ ਭੀ ਸਾਚ ਕਹਾ ਹੈ ਪਰ
ਤਾਤਪਰਜ ਇਹ ਹੈ ਜੋ ਭਗਵੰਤ ਜਿਸ ਜੀਵ ਕੋ ਭਲਾਈ ਪ੍ਰਾਪਤਿ ਕੀਆ ਚਾ-
ਹਤਾ ਹੈ ਤਬ ਬ੍ਰਸਪਤਿ ਅਰ ਮੰਗਲ ਜੋ ਦੋ ਨਕੀਬ ਹੈਂ ਸੋ ਸ਼ੀਘ੍ਰ ਹੀ ਤਿਸ ਕੀ ਓਰ ਭੇ-
ਜਤਾ ਹੈ ਅਰ ਉਨ ਕੀ ਆਗਿਆ ਕਰਕੇ ਪਵਨ ਰੂਪੀ ਪਿਆਦਾ ਸੋਖਤ ਰੂਪੀ ਜੇਵ-
ੜੀ ਉਸ ਕੋ ਡਾਲਤਾ ਹੈ ਤਾਂ ਤੇ ਉਸ ਕਾ ਚਿਤੁ ਮਾਇਆ ਕੇ ਭੋਗਹੁ ਤੇ ਵਿਰਸ ਹੋ ਜਾਤਾ ਹੈ
ਔਰ ਸੋਕ ਰੂਪੀ ਚਾਬਕ ਲਗਾਇ ਕਰਿ ਸਰਧਾ ਰੂਪੀ ਵਾਗ ਉਸ ਕੀ ਖੈਂਚਤੇ ਹੈਂ ਅ-
ਰ ਭਗਵੰਤ ਕੀ ਦਰਬਾਰ ਕੀ ਓਰ ਉਸ ਕਾ ਮੁਖ ਲਿਆਵਤੇ ਹੈਂ ਪਰ ਇਸ ਭੇਦ ਕੀ
ਬੂਝ ਵੈਦਕ ਅਰ ਜੋਤਸ਼ ਸ਼ਾਸਤ੍ਰ ਵਿਖੇ ਨਹੀਂ ਪਾਈ ਜਾਤੀ ਤਾਂ ਤੇ ਇਹ ਵਿਦਿਆ ਸੰਤ
ਜਨੋਂ ਕੇ ਅਨਭਵ ਰੂਪੀ ਸਮੁੰਦ੍ਰ ਵਿਖੇ ਹੋਤੀ ਹੈ ਸੋ ਸੰਤ ਜਨੋਂ ਕੀ ਵਿਦਿਆ ਸਰਬ
ਦਿਸ਼ਾ ਅਰ ਸਰਬ ਕਾਰਜੋਂ ਵਿਖੇ ਭਰਪੂਰ ਹੈਂ ਇਸੀ ਕਾਰਨ ਤੇ ਵਹੁ ਸੰਤ ਜਨ ਨ
ਗ੍ਰਹ ਅਰ ਨਿਛਤ੍ਰਹੁ ਕੇ ਫਿਰਨੇ ਕੋ ਭੀ ਜਾਨਤੇ ਹੈਂ ਅਰ ਇਉਂ ਭੀ ਜਾਨਤੇ ਹੈਂ ਜੋ ਭ-
ਗਵੰਤ ਕੀ ਆਗਿਆ ਪਾਇ ਕਰ ਕਿਸੀ ਕਉ ਊਪਰ ਖੈਂਚਤੇ ਹੈਂ ਅਰ ਕਿਸੀ ਕੋ ਤ-
ਲੇ ਗਿਰਾਇ ਦੇਤੇ ਹੈਂ ਸੋ ਜਦਪਿ ਵੈਦ ਅਰ ਜੋਤਸ਼ੀ ਕਹਨਾ ਭੀ ਸਚੁ ਹੈ ਪਰ ਤੌ ਭੀ
ਪਾਤਿਸ਼ਾਹ ਅਰ ਉਸ ਕੇ ਸ੍ਰੇਸ਼ਟ ਪ੍ਰਧਾਨ ਅਰੁ ਸੈਨਾਪਤਿਓਂ ਕੋ ਨਹੀਂ ਜਾਨਤੇ ਕਾ-
ਤੇ ਜੋ ਵਹੁ ਮਹਾਰਾਜੁ ਦੁਖ ਅਰ ਰੋਗ ਅਰ ਆਪਦਾ ਅਰ ਡੰਡ ਕਰਕੇ ਜੀਵੋਂ ਕੋ ਅ-
ਪਨੀ ਓਰ ਖੈਂਚਤਾ ਹੈ ਅਰ ਸਾਂਈ ਇਉਂ ਭੀ ਕਹਾ ਹੈ ਜੋ ਸ਼ਾਂਤ ਕੀ ਮਾਨੁਖਹੁ ਕੋ ਜ-
ਬ ਕਛੁ ਰੋਗ ਹੋਤਾ ਹੈ ਤਬ ਮੈਂ ਉਨ ਕੋ ਪੀੜਾ ਨਹੀਂ ਦੇਤਾ ਪਰ ਉਸ ਦੁਖ ਕਰਕੇ ਮੈਂ
ਅਪਨੇ ਪ੍ਰੀਤਮਹੁ ਕਉ ਅਪਨੀ ਓਰ ਖੈਂਚਤਾ ਹਉਂ ਤਾਂ ਤੇ ਇਹ ਦੁਖ ਭੀ ਮੇਰੀ ਜੇ-
ਵੜੀ ਹੈ ਪਰ ਜੇਤਾ ਕੁਛ ਆਗੇ ਵਿਖਿਆਣ ਕੀਆ ਥਾ ਸੋ ਇਸ ਜੀਵ ਕੇ ਸਰੂਪ ਕਾ

ਪਛਾਣਨਾ ਕਹੀਤਾ ਹੈ ਅਰ ਇਸ ਕਰਕੇ ਭਗਵੰਤ ਕੇ ਸਰੂਪ ਕੀ ਪਛਾਨ ਭੀ ਨਹੀ
ਅਰ ਪਰਸਿਧ ਕਰਕੇ ਕਹੀ ਹੈ ਅਰ ਅਬ ਇਹ ਜੋ ਵਰਨਨ ਕੀਆ ਹੈ ਜੋ ਭਗਵੰਤ
ਕੀ ਪਾਤਿਸ਼ਾਹੀ ਅਰ ਉਸਕੇ ਕਰਤਤੋਂ ਕੀ ਪਛਾਨ ਕਹੀਤੀ ਹੈ ਸੋ ਇਹ ਪਛਾਨ ਭੀ
ਸਰੀਰ ਕੀ ਪਾਤਿਸ਼ਾਹੀ ਅਰ ਅਪਨੇ ਕਰਤਤੋਂ ਕੀ ਪਛਾਨ ਕਰਕੇ ਪ੍ਰਾਪਤਿ ਹੋਤੀ ਹੈ ਇ
ਸ ਕਾਰਨ ਤੇ ਮੈਂ ਅਪਨਾ ਪਛਾਣਨਾ ਪਹਿਲੇ ਧਿਆਉ ਵਿਖੇ ਵਰਨਨ ਕੀਆ ਹੈ॥ ਪਾ॥
ਅਬ ਛੇਵੇਂ ਸਰਗ ਵਿਖੇ ਚਾਰ ਵਚਨ ਜੋ ਹੈਂ ਜੋ ਭਗਵੰਤ ਕੀ ਉਸਤਤਿ ਇਨਹੁ ਚਉਕਰਿ
ਪ੍ਰਗਟ ਕਰੀ ਹੈ ਸੋ ਪ੍ਰਥਮੇ ਇਹ ਹੈ ਜੋ ਭਗਵੰਤ ਸਰਬਤੇ ਨਿਰਲੇਪ ਹੈ ਅਰ ਸੁ-
ਧ ਸਰੂਪ ਹੈ ਬਹੁੜ ਦੂਸਰਾ ਵਚਨ ਇਹੁ ਹੈ ਸੋ ਸਰਬ ਪਕਾਰ ਮਹਾਰਾਜ ਕਾ ਸ਼ੁਕਰ ਹੈ
ਅਰ ਵਹੁ ਸਰਬ ਜਗਤ ਕਾ ਈਸ਼੍ਵਰ ਹੈ ਅਰ ਤੀਸਰਾ ਇਹੁ ਹੈ ਜੋ ਵਹੁ ਭਗਵੰਤ ਏਕ
ਹੈ ਅਰ ਉਸਕੀ ਨਿਆਈਂ ਦੂਸਰਾ ਕੋਈ ਨਹੀਂ ਬਹੁੜ ਚੌਥਾ ਵਚਨ ਇਹ ਹੈ ਜੋ ਵਹੁ
ਮਹਾਰਾਜ ਸਭਤੇ ਬਡਾ ਹੈ ਅਰ ਪਰੇ ਤੇ ਪਰੇ ਹੈ ਜੋ ਜਦਪਿ ਇਹ ਚਾਰ ਵਚਨ ਕਹਨੇ
ਵਿਖੇ ਸੰਖੇਪ ਕਰ ਕਹੇ ਹੈਂ ਪਰ ਤੌ ਭੀ ਭਗਵੰਤ ਕੀ ਜ਼ੀਘ੍ਰਤਾਈ ਸੰਪੂਰਨ ਤਾਈਂ ਕੇ
ਲਖਾਵਣੇ ਹਾਰੇ ਹੈਂ ਤਾਂ ਤੇ ਜਬ ਤੈਨੇ ਅਪਨੀ ਨਿਰਲੇਪਤਾ ਕਰਕੇ ਮਹਾਰਾਜ ਕੀ
ਨਿਰਲੇਪਤਾ ਕੋ ਸਮਝਿਆ ਤਬ ਨਿਰਲੇਪਤਾ ਕੇ ਅਰਥ ਕੋ ਪਛਾਨ ਤੁਝਕੋ ਪ੍ਰਾ-
ਪਤਿ ਹੂਈ ਬਹੁੜ ਜਬ ਅਪਣੀ ਪਾਤਿਸਾਹਿ ਕਰਕੇ ਤੈਨੇ ਪਛਾਣਿਆ ਜੋ ਜੇਤੇ
ਕਛੁ ਦੇਵਤੇ ਅਰੁ ਕਾਲ ਕਰਮ ਕੇ ਸੁਭਾਵ ਸਹਿਤ ਜਗਬੰਧ ਹੈ ਸੋਈ ਸ਼੍ਵਰ ਕੇ ਅਧੀ
ਨ ਹੈਂ ਤਬ ਐਸਾ ਜਾਨਨੇ ਕਰਕੇ ਸੁਕਰ ਕਾ ਅਰਥ ਤੈਨੇ ਸਮਝਿਆ ਕਾਹੇ ਤੇ ਜੋ ਜੁ-
ਬ ਕੋਈ ਅਵਰ ਸੁਖ ਦੇਵਨੇ ਹਾਰਾ ਨਹੀ ਅਰੁ ਆਪ ਕਰਕੇ ਸਮਰਥਾ ਭੀ ਨਹੀਂ ਕੋ
ਈ ਤਾਂ ਤੇ ਸਰਬ ਪ੍ਰਕਾਰ ਕਰਕੇ ਸਰਬ ਜੋ ਸੁਖ ਹੈ ਜੋ ਕੇਵਲ ਭਗਵੰਤ ਹੀ ਕਾ ਉਪ-
ਕਾਰ ਹੈ ਅਰ ਸਭ ਹੀ ਕੋ ਉਸਕਾ ਸੁਕਰ ਕੀਆ ਚਾਹੀਤਾ ਹੈ ਬਹੁੜ ਜਬ ਤੈਨੇ ਇਸ
ਪ੍ਰਕਾਰ ਜਾਣਿਆ ਜੋ ਭਗਵੰਤ ਬਿਨ ਅਵਰ ਕੋਈ ਸਮਰਥ ਨਹੀਂ ਅਰ ਸਭ ਹੀ ਉ-
ਸਕੇ ਅਧੀਨ ਹੈਂ ਅਰੁ ਤੀਸਰਾ ਵਚਨ ਜੋ ਭਗਵੰਤ ਕੀ ਏਕਤਾ ਵਿਖੇ ਕਹਾ ਥਾ ਸੋ ਤਿ-
ਸਕਾ ਅਰਥ ਇਹ ਹੈ ਬਹੁੜ ਚੌਥਾ ਵਰਣ ਇਹ ਹੈ ਜੋ ਭਗਵੰਤ ਸਰਬਤੇ ਬਡਾ ਹੈ
ਸੋ ਅਬ ਤਿਸਕਾ ਅਰਥ ਭੀ ਇਸ ਪ੍ਰਕਾਰ ਪਛਾਣਿਆ ਚਾਹੀਤਾ ਹੈ ਜੋ ਜੈਸੇ ਤੂੰ ਇਉ
ਜਾਣਤਾ ਹੈ ਜੋ ਮੈਨੇ ਭਗਵੰਤ ਕੋ ਪਛਾਨਿਆ ਹੈ ਸੋ ਤਿਸ ਕੋ ਤੈਨੇ ਪਛਾਣਿਆ ਹੀ ਕਛੁ
ਨਹੀਂ ਕਾਹੇ ਤੇ ਜੋ ਭਗਵੰਤ ਕੀ ਬਡਾਈ ਕਾ ਅਰਥ ਇਹੁ ਹੈ ਜੋ ਇਹ ਜੀਵ ਸਰਬ ਉ-
ਨਮਾਨ ਕਰਕੇ ਉਸ ਮਹਾਰਾਜ ਕੋ ਪਛਾਨ ਨਹੀਂ ਸਕਤੇ ਤਾਂ ਤੇ ਬਡਾਈ ਕਾ ਅਰਥ

ਇਹ ਨਹੀਂ ਜੋ ਭਗਵੰਤ ਅਮੁਕੇ ਪਦਾਰਥ ਤੇ ਬਡਾ ਹੈ ਕਾਹੇ ਤੇ ਉਸ ਕੇ ਨਿਕਟ ਤੋ
ਔਰ ਪਦਾਰਥ ਹੀ ਕੋਈ ਨਹੀ ਜੋ ਜਿਸ ਪਦਾਰਥ ਤੇ ਭਗਵੰਤ ਕੋ ਬਡਾ ਕਹੀਐ
ਇਸ ਕਰਕੇ ਜੋ ਜੇਤੀ ਕਛੁ ਸ੍ਰਿਸਟਿ ਭਾਸਤੀ ਹੈ ਸੋ ਭਗਵੰਤ ਕੇ ਪ੍ਰਕਾਸ਼ ਕਾ ਪ੍ਰਤਿਬਿੰ
ਬ ਹੈ ਅਰ ਉਸ ਕੀ ਸਤਾ ਕਰਕੇ ਇਸਥਿਤਿ ਹੈ ਤਾਂਤੇ ਸੂਰਜ ਕੀ ਜੋ ਧੂਪ ਹੈ ਸੋ ਸੂਰ-
ਜ ਤੇ ਭਿੰਨ ਕਛੂ ਹੋਵੇ ਤਬ ਉਸ ਧੂਪ ਤੇ ਸੂਰਜ ਕੋ ਬਡਾ ਕਹੀਐ ਇਸੀ ਕਾਰਨ ਤੇ ਭ-
ਗਵੰਤ ਕੀ ਬਡਾਈ ਕਾ ਅਰਥ ਇਹੀ ਹੈ ਜੋ ਇਹ ਮਾਨੁਖ ਅਪਣੀ ਬੁਧਿ ਅਰ ਉਨਮਾ
ਨ ਕਰਕੇ ਮਹਾਰਾਜ ਕੋ ਨਹੀਂ ਜਾਨ ਸਕਤਾ ਅਰ ਉਸ ਕੀ ਜੋ ਨਿਰਲੇਪਤਾ ਅਰ
ਸੁਧਤਾ ਹੈ ਸੋ ਤਿਸ ਕੋ ਮਾਨੁਖ ਕੀ ਨਿਰਲੇਪਤਾ ਕੀ ਨਿਆਂਈ ਜਾਣਨਾ ਮਹਾਂ ਅਜੋ
ਗ ਹੈ ਕਾਹੇ ਤੇ ਜੋ ਜੇਤੀ ਕਛੁ ਸ੍ਰਿਸ੍ਟਿ ਇਹ ਭਾਸਤੀ ਹੈ ਸੋ ਸਰਬ ਤੇ ਭਗਵੰਤ ਕਾ ਰੂ-
ਪ ਵਿਲਖਣ ਹੈ ਅਰ ਉਸ ਕੇ ਕਿਸੀ ਕੀ ਨਿਆਂਈ ਨਹੀਂ ਕਹਯਾ ਜਾਤਾ ਤਬ ਇਹ
ਮਾਨੁਖ ਕਿਆ ਹੈ ਸੋ ਇਸ ਕਾ ਦ੍ਰਿਸ਼ਟਾਂਤ ਭਗਵੰਤ ਕੇ ਊਪਰ ਸੰਭਵ ਹੈ ਬਹੁੜ ਇ
ਸ ਤੇ ਭਗਵੰਤ ਰਖਿਆ ਕਰੈ ਜੋ ਉਸ ਮਹਾਰਾਜ ਕੀ ਪਾਤਸ਼ਾਹੀ ਇਸ ਮਾਨੁਖ
ਕੀ ਪਾਤਿਸਾਹੀ ਵਤ ਜਾਣੀਐ ਅਥਵਾ ਵਿਦਿਆ ਅਰ ਸਰਧਾ ਆਦਿਕ ਜੋ ਉਸ
ਕੇ ਸੁਭਾਵ ਹੈਂ ਸੋ ਤਿਸ ਕੋ ਮਾਨੁਖ ਕੀ ਵਿਦਿਆ ਅਰ ਸਰਧਾ ਕੀ ਨਿਆਂਈ ਜਾਨਨਾ
ਅਜੋਗ ਹੈ ਸੋ ਜਦਪਿ ਇਸ ਪ੍ਰਕਾਰ ਆਗੇ ਵਰਨਨ ਭੀ ਕੀਆ ਹੈ ਪਰ ਤੌ ਭੀ ਮਹਾ
ਰਾਜ ਕੇ ਸਰੂਪ ਕੋ ਲਖਾਵਣੇ ਕੇ ਨਮਿੱਤ ਦ੍ਰਿਸ਼ਟਾਂਤ ਮਾਤ੍ਰ ਕਹਾ ਹੈ ਜੋ ਉਸ ਕਰਕੇ
ਇਸ ਮਾਨੁਖ ਕੋ ਭੀ ਕਛੁ ਬੂਝ ਪ੍ਰਾਪਤਿ ਹੋਵੇ ਜੈਸੇ ਕੋਈ ਬਾਲਕ ਕਿਸੀ ਬੁਧਵਾਨ
ਪੁਰਖ ਤੇ ਪੂਛੈ ਜੋ ਪਾਤਿਸ਼ਾਹੀ ਅਰ ਬਡਾਈ ਅਰ ਦੋਨੋਂ ਕੀ ਰਖਿਆ ਕਰਨੇ ਕਾ
ਕੈਸਾ ਸੁਖ ਹੈ ਤਬ ਉਸ ਬਾਲਕ ਕੋ ਕਹੀਤਾ ਹੈ ਜੋ ਜੈਸੇ ਤੁਝ ਕੋ ਖੇਨੂੰ ਅਰ ਚੌਗਾਨ
ਖੇਲਨੇ ਕਾ ਸੁਆਦ ਆਵਤਾ ਹੈ ਤੈਸੇ ਹੀ ਰਾਜਿਓਂ ਕੋ ਰਾਜ ਕਾ ਸੁਆਦੁ ਆਵਤਾ ਹੈ
ਸੋ ਉਸ ਬਾਲਕ ਕੋ ਇਸ ਨਮਿਤ ਐਸੇ ਕਹੀਤਾ ਹੈ ਜੋ ਵਹੁ ਖੇਨੂੰ ਅਰ ਚੌਗਾਨ ਤੇ
ਇਤਰ ਸੁਖ ਕੋ ਊ ਨਹੀਂ ਜਾਨਤਾ ਅਰ ਜਿਸ ਸੁਖ ਕੋ ਉਸ ਨੇ ਦੇਖਿਆ ਹੀ ਨ ਹੋਵੈ
ਤੌ ਉਨਮਾਨ ਕਰਕੇ ਉਸ ਸੁਖ ਕੋ ਕਿਉਂਕਰ ਪਛਾਣੈ ਤਾਂਤੇ ਉਸ ਕਉ ਖੇਨੂੰ ਅਰ
ਚੌਗਾਨ ਅਰ ਦ੍ਰਿਸ਼ਟਾਂਤ ਕਰਕੇ ਸਮਝਾਇਆ ਜਾਤਾ ਹੈ ਪਰ ਇਹ ਵਾਰਤਾ ਤੌ ਅ-
ਤਿ ਪ੍ਰਸਿੱਧ ਹੈ ਜੋ ਖੇਨੂੰ ਔਰ ਚੌਗਾਨ ਅਰ ਪਾਤਿਸ਼ਾਹੀ ਕਾ ਸੁਖ ਤੋ ਆਪਸ ਵਿ
ਖੇ ਕਛੁ ਸਨਬੰਧ ਨਹੀਂ ਰਾਖਤਾ ਪਰ ਸੁਖ ਕਾ ਜੋ ਸਬਦ ਹੈ ਸੋ ਦੋਨੋ ਪਰ ਸਮਾ-
ਨ ਆਵਤਾ ਹੈ ਤਾਂਤੇ ਨਾਮ ਸੰਗਿਆ ਏਕਤਾ ਕਰਕੇ ਬਾਲਕੋਂ ਕਾ ਸਮਝਾਵਣਾ ਸੁ-

ਗਮ ਹੋਤਾ ਹੈ ਤੈਸੇ ਹੀ ਮਾਨੁਖ ਕੀ ਸੁੱਧ ' ਅਰ ਨਿਰਲੇਪਤਾ ਕਾ ਜੋ ਵਰਨਨ ਕੀ-
ਆ ਹੈ ਸੋ ਇਸ ਜੀਵ ਕੀ ਮੂਰਖ ਬੁਧਿ ਕੇ ਸਮਝਾਵਨੇ ਨਮਿਤ ਕਹਾ ਹੈ ਤਾਂਤੇ ਇਹ
ਵਾਰਤਾ ਨਿਰਸੰਦੇਹ ਹੈ ਜੋ ਭਗਵੰਤ ਕੀ ਪੂਰਨਤਾਈ ਕੋ ਭਗਵੰਤ ਬਿਨਾ ਅਵਰ
ਕੋਈ ਨਹੀਂ ਜਾਨ ਸਕਤਾ ਇਸੀ ਕਾਰਨ ਤੇ ਭਗਵੰਤ ਕੀ ਪਛਾਨ ਕਾ ਵਿਸਤਾਰ ਅਮਿਤ
ਹੈ ਜੋ ਇਸ ਗ੍ਰੰਥ ਵਿਖੇ ਕਹਾ ਨਹੀਂ ਜਾਤਾ ਤਾਂਤੇ ਇਸ ਜੀਵ ਕੋ ਭੈ ਅਰ ਪ੍ਰੀਤ ਉਪਜਾ-
ਵਨੇ ਕੇ ਨਮਿਤ ਇਤਨਾ ਹੀ ਬਹੁਤ ਹੈ ਅਰ ਇਹ ਮਾਨੁਖ ਭੀ ਇਤਨਾ ਹੀ ਸਮਝਨੇ
ਕਾ ਅਧਿਕਾਰੀ ਹੈ ਸੋ ਇਸ ਜੀਵ ਕੀ ਭਲਾਈ ਭਗਵੰਤ ਕੀ ਪਛਾਣ ਅਰ ਉਨਾ ਕੀ
ਸੇਵਾ ਅਰ ਭਜਨ ਵਿਖੇ ਹੋਤੀ ਹੈ ਇਸ ਕਰਕੇ ਜੋ ਜਬ ਇਸ ਮਾਨੁਖ ਕਾ ਸਰੀਰ ਮ੍ਰਿ-
ਤ ਹੋਵੈ ਤਾਂ ਚਾਹੀਏ ਜੋ ਇਸ ਕਾ ਧਿਆਨ ਮਹਾਰਾਜ ਕੀ ਓਰ ਹੋਵੈ ਕਾਹੇ ਤੇ ਜੋ ਇਸ ਜੀ-
ਵ ਕੇ ਇਸਥਿਤ ਹੋਣੇ ਕਾ ਅਸਥਾਨ ਵਹੀ ਹੈ ਅਰ ਇਸ ਨੇ ਅਵਸ਼ਮੇਵ ਊਹਾ ਹੀ ਪਹੂੰ-
ਚਨਾ ਹੈ ਤਾਤੇ ਜਬ ਆਗੇ ਹੀ ਉਸ ਕੀ ਪ੍ਰੀਤਿ ਉਸ ਕੇ ਸਾਥ ਹੋਵੈ ਤਬ ਜੀਵ ਕੀ ਭਲਾ-
ਈ ਜਾਣੀਐ ਇਸ ਕਰਕੇ ਜੋ ਜੇਤੀ ਕਛੁ ਪ੍ਰੀਤਿ ਕਿਸੀ ਕੀ ਅਧਿਕ ਹੋਤੀ ਹੈ ਤਿਸ ਪ੍ਰੀ-
ਤਮ ਕੇ ਦਰਸਨ ਵਿਖੇ ਉਸ ਕੋ ਆਨੰਦ ਭੀ ਅਧਿਕ ਹੋਤਾ ਹੈ ਪਰ ਜਬ ਲਗ ਇਸ ਮਾ-
ਨੁਖ ਕੋ ਭਗਵੰਤ ਕੀ ਪਛਾਨ ਅਰ ਭਜਨ ਕੀ ਅਧਿਕਤਾ ਨਾ ਹੋਵੈ ਤਬ ਲਗ ਇਸ
ਕੇ ਰਿਦੇ ਵਿਖੇ ਭਗਵੰਤ ਕੀ ਪ੍ਰੀਤਿ ਦ੍ਰਿੜ ਨਹੀਂ ਹੋਤੀ ਸੋ ਇਹ ਵਾਰਤਾ ਪ੍ਰਸਿੱਧ ਹੈ ਜੋ
ਜਿਸ ਪੁਰਖ ਕੇ ਸਾਥ ਕਿਸੀ ਕੀ ਪ੍ਰੀਤ ਹੋਤੀ ਹੈ ਤਬ ਉਸ ਕਾ ਸਿਮਰਨ ਭੀ ਬਹੁਤ
ਕਰਤਾ ਹੈ ਅਰੁ ਜਿਸ ਕਾ ਅਧਿਕ ਸਿਮਰਨ ਕਰੀਤਾ ਹੈ ਤਬ ਉਸ ਕੇ ਸਾਥ ਪ੍ਰੀਤ ਭੀ
ਦ੍ਰਿੜ ਹੋ ਜਾਤੀ ਹੈ ਇਸੀ ਪਰ ਮਿਹਤਰ ਦਾਊਦ ਕੋ ਆਕਾਸ਼ ਬਾਣੀ ਹੂਈ ਥੀ ਜੋ ਹੇ ਦਾ-
ਊਦ ਤੇਰੇ ਸਰਬ ਕਾਰਜੋਂ ਕਾ ਸਿਧ ਕਰਣੇ ਹਾਰਾ ਮੈਂ ਹੀ ਹੂੰ ਅਰ ਤੇਰਾ ਪਰਿਜਨ ਭੀ
ਮੇਰੇ ਹੀ ਸਾਥਿ ਹੈ ਤਾਂਤੇ ਏਕ ਖਿਨ ਭੀ ਮੇਰੇ ਭਜਨ ਤੇ ਅਚੇਤ ਨ ਹੋ ਪਰ ਇਸ ਮਾ-
ਨੁਖ ਕੇ ਰਿਦੇ ਵਿਖੇ ਜਤਨ ਤਬ ਦ੍ਰਿੜ ਹੋਤਾ ਹੈ ਜਬ ਪ੍ਰਿਥਮੇ ਸਤ ਕਰਮੋਂ ਵਿਖੇ ਵ-
ਰਤਤਾ ਹੈ ਅਰ ਸਤ ਕਰਮੋਂ ਕਾ ਅਵਕਾਸ਼ ਤਬ ਪਾਵਤਾ ਹੈ ਜਬ ਸਰਬ ਭੋਗ ਵਾ-
ਸ਼ਨਾ ਕਾ ਤਿਆਗ ਕਰਤਾ ਹੈ ਤਾਂਤੇ ਪਾਪ ਕਰਮੋਂ ਕਾ ਤਿਆਗੁ ਕਰਨਾ ਰਿਦੇ ਕੀ
ਮੁਕਤਾਈ ਕਾ ਕਾਰਣ ਹੈ ਅਰ ਸਤ ਕਰਮੋਂ ਕਾ ਗ੍ਰਹਣ ਕਰਨਾ ਭਜਨ ਕੀ ਦ੍ਰਿੜ-
ਤਾ ਕਾ ਕਾਰਣ ਹੈ ਸੋ ਇਹ ਦੋਨੋਂ ਭਗਵੰਤ ਕੀ ਪ੍ਰੀਤ ਕੋ ਉਪਾਵਣੇ ਹਾਰੇ ਹੈਂ ਅਰ ਉਤ-
ਮ ਭਾਗਹੁ ਕਾ ਬੀਜ ਭਗਵੰਤ ਕੀ ਪ੍ਰੀਤ ਕਰਕੇ ਸਿਧ ਹੋਤਾ ਹੈ ਸੋ ਜਦਪਿ ਇਹ ਜੀਵ
ਸਰੀਰਧਾਰੀ ਜੋ ਹੈ ਸੋ ਸਰਬ ਭੋਗੋਂ ਤੇ ਰਹਿਤ ਨਹੀਂ ਹੋ ਸਕਤਾ ਜੈਸੇ ਖਾਨ ਪਾਨ ਅਰੁ

ਵਸਤ੍ਰ ਆਦਿਕ ਸਰੀਰ ਕੇ ਕਾਰਜ ਨੀਮਤ ਪਰਵਾਣ ਭੀ ਕਹੇ ਹੈਂ ਤਾਂਤੇ ਚਾਹੀਏ ਜੋ ਵਿ-
ਚਾਰ ਕੀ ਮਿਰਜਾਦਾ ਵਿਖੇ ਇਸਥਿਤ ਹੋਵੇ ਤਬ ਕਰ ਜੀਵ ਕਰਮੋਂ ਕੋ ਅਰ ਭੋਗ ਵਾ-
ਸ਼ਨਾ ਕੋ ਭਿੰਨ ਕਰੇ ਅਰ ਵੀਚਾਰ ਕੀ ਮਿਰਜਾਦਾ ਭੀ ਦੋ ਪ੍ਰਕਾਰ ਕਰ ਹੋਤੀ ਹੈ ਸੋ ਏਕ ਏ-
ਹ ਹੈ ਜੋ ਇਹ ਮਾਨੁਖ ਆਪਣੀ ਬੁਧ ਅਰ ਅਨਭਵ ਕੀ ਦ੍ਰਿਸ਼ਟਿ ਸਾਥ ਵੀਚਾਰ ਕੀ
ਮ੍ਰਿਯਾਦਾ ਕੋ ਦੇਖੇ ਅਰੁ ਅੰਗੀਕਾਰ ਕਰੇ ਅਥਵਾ ਕਿਸੀ ਮਹਾਪੁਰਖ ਕੀ ਸੰਗਤ
ਕਰਕੇ ਵਿਚਾਰ ਕੀ ਮਿਰਜਾਦਾ ਵਿਖੇ ਵਰਤੇ ਪਰ ਆਪਣੀ ਬੁਧਿ ਅਰ ਪੁਰਖਾਰਥ
ਕੇ ਆਸ੍ਰੇ ਮਿਰਜਾਦਾ ਵਿਖੇ ਰਹਣਾ ਕਠਨ ਹੈ ਕਾਹੇ ਤੇ ਜੋ ਇਸ ਜੀਵ ਕੇ ਊਪਰ ਭੋਗ
ਵਾਸ਼ਨਾ ਐਸੀ ਪ੍ਰਬਲ ਹੈ ਜੋ ਇਸ਼ ਕੀ ਬੁਧਿ ਕੋ ਅੰਧ ਕਰਕੇ ਸਰਬਦਾ ਜਥਾਰਥ
ਕੇ ਮਾਰਗ ਕਉ ਦੁਰਾਇ ਰਾਖਤੀ ਹੈ ਅਰ ਆਪਨੇ ਮਨੋਰਥ ਕੇ ਅਨੁਸਾਰ ਭੋਗੋਂ
ਕੋ ਪੁੰਨ ਕਾ ਰੂਪ ਕਰ ਦਿਖਾਵਤੀ ਹੈ ਤਾਤੇ ਜਾਣੀਐ ਜੋ ਇਹ ਮਾਨੁਖ ਸੁਆਧੀਨ
ਹੋਕਰਿ ਨ ਵਰਤੈ ਅਰ ਆਪਨਾ ਆਪ ਕਿਸੀ ਮਹਾਂਪੁਰਖ ਕਉ ਸਮਰਪਨ ਕ-
ਰੇ ਅਰ ਸਭ ਹੀ ਮਾਨੁਖ ਐਸੇ ਭੀ ਨਹੀਂ ਹੋਤੇ ਜੋ ਉਨਕੋ ਆਪਨਾ ਆਪ ਅਰਪ
ਦੀਜੀਐ ਤਾਂਤੇ ਜੋ ਗਿਆਨਵਾਨ ਸੰਤ ਜਨ ਹੋਵੇ ਤਬ ਉਸ ਕੀ ਆਗਿਆ ਵਿਖੇ
ਵਰਤੇ ਅਰ ਆਗਿਆ ਕੀ ਮਿਰਜਾਦਾ ਤੇ ਉਲੰਘਤ ਨ ਹੋਵੇ ਤਬ ਸੁਭਾਵ ਕਹੀ ਭ-
ਲਾਈ ਕੋ ਪ੍ਰਾਪਤਿ ਹੋਤਾ ਹੈ ਸੋ ਸੇਵਕ ਹੋਨੇ ਕਾ ਅਰਥ ਇਹੀ ਹੈ ਅਰ ਜੋ ਮਾਨੁਖ ਅ-
ਪਨੀ ਵਾਸਨਾ ਕਰਕੇ ਸੰਤ ਜਨਹੁ ਕੀ ਮਿਰਜਾਦਾ ਤੇ ਉਲੰਘਤ ਹੋਤਾ ਹੈ ਤਬ ਉਸ ਕੀ
ਬੁਧ ਤਤਕਾਲ ਨਸ਼੍ਟ ਹੋ ਜਾਤੀ ਹੈ ਇਸੀ ਪਰ ਸਾਂਈ ਭੀ ਕਹਾ ਹੈ ਜੋ ਜਿਸ ਪੁਰਖ ਨੇ ਵੀ-
ਚਾਰ ਕੀ ਮ੍ਰਿਜਾਦਾ ਕਾ ਤਿਆਗ ਕੀਆ ਹੈ ਸੋ ਤਿਸ ਨੇ ਆਪਣੇ ਆਪ ਪਰ ਅਨਿਆਉ ਕੀ-
ਆ ਹੈ ।੬। ਅਬ ਸਾਤਵੇਂ ਸਰਗ ਵਿਖੇ ਮੂਰਖ ਮਾਨੁਖ ਜੋ ਸੰਤ ਜਨੋਂ ਕੀ ਮ੍ਰਿਜਾਦਾ ਤੇ
ਉਲੰਘਤ ਹੂਏ ਹੈਂ ਸੋ ਤਿਨ ਕਾ ਵਰਨਨ ਹੋਵੇਗਾ ।। ।ਤਾਂਤੇ ਜਾਨ ਤੂੰ ਜੋ ਜਿਨੋਂ ਪੁਰਖੋਂ ਨੇ ਅ-
ਪਨੀ ਵਾਸ਼ਨਾ ਕੇ ਅਨੁਸਾਰ ਸੰਤ ਜਨੋਂ ਕੀ ਆਗਿਆ ਅਰ ਮ੍ਰਿਜਾਦਾ ਕਾ ਤਿਆਗ ਕੀਆ
ਹੈ ਸੋ ਤਿਨ ਕੀ ਅਵਗਿਆ ਅਰ ਮੂਰਖਤਾ ਸਾਤ ਪ੍ਰਕਾਰ ਕੀ ਹੈ ਸੋ ਪ੍ਰਥਮੇ ਐਸੇ ਮੂਰਖ
ਮਾਨੁਖ ਹੈਂ ਜੋ ਉਨ ਕੀ ਪ੍ਰੀਤੀ ਤਿ ਭਗਵੰਤ ਪਰ ਭੀ ਨਹੀਂ ਹੋਤੀ ਅਰ ਇਉਂ ਕਹਤੇ ਹੈਂ ਜੋ
ਭਗਵੰਤ ਭੀ ਕਲਪਨਾ ਮਾਤ੍ਰ ਹੈ ਕਾਹੇ ਤੇ ਜੋ ਜਬ ਕੋਈ ਇਸ ਜਗਤ ਕਾ ਈਸ਼੍ਵਰ ਹੋਤ
ਹੈ ਤਬ ਉਸ ਕਾ ਭੀ ਕੁਛ ਰੰਗ ਰੂਪ ਹੋਤਾ ਤਾਂਤੇ ਜਿਸ ਕਾ ਰੂਪ ਰੰਗ ਅਰ ਅਸਥਾ-
ਨ ਦ੍ਰਿਸ਼ਟਿ ਪਾਈ ਨ ਜਾਵੇ ਤਬ ਇਸ ਕਰਕੇ ਜਾਣਿਆ ਜਾਤਾ ਹੈ ਜੋ ਭਗਵੰਤ ਕਲਪਿ-
ਆ ਹੂਆ ਹੈ ਅਰ ਇਸ ਜਗਤ ਕੇ ਕਾਰ ਕਰਤਤਹੁ ਕੇ ਸੁਭਾਵ ਅਰ ਨਿਛਤ੍ਰੋਂ ਕੇ ਆ-

ਸਰੇ ਪੜ੍ਹੇ ਹੋਤੇ ਹੈਂ ਸੋ ਵਹੁ ਮੂਰਖ ਐਸੇ ਹੀ ਜਾਣਤੇ ਹੈਂ ਜੋ ਇਹ ਮਾਨੁਖ ਅਰ ਅਵਰ ਜੀਵ ਅਰ ਨਾਨਾ ਪ੍ਰਕਾਰ ਕੀ ਰਚਨਾ ਅਨੇਕ ਗੁਣਹੁ ਸੰਜੁਗਤ ਦੇਖੀਤੇ ਹੈਂ ਸੋ ਈਸਰ ਬਿਨਾ ਆਪ ਹੀ ਉਤਪਤਿ ਹੂਏ ਹੈਂ ਅਰ ਇਉਂ ਹੀ ਇਸਥਿਤ ਰਹੇਗੇ ਅਥਵਾ ਇਨ ਕਾ ਉਤਪਤਿ ਹੋਵਨਾ ਤਤਹੁ ਕਾ ਸੁਭਾਵ ਹੈ ਸੋ ਇਹ ਉਨ ਕਾ ਕਹਨਾ ਵਿਅਰਥ ਹੈ ਕਾਹੇ ਤੇ ਜੋ ਵਹੁ ਮੂਰਖ ਅਪਣੇ ਆਪ ਤੇ ਭੀ ਅਚੇਤ ਹੈਂ ਤਬ ਔਰ ਕਿਸੀ ਪਦਾਰਥ ਕੋ ਕਿਉਂਕਰ ਜਾਣਹਿ ਸੋ ਇਸ ਕਾ ਦ੍ਰਿਸਟਾਂਤ ਇਹ ਹੈ ਜੋ ਜੈਸੇ ਕੋਈ ਪੁਰਖ ਸੁੰਦਰ ਅਛਰੋਂ ਕੋ ਲਿਖਾਰੀ ਬਿਨਾ ਆਪ ਕਰ ਲਿਖੇ ਹੂਏ ਹੈਂ ਅਥਵਾ ਅਛਰੋਂ ਕੀ ਮੂਰਤਿ ਅਨਾਦ ਕੀ ਲੀਕ ਚਲੀ ਆਵਤੀ ਹੈ ਸੋ ਜਿਨ ਕੀ ਬੁਧਿ ਕੇ ਨੇਤ੍ਰ ਐਸੇ ਅੰਧ ਹੋਵੈਂ ਤਬ ਉਨ ਕਾ ਇਸ ਪ੍ਰਕਾਰ ਦੇਖਨਾ ਭੁਲੋਂ ਕੀ ਹੀਣਤਾ ਕਾ ਮਾਰਗ ਹੈ ਬਹੁਤ੍ਰ ਵੈਦ ਅਰ ਜੋਤਸ਼ੀ ਕਾ ਭੂਲਣਾ ਤੇ ਆਗੇ ਹੀ ਵਰਨਨ ਵਿਖੇ ਆਯਾ ਹੈ ਅਰ ਦੂਸਰੇ ਮਾਨੁਖ ਇਸ ਪ੍ਰਕਾਰ ਕੇ ਮੂਰਖ ਹੈਂ ਜੋ ਵਹੁ ਪਰਲੋਕ ਕੋ ਨਹੀਂ ਮਾਨਤੇ ਅਰ ਇਉਂ ਕਹਤੇ ਹੈਂ ਜੋ ਇਹ ਮਾਨੁਖ ਭੀ ਘਾਸ ਖੇਤੀ ਕੀ ਨਿਆਈ ਹੈਂ ਤਾਂਤੇ ਜਬ ਇਹ ਜੀਵ ਮ੍ਰਿਤ ਹੋਤਾ ਹੈ ਤਬ ਮੂਲ ਤੇ ਹੀ ਨਸ਼ਟ ਹੋ ਜਾਤਾ ਹੈ ਇਸੀ ਕਾਰਨ ਤੇ ਪਾਪ ਪੁੰਨ ਅਰ ਸੁਖ ਦੁਖ ਡੰਡ ਤਾੜਨਾ ਇਹ ਸਭ ਹੀ ਵਿਅਰਥ ਹੈ ਸੋ ਇਹ ਐਸੇ ਮੂਰਖ ਹੈਂ ਜੋ ਆਪ ਕੋ ਭੀ ਘਾਸ ਅਰ ਬੈਲਹੁ ਅਰ ਗਰਧਬ ਕੀ ਨਿਆਈ ਜਾਨਤੇ ਹੈਂ ਅਰ ਵਹੁ ਆਤਮਾ ਜੋ ਹੈ ਸੋ ਚੈਤੰਨ ਰੂਪ ਅਬਿਨਾਸੀ ਹੈ ਸੋ ਤਿਸ ਕੋ ਨਹੀ ਪਛਾਣਤੇ ਅਰ ਮ੍ਰਿਤਿ ਹੋਣਾ ਜੋ ਸਰੀਰ ਕੀ ਨਾਸਤਾ ਕਾ ਨਾਮੁ ਹੈ ਸੋ ਤਿਸ ਤੇ ਅਚੇਤ ਹੈ ਪਰ ਇਹ ਨਿਰਨਾ ਪਰਲੋਕ ਕੇ ਧਿਆਇ ਵਿਖੇ ਕਹੀਐਗਾ ਬਹੁਤ੍ਰ ਤੀਸਰੇ ਮੂਰਖ ਐਸੇ ਹੈਂ ਜੋ ਵਹੁ ਭਗਵੰਤ ਅਰ ਪਰਲੋਕ ਕੋ ਮਾਨਤੇ ਹੈਂ ਪਰ ਉਨ ਕੀ ਪਰਤੀਤ ਨਿਰਬਲ ਹੋਤੀ ਹੈ ਤਾਂਤੇ ਸੰਤ ਜਨੋਂ ਕੇ ਭੇਦ ਕੋ ਨਹੀ ਪਛਾਨਤੇ ਅਰ ਕਹਿਤੇ ਹੈਂ ਜੋ ਭਗਵੰਤ ਕਉ ਹਮਾਰੇ ਭਜਨ ਕਰਨੇ ਕੀ ਅਪੇਖਿਆ ਕਿਆ ਹੈ ਅਰ ਹਮਾਰੇ ਪਾਪ ਕਰਨੇ ਕਰ ਉਸ ਕੋ ਦੁਖ ਕਿਆ ਹੈ ਕਾਹੇ ਤੇ ਜੋ ਵਹੁ ਐਸਾ ਮਹਾਰਾਜ ਪਾਤਿਸ਼ਾਹ ਹੈ ਜੋ ਉਸ ਕੋ ਜਗਤ ਕੇ ਭਜਨੇ ਕੀ ਪਰਵਹ ਕਛੂ ਨਹੀਂ ਤਾਂਤੇ ਉਸ ਕੇ ਨਿਕਟਿ ਪਾਪ ਅਰ ਭਜਨ ਸਮਾਨ ਹੈ ਪਰ ਇਹ ਮੂਰਖ ਭਗਵੰਤ ਕੇ ਭਜਨ ਅਰ ਵਚਨੋਂ ਵਿਖੇ ਪਰਤਖ ਦੇਖਤੇ ਹੈਂ ਸੋ ਸਾਂਈ ਭੀ ਕਹਾ ਹੈ ਜੋ ਜਗਿਆਸੀ ਜਨ ਪੁਰਖਾਰਥ ਅਰ ਸੁਭ ਕਰਮੁ ਅਪਨੇ ਮਨ ਕੀ ਪਵਿਤ੍ਰਤਾ ਕੇ ਨਮਿਤ ਕਰਤੇ ਹੈਂ ਸੋ ਇਹ ਮੂਰਖ ਮੰਦ ਭਾਗੀ ਇਸ ਵਚਨ ਕੇ ਭੇਦ ਕੋ ਨਹੀ ਸਮਝਤੇ ਅਰ ਇਉ ਜਾਣਤੇ ਹੈਂ ਜੋ ਸੁਭ ਕਰਮ ਭਗਵੰਤ ਕੇ ਨਮਿਤ ਕਰੀਤਾ ਹੈ ਅਤੁ

ਅਪਣੇ ਕਲਿਆਣ ਨਮਿਤ ਨਹੀਂ ਕਰਤਾ ਸੋ ਇਸਕਾ ਦ੍ਰਿਸ਼ਟਾਂਤ ਇਹ ਹੈ ਜੋ ਜੈਸੇ ਕੋਈ
ਪੁਰਖੁ ਰੋਗੀ ਹੋਵੈ ਅਰ ਕੁਪਥ ਕਾ ਤਿਆਗੁ ਨ ਕਰੈ ਅਰੁ ਕਹੈ ਜੋ ਮੇਰੇ ਪਥ ਅਰ ਕੁ-
ਪਥ ਕਰਕੇ ਵੈਦ ਕੀ ਕਿਆ ਹਾਣ ਹੋਤੀ ਹੈ ਸੋ ਇਹ ਵਚਨ ਤੇ ਸਚੁ ਹੈ ਜੋ ਵੈਦ ਕੀ ਹਾਨ
ਤੋ ਕੁਛ ਨਹੀਂ ਹੋਤੀ ਪਰ ਇਸ ਕੁਪਥ ਕਰਕੇ ਰੋਗੀ ਹੀ ਕਾ ਨਾਸ਼ ਹੋਤਾ ਹੈ ਸੋ ਰੋਗੀ
ਕਾ ਨਾਸ਼ ਹੋਵਨਾ ਵੈਦ ਕੀ ਅਪ੍ਰਸੰਨਤਾ ਕਰ ਨਹੀਂ ਪਰ ਵਹੁ ਕੁਪਥ ਹੀ ਰੋਗੀ ਕੀ
ਨਾਸਤਾ ਕਾ ਮਾਰਗ ਹੈ ਅਰ ਵੈਦ ਤੌ ਉਸਕੋ ਸੁਭ ਮਾਰਗ ਦਿਖਾਵਣੇ ਹਾਰਾ ਹੈ ਤਾਂਤੇ
ਵੈਦ ਕੀ ਹਾਣਿ ਕਿਉਂਕਰ ਹੋਵੈ ਸੋ ਜੈਸੇ ਸਰੀਰ ਕਾ ਰੋਗ ਸਰੀਰ ਕੀ ਨਾਸਤਾ ਕਾ ਕਾ-
ਰਣ ਹੈ ਅਰ ਰੋਗ ਕਾ ਉਪਚਾਰ ਕਰਨਾ ਸੁਖਹੁ ਕਾ ਕਾਰਣ ਹੈ ਤੈਸੇ ਹੀ ਮਲੀਨ
ਸੁਭਾਵ ਬੁਧ ਕੀ ਨਾਸਤਾ ਕਾ ਕਾਰਣ ਹੈ ਅਰ ਭਗਵੰਤ ਕਾ ਭਜਨ ਅਰ ਪਛਾਣਿ
ਬੁਧ ਕੀ ਅਰੋਗਤਾ ਕਾ ਕਾਰਣ ਹੈ ਬਹੁੜ ਚੌਥੇ ਮੂਰਖ ਇਸ ਪ੍ਰਕਾਰ ਕਹਤੇ ਹੈਂ ਜੋ
ਸੰਤ ਜਨੋਂ ਕੋ ਭੋਗ ਅਰ ਕ੍ਰੋਧ ਤੇ ਰਿਦੇ ਕੋ ਸੁਧ ਕਰਣਾ ਜੋ ਕਹਾ ਹੈ ਸੋ ਇਹ ਅਸੰਭ
ਵ ਹੈ ਕਾਹੇ ਤੇ ਜੋ ਇਹ ਸੁਭਾਵ ਤਉ ਮਾਨੁਖ ਕੀ ਆਦਿ ਉਤਪਤਿ ਵਿਖੇ ਮਿਲੇ ਹੂਏ ਉਪ
ਜਤੇ ਹੈਂ ਤਾਂਤੇ ਇਹ ਜਤਨ ਕਰਨਾ ਐਸੇ ਹੈ ਜੈਸੇ ਕੋਈ ਕਾਲੇ ਕੰਬਲ ਕੋ ਸੁਫੈਦ ਕੀ-
ਆ ਚਾਹੇ ਤਬ ਵਹੁ ਕਦਾਚਿਤ ਸੁਫੈਦ ਨਹੀਂ ਹੋਤਾ ਅਰ ਜਤਨ ਕਰਨਾ ਵਿਅਰਥ
ਹੋਤਾ ਹੈ ਸੋ ਇਹ ਮੂਰਖ ਇਉਂ ਨਹੀਂ ਜਾਨਤੇ ਜੋ ਸੰਤ ਜਨੋਂ ਨੇ ਭੋਗੋਂ ਕੋ ਅਰ ਇਸੁ ਕ੍ਰੋਧ
ਕੋ ਵਸੀਕਾਰ ਕਰਣਾ ਕਹਾ ਹੈ ਜੋ ਸੰਤ ਜਨਾਂ ਕੀ ਆਗਿਆ ਅਰ ਬੁਧ ਕੀ ਮਿਰਜਾ
ਦਾ ਤੇ ਉਲੰਘੰਤ ਅਰ ਪ੍ਰਬਲ ਨ ਹੋਵੈ ਬਹੁੜ ਤਾਮਸੀ ਰਾਜਸੀ ਕਰਮੋਂ ਕਾ ਤਿਆਗੁ
ਕਰਨਾ ਜੋ ਕਹਾ ਹੈ ਸੋ ਇਹ ਵਾਰਤਾ ਹੋਵਣੇ ਜੋਗੁ ਹੈ ਅਰ ਬਹੁਤੇ ਪੁਰਖ ਇਸ ਅਵ
ਸਥਾ ਕੋ ਪ੍ਰਾਪਤਿ ਹੂਏ ਹੈਂ ਇਸੀ ਪਰ ਰਿਖੀਓਂ ਨੇ ਭੀ ਕਹਾ ਹੈ ਜੋ ਮੈਂ ਭੀ ਅਵਰ ਮਾ-
ਨੁਖੋਂ ਕੀ ਨਿਆਂਈ ਕ੍ਰੋਧ ਕਰਤਾ ਹੂੰ ਪਰ ਮੇਰਾ ਰਿਦਾ ਤੁਪਾਇਮਾਨ ਨਹੀਂ ਹੋਤਾ ਅਰ-
ਸਾਂਈ ਭੀ ਉਨ ਆਦਮੀਓਂ ਕੀ ਉਸਤਤਿ ਕਰੀ ਹੈ ਜਿਨੋਂ ਨੇ ਕ੍ਰੋਧ ਕੋ ਜੀਤਨਾ ਕਿਉਂਕਰ
ਪਰਵਾਣ ਕਹੀਐ ਬਹੁੜ ਪੰਚਵੇਂ ਮੂਰਖ ਇਸ ਪ੍ਰਕਾਰ ਕਹੈ ਹੈਂ ਜੋ ਵਹੁ ਭਗਵੰਤ ਪ-
ਰਮ ਦਿਆਲੁ ਅਰ ਕ੍ਰਿਪਾਲ ਸਰੂਪ ਹੈ ਤਾਂਤੇ ਹਮਾਰੇ ਅਵਗਾਣ ਕੀ ਓਰ ਨ ਦੇਖੇਗਾ
ਅਰ ਇਉਂ ਨਹੀਂ ਜਾਨਤੇ ਜੋ ਜਦਪਿ ਵਹੁ ਮਹਾਰਾਜ ਪਰਮ ਦਿਆਲੁ ਹੈ ਪਰ ਤੌਂ ਭੀ
ਪਾਪੀ ਮਾਨੁਖੋਂ ਕਉ ਦੰਡ ਦੇਵਣੇਹਾਰਾ ਭੀ ਵਹੀ ਹੈ ਅਰ ਜਿਸ ਜਗਤ ਵਿਖੇ ਜੋ ਨਾਨਾ
ਪ੍ਰਕਾਰ ਕੇ ਰੋਗੁ ਔਰ ਕਸ਼ਟ ਅਰ ਨਿਰਧਾਨਤਾਈ ਆਦਿਕ ਦੁਖ ਜੀਵੋਂ ਕੋ ਪ੍ਰਾਪਤਿ
ਹੋਤੇ ਹੈਂ ਸੋ ਤਿਸ ਕੋ ਨਹੀਂ ਦੇਖਤੇ ਅਰ ਭਗਵੰਤ ਕੀ ਦਇਆ ਅਰ ਕ੍ਰਿਪਾ ਵਿਖੇ ਤੋ ਸੰਦੇ

ਹ ਕਛੁ ਨਹੀਂ ਅਰ ਜਬ ਵਹੁ ਭਗਵੰਤ ਕੋ ਦਿਆਲ ਜਾਨਤੇ ਹੈਂ ਤਬ ਅਪਨੀ ਜੀਵ 
ਕਾ ਅਰ ਵਿਵਹਾਰ ਕੇ ਨਮਿਤ ਜਤਨ ਕਿਉਂ ਕਰਤੇ ਹੈਂ ਕਾਹੇ ਤੇ ਜੋ ਵਹੁ ਮਹਾਰਾਜ ਉ-
ਦਮ ਬਿਨਾ ਹੀ ਪ੍ਰਿਤਪਾਲਨ ਕਰਨੇ ਹਾਰਾ ਹੈ ਅਰ ਸਾਂਈ ਨੇ ਇਉਂ ਭੀ ਪ੍ਰਸਿਧ ਕਹਾ ਹੈ
ਜੋ ਧਰਤੀ ਅਰੁ ਆਕਾਸ ਵਿਖੇ ਸਰਬ ਜੀਵੋਂ ਕਾ ਪ੍ਰਤਿਪਾਲਕ ਮੈਂ ਹੂੰ ਤਾਂ ਤੇ ਮਹਾਰਾਜ
ਨੇ ਪਰਲੋਕ ਮਾਰਗ ਕੇ ਜਤਨ ਤੇ ਇਸ ਪ੍ਰਕਾਰ ਤੇ ਨਹੀਂ ਵਰਜਿਆ ਜੋ ਤੁਮ ਭਜਨ ਅ
ਰੁ ਪੁਰਖਾਰਥ ਨਾ ਕਰੋ ਅਰ ਵਿਵਹਾਰ ਤੇ ਭਗਵੰਤ ਨੇ ਪ੍ਰਸਿਧ ਵਰਜਿਆ ਹੈ ਪਰ
ਜਬ ਵਹੁ ਮੂਰਖ ਭਗਵੰਤ ਕੋ ਕ੍ਰਿਪਾਲ ਸਰੂਪ ਜਾਨਤੇ ਹੈਂ ਅਰ ਮਾਇਆ ਕੀ ਤ੍ਰਿਸ਼ਨਾ
ਕਾ ਤਿਆਗ ਨਹੀਂ ਕਰ ਸਕਤੇ ਤੇ ਪਰਲੋਕ ਕੀ ਵਾਰਤਾ ਮੁਖ ਤੇ ਵਿਅਰਥ ਹੀ ਕਹਤੇ
ਹੈਂ ਜੋ ਹਮ ਕੋ ਭਗਵੰਤ ਬਖਸ਼ ਲੇਵੇਗਾ ਸੋ ਅਪਨੇ ਮਨ ਕੇ ਸਿਖਾਏ ਹੂਏ ਹੈਂ ਅਰ ਵ
ਸ਼ਨਾ ਕੇ ਦਾਸ ਹੈਂ ਅਰ ਭਗਵੰਤ ਕੀ ਕ੍ਰਿਪਾ ਪਰ ਉਨ ਕੋ ਪਰਤੀਤ ਹੀ ਕਛੁ ਨਹੀਂ ਬਹੁ
ਰ ਛਠਵੈ ਮੂਰਖ ਅਪਨੇ ਆਪ ਪਰ ਅਭਿਮਾਨੀ ਹੈਂ ਸੋ ਇਸ ਪ੍ਰਕਾਰ ਕਹਤੇ ਹੈਂ ਜੋ ਹ-
ਮ ਐਸੀ ਅਵਸਥਾ ਕੋ ਪ੍ਰਾਪਤ ਹੂਏ ਹੈਂ ਜੋ ਹਮ ਕੋ ਪਾਪੋਂ ਕਾ ਸਪਰਸ ਨਹੀਂ ਹੋਤਾ ਅਰੁ
ਹਮਾਰਾ ਧਰਮੁ ਐਸਾ ਦ੍ਰਿੜ੍ਹ ਹੂਆ ਹੈ ਜੋ ਉਸ ਕੋ ਕਦਾਚਿਤ ਮੈਲੁ ਨਹੀਂ ਲਗਤੀ ਸੋ ਐ
ਸੇ ਮੂਰਖੋਂ ਕੀ ਅਧਿਕ ਤੌ ਐਸੀ ਅਵਸਥਾ ਹੋਤੀ ਹੈ ਜੋ ਜਬ ਕੋਈ ਉਨਕਾ ਏਕ ਵਚਨ
ਖੰਡਿਤ ਕਰਕੇ ਨਿਰਾਦਰ ਕਰੈ ਤਬ ਸਰਬ ਆਰਜਾ ਅਪਨੀ ਉਸ ਕੇ ਵਿਰੁਧ ਵਿਖੇ
ਖੋਵਤੇ ਹੈਂ ਅਥਵਾ ਜਬ ਏਕ ਗ੍ਰਾਸ ਭੋਜਨ ਕਾ ਕਿਸੀ ਤੇ ਚਾਹੇ ਅਰੁ ਵਹੁ ਨਾ ਦੇਵੈ ਤਬ
ਕ੍ਰੋਧ ਕਰਕੇ ਉਨ ਕੇ ਰਿਦੇ ਵਿਖੇ ਮਹਾਂ ਅੰਧਕਾਰ ਹੋ ਜਾਤਾ ਹੈ ਸੋ ਇਹ ਮੂੜ੍ਹ ਪਰਮ ਪੁਰ-
ਖਾਰਥ ਵਿਖੇ ਐਸੇ ਤੋ ਦ੍ਰਿੜ੍ਹ ਨਹੀਂ ਹੂਏ ਜੋ ਇਨ ਕੇ ਪਾਪੋਂ ਕਾ ਪ੍ਰਵੇਸ਼ ਨ ਹੋਵੈ ਤਾਂ ਤੇ ਐਸੇ
ਅਭਿਮਾਨ ਕਰਨਾ ਕਿਉਂਕਰ ਪਰਵਾਨੁ ਹੋਤਾ ਹੈ ਅਰ ਜਬ ਕੋਈ ਪੁਰਖੁ ਐਸੇ ਪਦ ਕੋ
ਪਹੁੰਚਿਆ ਭੀ ਹੋਵੈ ਜੋ ਵੈਰ ਭਾਵ ਅਰ ਰੋਗੋਂ ਕੀ ਅਭਿਲਾਖਾ ਦੰਭੁ ਔਰ ਕ੍ਰੋਧ ਕੋ ਉਸ ਨੇ
ਦੂਰ ਕੀਆ ਹੋਵੈ ਪਰ ਜਬ ਇਸ ਪ੍ਰਕਾਰ ਜਾਨੇ ਜੋ ਮੈਂ ਪਰਮ ਪਦ ਕੋ ਪ੍ਰਾਪਤਿ ਹੂਆ ਹੂੰ
ਤੌ ਭੀ ਅਭਿਮਾਨੀ ਕਹੀਤਾ ਹੈ ਕਾਹੇ ਤੇ ਜੋ ਸੰਤ ਜਨੋਂ ਕੀ ਅਵਸਥਾ ਤੋ ਐਸੀ ਹੂਈ ਹੈ
ਜੋ ਜਬ ਉਨ ਸਿਉਂ ਕੁਛ ਅਵਗਿਆ ਹੋਤੀ ਥੀ ਤਬ ਭੈ ਕਰਕੇ ਰੁਦਨੁ ਕਰਤੇ ਥੇ ਅਰ
ਮਹਾਰਾਜ ਕੇ ਆਗੇ ਅਰਦਾਸ ਕਰਕੇ ਬਖਸਾਵਤੇ ਥੇ ਅਰ ਜੋ ਉਤਮ ਪੁਰਖ ਸੁਚਿ
ਆਰ ਹੂਏ ਹੈਂ ਸੋ ਕਿੰਚਤ ਮਾਤ੍ਰ ਪਾਪ ਤੇ ਭੀ ਡਰਤੇ ਥੇ ਅਰੁ ਮਲੀਨ ਧਾਨ ਕੇ ਸੰਸੇ ਕਰ
ਕੇ ਸੁਧ ਧਾਨ ਤੇ ਭੀ ਤਿਆਗ ਦੇਤੇ ਥੇ ਤਾਂ ਤੇ ਇਸ ਮੂਰਖ ਨੇ ਕਿਉਂਕਰ ਜਾਣਿਆ ਹੈ
ਜੋ ਮੈਂ ਵਾਸ਼ਨਾ ਭੋਗੋਂ ਕੀ ਅਰੁ ਮਾਨ ਕੀ ਫਾਂਸੀ ਤੇ ਮੁਕਤਿ ਹੂਆ ਹੂੰ ਸੋ ਇਸ ਬੁਧਿ ਹੀ-

ਤੁਕਾ ਸੁਕਰ ਕਰਤਾ ਹੂੰ। ਇਸੀ ਕਾਰਨ ਤੇ ਮੈਂ ਕਿਸੀ ਕੋ ਮਿਲਾਪ ਕੀ ਅਭਿਲਾਖਾ ਨਾਹੀਂ ਕਰਤਾ। ਬਹੁੜ ਉਸ ਸੰਤ ਜਨ ਨੇ ਕਹਾ ਜੋ ਤੂੰ ਧੰਨ ਹੈਂ। ਬਹੁੜ ਏਕ ਜਗਿਆਸੀ ਕਿਸੀ ਸੰਤ ਜਨ ਕੇ ਪਾਸ ਗਿਆ ਥਾ। ਤਬ ਉਨਹੁ ਨੇ ਕਹਾ ਜੋ ਜਿਸ ਨੇ ਭਗਵੰਤ ਕਉ ਪ-ਛਾਣਿਆ ਸੋ ਧੰਨ ਹੈ। ਅਰ ਉਨੇਹੁ ਨੇ ਕਹਾ ਜੋ ਮੈਂ ਬਿਸਰਾਮ ਕੇ ਨਮਿਤ ਆਇਆ ਹੋ ਤਬ ਉਸ ਨੇ ਕਹਾ ਜੋ ਭਗਵੰਤ ਪਛਾਣੈ ਸੋ ਅਵਰ ਕਿਸੀ ਕੇ ਮਿਲਾਪ ਤੇ ਕਿਉਕਰ ਬਿਸਰਾਮ ਚਾਹਤਾ ਹੂੰ। ਬਹੁੜ ਏਕ ਅਵਰ ਸੰਤ ਜਨ ਨੇ ਕਹਾ ਜੋ ਜਬ ਰਾਤ ਆਵਤੀ ਹੈ। ਤਬ ਮੈਂ ਪ੍ਰਸੰਨ ਹੋਤਾ ਹੂੰ। ਇਸ ਕਰਕੇ ਜੋ ਮੈਂ ਪ੍ਰਭਾਤ ਪ੍ਰਯੰਤ ਇਕੰਤ ਹੋਇ ਕਰ ਭਗਵੰਤ ਕੇ ਭਜਨ ਵਿਖੇ ਇਸਥਿਤ ਹੋਤਾ ਹੂੰ। ਬਹੁੜ ਜਬ ਸੂਰਜ ਉਦੇ ਹੋਤਾ ਹੈ। ਤਬ ਮੁ-ਝ ਕਉ ਸ਼ੋਕਮਾਨੀ ਆਵਤੀ ਹੈ। ਕਾਹੇ ਤੇ ਜੋ ਦਿਨ ਵਿਖੇ ਅਵਸਮੇਵ ਲੋਕਹੁ ਕੀ ਵਿਛੇਪ-ਤਾ ਹੋਤੀ ਹੈ। ਬਹੁੜ ਏਕ ਅਵਰ ਸੰਤ ਜਨ ਨੇ ਕਹਾ ਹੈ ਜੋ ਲੋਕਹੁ ਕੇ ਵਾਦ ਵਿਵਾਦ ਤੇ ਜਿ-ਸ ਪੁਰਖ ਕੀ ਪ੍ਰੀਤਿ ਮਹਾਰਾਜ ਕੇ ਭਜਨ ਵਿਖੇ ਅਧਿਕ ਨਹੀ ਹੋਤੀ। ਸੋ ਪੁਰਖ ਬੁਧ-ਹੀਣ ਹੈਂ। ਅਰ ਉਸ ਕਾ ਰਿਦਾ ਭੀ ਮਲੀਨ ਹੈ। ਅਰ ਆਰਬਲਾ ਕਉ ਬ੍ਰਿਥਾ ਬਿਤਾਵਤਾ ਹੈ। ਬਹੁੜ ਏਕ ਅਵਰ ਬੁਧਵਾਨ ਨੇ ਕਹਾ ਹੈ। ਜੋ ਜਿਸ ਪੁਰਖ ਕਉ ਕਿਸੀ ਮਾਨੁਖ ਕੇ ਮਿਲਣੇ ਅਰ ਦੇਖਣੇ ਕੀ ਅਭਿਲਾਉ ਉਪਜਤੀ ਹੈ। ਤਬ ਜਾਣਿਆ ਜਾਤਾ ਹੈ ਜੋ ਉਸ ਕੇ ਰਿਦੇ ਵਿਖੇਂ ਆਤਮਾ ਕਾ ਰਸੁ ਕਛੁ ਨਹੀ ਤਾਂ ਤੇ ਅਸਥੂਲ ਪਦਾਰਥਹੁ ਕੀ ਸਹਾਇਤਾ ਚਾਹਤਾ ਹੈ। ਅਰ ਇਉਂ ਭੀ ਕਹਾ ਹੈ ਜੋ ਲੋਕਹੁ ਕੇ ਮਿਲਾਪ ਵਿਖੇ ਜਿਸ ਪੁਰ-ਖ ਕੀ ਪ੍ਰੀਤ ਹੈ। ਸੋ ਅਤਿ ਅੰਤ ਨਿਰਧਨ ਹੈਂ। ਤਾਂ ਤੇ ਪ੍ਰਸਿਧ ਹੂਆ ਜੋ ਉਤਮ ਭਜਨ ਰਿਦੇ ਕਾ ਅਭਿਆਸ ਹੈ। ਅਰ ਅਭਿਆਸ ਹੀ ਕਰਕੇ ਭਜਨ ਕਾ ਰਸ ਉਪ-ਜਤਾ ਹੈ। ਬਹੁੜ ਵੀਚਾਰ ਅਰ ਗਿਆਨ ਕੀ ਪ੍ਰਾਪਤਿ ਭੀ ਅਭਿਆਸ ਕਰਕੇ-ਸਿਧ ਹੋਤੀ ਹੈ। ਜੋ ਇਹ ਸਰਬ ਸਾਵਧਾਨ ਫਲ ਹੈ। ਕਾਹੇ ਤੇ ਜੋ ਇਸ ਜੀਵ ਨੇ ਪਰਲੋਕ ਵਿਖੇ ਅਵਸ ਜਾਵਣਾ ਹੈ। ਸੋ ਜਬ ਇਹ ਪੁਰਖ ਮਹਾਰਾਜ ਕੇ ਭਜਨ ਕੀ ਇਕਤ੍ਰਤਾ ਸਾਥ ਉਹਾਂ ਜਾਤਾ ਹੈ। ਤਬ ਉਤਮ ਭਾਗਵਾਨ ਕਹੀਤਾ ਹੈ। ਪਰ ਭ-ਜਨ ਕਾ ਰਸੁ ਅਰ ਵੀਚਾਰ ਕਾ ਅਭਿਆਸ ਇਕਾਂਤ ਬਿਨਾ ਹੋਇ ਨਹੀਂ ਸਕਤਾ। ਬ-ਹੁੜ ਦੂਸਰਾ ਗੁਣ ਇਹ ਹੈ ਜੋ ਇਕਾਂਤ ਕਰਕੇ ਕੋਟਿਆਂ ਪਾਪਹੁ ਤੇ ਛੂਟਤਾ ਹੈ। ਕਾਹੇ ਤੇ ਜੋ ਲੋਕਹੁ ਕੇ ਮਿਲਾਪ ਵਿਖੇ ਚਾਰ ਪਾਪ ਤਉ ਅਵਸਮੇਵ ਉਪਜਤੇ ਹੈਂ। ਅਰ ਇਨਹੁ ਪਾਪਹੁ ਤੇ ਕੋਈ ਵਿਰਲਾ ਛੂਟਤਾ ਹੈ। ਸੋ ਪ੍ਰਥਮ ਪਾਪ ਨਿੰਦਾ ਹੈ। ਜੋ ਨਿੰਦਾ ਕਰਕੇ ਧਰਮ ਨਸ਼ਟ ਹੋਤਾ ਹੈ। ਅਰ ਦੂਸਰਾ ਪਾਪ ਇਹ ਹੈ। ਜੋ ਜਬ ਕਿਸੀ

ਮਾਨੁਖ ਕਾ ਅਪਕਰਮ ਦੇਖਕਰ ਉਸਕਉ ਉਪਦੇਸ਼ ਨ ਕਰੈ। ਤਬ ਸ਼ਾਸਤ੍ਰਹੁ ਕੀ
ਮ੍ਰਿਜਾਦਾ ਤੇ ਬੇਮੁਖ ਹੋਤੇ ਹੈਂ। ਅਰ ਜਬ ਉਪਦੇਸ ਕਰਕੇ ਉਸਕਉ ਪਾਪ ਤੇ ਵਰ-
ਜਿਆ ਚਾਹੇ। ਅਰ ਉਸਕੀ ਰੁਚ ਨ ਹੋਵੈ। ਤਬ ਉਸ ਪੁਰਖ ਕੇ ਸਾਥ ਵਿਰੁਧ ਉਤ-
ਪਤਿ ਹੋਤਾ ਹੈ। ਬਹੁੜ ਤੀਸਰਾ ਪਾਪ ਦੰਭ ਅਰ ਕਪਟ ਹੈ। ਜੋ ਦੰਭ ਤੇ ਛੂਟਣਾ ਭੀ
ਮਹਾਂ ਕਠਿਨ ਹੈ। ਕਾਹੇ ਤੇ ਜੋ ਜਬ। ਸਭ ਕਿਸੀ ਕੀ ਮਨੋਹਾਰਾ ਅਰ ਉਨ ਕੀ ਪ੍ਰੀਤਿ ਵਿ-
ਖੇ ਦ੍ਰਿੜ੍ਹ ਹੋਵੈ। ਤਬ ਭੀ ਵਿਖੇਪਤਾ ਕਉ ਪਾਵਤਾ ਹੈ। ਅਰ ਜਬ ਐਸੇ ਨ ਕਰੈ ਤਬ ਉ-
ਨਕੇ ਵਿਰੁਧ ਤੇ ਛੂਟ ਨਹੀਂ ਸਕਤਾ। ਬਹੁੜ ਥੋੜ੍ਹਾ ਸਾ ਪਾਪ ਤੇ ਇਹ ਹੈ। ਜੋ ਜਬ-
ਅਚਾਨਕ ਹੀ ਕਿਸੀ ਕਉ ਮਿਲਤਾ ਹੈ। ਤਬ ਐਸੇ ਕਹਤਾ ਹੈ। ਜੋ ਮੁਝ ਕਉ ਤੁਮਾਰੇ
ਦਰਸ਼ਨ ਕੀ ਬਹੁਤ ਅਭਿਲਾਖਾ ਥੀ। ਜੋ ਜਬ ਇਸਕੇ ਰਿਦੇ ਵਿਖੇ ਉਸਕੀ ਪ੍ਰੀਤ
ਹੀ ਕਛੁ ਨਾ ਹੋਵੈ। ਤਬ ਐਸੇ ਕਹਨਾ ਝੂਠ ਹੋਤਾ ਹੈ। ਅਰ ਜਬ ਇਸ ਪ੍ਰਕਾਰ ਨ ਕਹੈ
ਤਬ ਉਸਕੀ ਮਨੋਹਾਰ ਨਹੀਂ ਹੋਤੀ। ਬਹੁੜ ਮਨੋਹਾਰ ਕੇ ਨਮਿਤ ਉਸਤੇ ਪੂਛਣੇ
ਲਾਗਤਾ ਹੈ। ਜੋ ਤੇਰੀ ਕਿਆ ਅਵਸਥਾ ਹੈ। ਅਰ ਤੇਰੇ ਸੰਨਬੰਧੀਅਹੁ ਕੀ ਅਵਸਥਾ
ਕਿਉਕਰ ਹੈ। ਅਰ ਰਿਦੇ ਵਿਖੇ ਉਨਕੀ ਪ੍ਰੀਤ ਕਛੁ ਨਹੀਂ ਰਾਖਤਾ। ਤਬ ਇਹ ਕੇਵ-
ਲ ਪਾਖੰਡ ਹੋਤਾ ਹੈ। ਇਸੀ ਪਰ ਏਕ ਸੰਤਜਨ ਨੈ ਕਹਾ ਹੈ। ਜੋ ਜਬ ਕਿਸੀ ਕੇ ਸਾਥ
ਇਸਕਾ ਕਛੁ ਪਰੋਜਨ ਹੋਤਾ ਹੈ। ਤਬ ਆਪਣੇ ਮਨੋਰਥ ਕੇ ਨਮਿਤ ਏਤੀ ਉਸਤਤ
ਕਰਤਾ ਹੈ। ਜੋ ਆਪਣੇ ਧਰਮ ਹੀ ਭ੍ਰਿਸ਼ਟ ਹੋ ਜਾਤਾ ਹੈ। ਅਰ ਵਹੁ ਪ੍ਰੋਜਨ ਹੀ ਸਿਧ ਨਹੀਂ
ਹੋਤਾ। ਬਹੁੜ ਕਪਟ ਕਰਕੇ ਭਗਵੰਤ ਕੀ ਓਰ ਤੇ ਵੇਮੁਖ ਹੋਤਾ ਹੈ। ਇਸੀ ਪਰ ਏਕ ਵਾ-
ਰਤਾ ਹੈ। ਜੋ ਏਕ ਪੁਰਖ ਕਿਸੀ ਸੰਤਜਨ ਕੇ ਨਿਕਟਿ ਆਇਆ ਥਾ। ਤਬ ਸੰਤ ਜ-
ਨ ਨੇ ਉਸਤੇ ਪੂਛਿਆ। ਜੋ ਤੂੰ ਕਿਸ ਨਮਿਤ ਆਇਆ ਹੈ। ਬਹੁੜ ਉਸ ਪੁਰਖ ਨੇ ਕ-
ਹਾ। ਜੋ ਮੈਂ ਤੁਮਾਰੇ ਦਰਸਨ ਕੀ ਪ੍ਰੀਤਿ ਕਰਕੇ ਆਇਆ ਹੋਂ। ਤਬ ਉਨਹੁ ਨੇ ਕਹਾ ਜੋ ਤੂੰ ਪ੍ਰੀ-
ਤ ਕੇ ਤੌਰ ਦੂਰ ਕਰਨੇ ਕਉ ਆਇਆ ਹੈ। ਕਾਹੇ ਤੇ ਜੋ ਤੂੰ ਹੋਤੀ ਅਣਹੋਤੀ ਮੇਰੀ ਉਸਤਤ
ਕਰਹਿਗਾ। ਅਰ ਮੈਂ ਤੇਰੀ ਬਡਾਈ ਕਉ ਪ੍ਰਗਟ ਕਰਉਂਗਾ। ਸੋ ਇਹ ਸਭ ਹੀ ਝੂਠ
ਅਰ ਪਾਖੰਡ ਹੈ। ਤਾਂਤੇ ਜੋ ਪੁਰਖ ਸੰਸਾਰ ਕੇ ਮਿਲਾਪ ਵਿਖੇ ਭੀ ਆਪਕੇ ਬਚਾਇ ਰਾਖ-
ਤਾ ਹੈ। ਤਬ ਉਸਕਉ ਮਿਲਾਪ ਕਰਕੇ ਬਿਘਨ ਕਛੁ ਨਹੀਂ ਹੋਤਾ। ਪਰ ਇਹ ਅਵਸ-
ਥਾ ਮਹਾਂ ਦੁਰਲੰਭ ਹੈ॥ ਇਸੀ ਕਾਰਨ ਤੇ ਜੋ ਆਗੇ ਪ੍ਰੀਤਵਾਨ ਹੂਏ ਹੈਂ। ਜੋ ਏਕ ਦੂਸਰੇ
ਕੇ ਵਿਵਹਾਰ ਕੀ ਵਾਰਤਾ ਨ ਪੂਛਤੇ ਥੇ॥ ਇਸੀ ਪਰ ਏਕ ਵਾਰਤਾ ਹੈ। ਜੋ ਏਕ ਪ੍ਰੀਤਵਾ-
ਨ ਅਵਰ ਪ੍ਰੀਤਵਾਨ ਤੇ ਪੂਛਿਆ ਥਾ। ਤੇਰੀ ਕਿਆ ਅਵਸਥਾ ਹੈ। ਤਬ ਉਸਨੇ ਕਹਾ ਜੋ ਤੁ

ਖ ਆਨੰਦ ਹੈ॥ਬਹੁੜ੍ਹ ਉਸ ਦੂਸਰੇ ਨੇ ਕਹਾ॥ਜੋ ਸੁਖ ਆਨੰਦ ਤਉ ਤਬ ਹੀ ਹੋਵੇਗਾ
ਜੋ ਜਬ ਆਤਮ ਸੁਖ ਕਉ ਪ੍ਰਾਪਤ ਹੂਜੀਏ॥ਬਹੁੜ੍ਹ ਏਕ ਅਵਰ ਸੰਤ ਜਨ ਤੇ ਭੀ ਕਿਸੀ
ਨੇ ਪੂਛਿਆ ਥਾ॥ਜੋ ਤੁਮਾਰੀ ਕਿਆ ਅਵਸਥਾ ਹੈ॥ਤਬ ਉਨਹੁ ਨੇ ਕਹਾ ਜੋ ਜਿਸ ਪਦ ਕ-
ਰਕੇ ਸੁਖ ਪ੍ਰਾਪਤ ਹੋਤਾ ਹੈ॥ਸੋ ਤਿਸ ਕਾ ਪ੍ਰਾਪਤਿ ਹੋਨਾ ਮੇਰੇ ਹਾਥ ਨਹੀਂ॥ਅਰੁ ਜਿਨਹੁ
ਕਰਮਹੁ ਕਰਕੇ ਦੁਖ ਪ੍ਰਾਪਤਿ ਹੋਤਾ ਹੈ॥ਜੋ ਤਿਸ ਕਾ ਨਿਵਰਤ ਕਰਨਾ ਭੀ ਮੁਝ ਤੇ ਨ-
ਹੀ ਹੋ ਸਕਤਾ॥ਬਹੁੜ੍ਹ ਮੈਂ ਸਰਬਦਾ ਅਪਨੀ ਰਿਤਵਨੀ ਵਿਖੇ ਬੰਧਮਾਨ ਹੋਂ॥ਅਰੁ ਕਾਰਜੁ -
ਮੇਰਾ ਮਹਾਰਾਜ ਕੇ ਹਾਥ ਵਿਖੇ ਹੈ॥ਤਾਂ ਤੇ ਮੁਝ ਜੈਸਾ ਦੁਖੀ ਅਰ ਅਨਾਥ ਅਵਰ ਕੋਈ
ਨਾਹੀਂ॥ਬਹੁੜ੍ਹ ਏਕ ਅਵਰ ਸੰਤ ਸਿਉ ਕਿਸੀ ਨੇ ਪੂਛਿਆ ਥਾ॥ਤਬ ਉਨਹੁ ਨੇ ਕਹਾ ਜੋ ਮੈਂ
ਮਹਾਂ ਪਾਪੀ ਅਰ ਨਿਬਲ ਹੋ॥ਤਾਂ ਤੇ ਅਪਨੀ ਪ੍ਰਾਲਬਧ ਕਉ ਪੜ੍ਹਾ ਭੁੰਚਤਾ ਹੂੰ ਅਰ ਸਰਬ
ਦਾ ਕਾਲ ਕੀ ਓਰ ਖੜਾ ਨਿਹਾਰਤਾ ਹੈ॥ਬਹੁੜ੍ਹ ਕਿਸੀ ਅਵਰ ਸੰਤ ਜਨ ਤੇ ਕਿਸੀ ਨੇ ਪੂਛਿਆ
ਥਾ ਜੋ ਤੇਰੀ ਕਿਆ ਅਵਸਥਾ ਹੈ॥ਤਉ ਉਨਹੁ ਨੇ ਕਹਾ ਜੋ ਸੁਖ ਹੈ॥ਅਰ ਜਬ ਨਰਕਹੁ ਤੇ ਦੁ-
ਖ ਤੇ ਨਿਰਭਉ ਹੂਜੀਐ॥ਬਹੁੜ੍ਹ ਉਸ ਏਕ ਅਵਰ ਸੰਤ ਜਨ ਸਿਉ ਕਿਸੀ ਨੇ ਪੂਛਿਆ
ਥਾ ਜੋ ਤੇਰੀ ਕਿਆ ਅਵਸਥਾ ਹੈ ਤਬ ਉਨਹੁ ਨੇ ਕਹਾ ਜੋ ਪੁਰਖ ਪ੍ਰਭਾਤ ਸਮੇ ਉਠੇ ਅਰ
ਇਤਨਾ ਭੀ ਨ ਜਾਨ ਸਕੇ ਜੋ ਰਾਤ੍ਰ ਪਰਜੰਤ ਮੈਂ ਜੀਵਤਾ ਰਹੂੰਗਾ ਅਥਵਾ ਨ ਰਹੂੰਗਾ॥ਤ-
ਬ ਉਸ ਕੀ ਕਿਆ ਅਵਸਥਾ ਵਰਨਨ ਕਰੀਐ॥ਬਹੁੜ੍ਹ ਕਿਸੀ ਸੰਤ ਜਨ ਤੇਉ ਕਿਸੀ ਨੇ ਪੂ-
ਛਿਆ ਥਾ ਜੋ ਤੁਮਾਰੀ ਕਿਆ ਅਵਸਥਾ ਹੈ ਤਬ ਉਨਹੁ ਨੇ ਕਹਾ ਜੋ ਜਿਸ ਪੁਰਖ ਕੀ ਆਰ
ਬਲਾ ਘਟਤੀ ਜਾਵੈ॥ਅਰ ਪਾਪ ਬਢਤੇ ਜਾਵੈਂ॥ਤਬ ਉਸ ਕੀ ਕਿਆ ਅਵਸਥਾ ਵਰਨਨ
ਕਰੀਐ॥ਬਹੁੜ੍ਹ ਏਕ ਅਵਰ ਬੁਧਵਾਨ ਸਿਉ ਕਿਸੀ ਨੇ ਪੂਛਿਆ ਥਾ ਜੋ ਤੇਰੀ ਕਿਆ ਅਵਸਥ
ਹੈ॥ਤਬ ਉਨੋਂ ਨੇ ਕਹਾ ਜੋ ਦਾਤ ਮਹਾਰਾਜ ਕੀ ਭੁੰਚਤਾ ਹੂੰ ਅਰ ਆਗਿਆ ਮਨ ਕੀ ਮਾਨਤਾ
ਹੂੰ॥ਬਹੁੜ੍ਹ ਏਕ ਅਵਰ ਸੰਤ ਸੋ ਕਿਸੀ ਨੇ ਪੂਛਿਆ ਥਾ ਜੋ ਤੇਰੀ ਕਿਆ ਅਵਸਥਾ ਹੈ॥ਤਬ
ਉਨ੍ਹੋਂ ਨੇ ਕਹਾ ਜੋ ਜਿਸ ਕੀ ਆਰਬਲਾ ਖਿਣ ਖਿਣ ਘਟਤੀ ਜਾਵੈ॥ਅਰ ਵਹੁ ਜਾਣੈ ਜੋ ਮੈ
ਬਡਾ ਹੋਤਾ ਜਾਤਾ ਹੂੰ ਤਬ ਉਸ ਕੀ ਕਿਆ ਅਵਸਥਾ ਹੈ॥ਜੋ ਵਰਨਨ ਕਰੀਐ॥ਬਹੁੜ੍ਹ ਏ-
ਕ ਅਵਰ ਸੰਤ ਜਨ ਸੇ ਕਿਸੀ ਪੂਛਿਆ ਥਾ ਜੋ ਤੇਰੀ ਕਿਆ ਅਵਸਥਾ ਹੈ ਤਬ ਉਸ ਨੇ ਕਹਾ ਜੋ
ਜਿਸ ਪੁਰਖ ਨੇ ਅਵਸ਼ਮੇਵ ਮਰਨਾ ਹੋਵੈ॥ਅਰ ਪਰਲੋਕ ਵਿਖੇ ਦੰਡ ਕਾ ਅਧਿਕਾਰੀ ਹੋ-
ਵਣਾ ਹੋਵੈ ਤਉ ਉਸ ਕੀ ਕਿਆ ਅਵਸਥਾ ਵਰਨਨ ਕਰੀਐ॥ਬਹੁੜ੍ਹ ਏਕ ਅਵਰ ਸੰਤ ਜ
ਨ ਸਿਉ ਕਿਸੀ ਨੇ ਪੂਛਿਆ ਥਾ॥ਜੋ ਤੇਰੀ ਕਿਆ ਅਵਸਥਾ ਹੈ॥ਤਬ ਉਸ ਨੇ ਕਹਾ ਜੋ ਜਬ ਮੇ-
ਰਾ ਏਕ ਦਿਨ ਭੀ ਸੁਖ ਸਿਉ ਬਿਤੀਤ ਹੋਵੈ ਤਉ ਭੀ ਭਲਾ ਹੈ॥ਬਹੁੜ੍ਹ ਉਨਹੁ ਨੇ ਕਹਾ ਅਬਤ-

ਝ ਕਉ ਸੁਖ ਨਹੀਂ ਤਬ ਉਸ ਨੇ ਕਹਾ ਜੋ ਜਿਸ ਦਿਨ ਵਿਖੇ ਮੁਝ ਤੇ ਕੋਈ ਪਾਪ ਨ ਹੋਵੈ ਤਬ ਮੈ ਸੁ 
ਖ ਕਾ ਦਿਨ ਓਹੀ ਜਾਨਤਾ ਹੂੰ ॥ ਬਹੁੜ ਏਕ ਪ੍ਰੀਤਵਾਨ ਕੋ ਅੰਤ ਕੇ ਸਮੇ ਕਿਸੀ ਨੇ ਪੂਛਿਆ ਥਾ
ਜੋ ਤੇਰੀ ਕਿਆ ਅਵਸਥਾ ਹੈ ॥ ਤਬ ਉਸ ਨੇ ਕਹਾ ਜੋ ਜਿਸ ਨੇ ਦੂਰ ਦੇਸ ਵਿਖੇ ਜਾਵਣਾ ਹੋਵੈ
ਅਰ ਉਸ ਕੇ ਪਾਸ ਤੋਸ਼ਾ ਕਛੁ ਨ ਹੋਵੈ ਬਹੁੜ ਮਹਾਂ ਅੰਧ ਘੋਰ ਮੇਂ ਜਮ ਕਾ ਮਾਰਗ ਹੋਵੈ ॥ ਜੋ ਤਿ-
ਸ ਵਿਖੇ ਜਿਸ ਨੇ ਜਾਵਣਾ ਹੋਵੈ ਅਰ ਸੰਗੀ ਭੀ ਕੋਈ ਨਾ ਹੋਵੈ ਬਹੁੜ ਨਿਆਇ ਕਰਨੇ ਹਾਰੇ ਮ-
ਹਾਰਾਜ ਕੇ ਪਾਸ ਪਹੁੰਚਨਾ ਹੋਵੈ ਅਰ ਉਹਾਂ ਆਪ ਕੇ ਬਚਨੇ ਕਾ ਆਸਰਾ ਭੀ ਕਛੁ ਨ ਹੋਵੈ ਤਬ
ਉਸ ਕੀ ਕਿਆ ਅਵਸਥਾ ਵਰਨਨ ਕਰੀਐ ॥ ਬਹੁੜ ਏਕ ਅਵਰ ਸੰਤ ਜਨ ਕਿਸੀ ਪੁਰਖ ਤੇ
ਪੂਛਿਆ ਥਾ ਜੋ ਤੇਰੀ ਕਿਆ ਅਵਸਥਾ ਹੈ ॥ ਤਬ ਉਸ ਨੇ ਕਹਾ ਜੋ ਮੈ ਪਾਂਚ ਸੌ ਰੁਪਯਾ ਦੇਵਣਾ
ਹੈ ॥ ਬਹੁੜ ਉਸ ਸੰਤ ਜਨ ਨੇ ਸਹੰਸ੍ਰ ਰੁਪਈਆ ਲਿਆਇ ਦੀਆ ॥ ਅਰ ਇਸ ਪ੍ਰਕਾਰ
ਕਹਾ ਜੋ ਪਾਂਚ ਸੈ ਰੁਪਈਆ ਦੇਣਾ ਦੇਹਾ ਅਰ ਪਾਂਚ ਸੈ ਰੁਪਈਯਾ ਆਪਣੀ ਜੀਵਕਾ ਕ
ਰਾ ॥ ਬਹੁੜ ਐਸੇ ਕਹਨੇ ਲਾਗਾ ॥ ਜੋ ਪ੍ਰੀਤ ਕਰਕੇ ਕਿਸੀ ਕੀ ਅਵਸਥਾ ਪੂਛੀਐ ਅਰ ਉ-
ਸ ਕਾ ਦੁਖ ਸੁਣ ਕਰਕੇ ਸਹਾਇਤਾ ਨ ਕਰੀਐ ਤਬ ਵਹੁ ਪੂਛਨਾ ਹੀ ਕਪਟ ਹੋਤਾ ਹੈ ॥ ਤਾਂ ਤੇ
ਇਸ ਪ੍ਰਕਾਰ ਚਾਹੀਐ ਜੋ ਜਬ ਕਿਸੀ ਤੇ ਕਛੁ ਪੂਛੀਐ ॥ ਤਬ ਉਸ ਕੀ ਪ੍ਰਤਿਪਾਲ ਕਰੀ
ਐ ਅਥਵਾ ਪੂਛੀਐ ਹੀ ਨਾਹੀਂ ॥ ਤਾਂ ਤੇ ਆਗੇ ਜੋ ਪ੍ਰੀਤਵਾਨ ਹੂਏ ਹੈਂ ਜੋ ਤਿਨ ਕੀ ਐ-
ਸੀ ਅਵਸਥਾ ਥੀ ॥ ਜੋ ਜਦਪਿ ਵਿਵਹਾਰ ਵਿਖੇ ਪਰਸਪਰ ਆਪਣੀ ਪ੍ਰੀਤਿ ਕਉ ਪ੍ਰ-
ਗਟ ਦਿਖਾਵਤੇ ਥੇ ॥ ਤਉ ਭੀ ਰਿਦੇ ਕਰ ਇਕ ਦੂਸਰੇ ਕਉ ਐਸਾ ਪ੍ਰੀਤਮ ਰਾਖਤੇ ਥੇ ਜੋ
ਜਬ ਕਿਸੀ ਕਉ ਕਛੁ ਅਰਥ ਹੋਤਾ ਥਾ ॥ ਤਬ ਅਪਣੀ ਕਛੁ ਸਾਮਗ੍ਰੀ ਦੁਰਾਇ ਨ ਰਾਖਤੇ
ਥੇ ॥ ਅਰ ਇਸ ਸਮੇ ਵਿਖੇ ਐਸੇ ਲੋਕ ਪ੍ਰਗਟ ਹੂਏ ਹੈਂ ॥ ਜੋ ਏਕ ਦੂਸਰੇ ਕੇ ਮਨੋਹਾਰ
ਕੇ ਨਿਮਿਤ ਸਨਬੰਧੀਅਹੁ ਅਰ ਉਸ ਕੇ ਪਸੂਓ ਕੀ ਵਾਰਤਾ ਪੂਛਤੇ ਹੈਂ ॥ ਪਰ ਜਬ ਉ-
ਸ ਕਉ ਇਕ ਪੈਸੇ ਕਾ ਅਰਥ ਹੋਤਾ ਹੈ ॥ ਤਉ ਭੀ ਬੇਮੁਖ ਹੋ ਜਾਤੇ ਹੈਂ ॥ ਸੋ ਇਹ ਸਾਚੀ
ਪ੍ਰੀਤ ਨਹੀ ਕਹੀਤੀ ॥ ਇਸ ਕਾ ਨਾਮ ਕਪਟ ਕੀ ਪ੍ਰੀਤਿ ਹੈ ॥ ਤਾਂ ਤੇ ਇਸ ਜਗਤ ਕੇ
ਮਿਲਾਪ ਕਾ ਐਸਾ ਹੀ ਸੁਭਾਵ ਹੈ ॥ ਜੋ ਜਬ ਰਿਦੇ ਪੂਰਬਿਕ ਇਨ ਕੇ ਸਾਥ ਪ੍ਰੀਤਿ
ਕਰੀਐ ॥ ਤਬ ਕਪਟ ਅਰ ਪਾਖੰਡ ਕੇ ਸਮੁੰਦ੍ਰ ਵਿਖੇ ਡੂਬਣਾ ਹੋਤਾ ਹੈ ॥ ਅਰ ਜਬ
ਉਨ ਕਉ ਮਿਲ ਕਰ ਐਸੇ ਮਨੋਹਾਰ ਨ ਕਰੀਐ ॥ ਤਬ ਇਹ ਲੋਕ ਹੀ ਵਿਰੁਧੀ ਹੋਤੇ
ਹੈਂ ॥ ਅਰ ਇਸ ਕਾ ਛਿਦ੍ਰ ਢੂਢਣੇ ਲਾਗਤੇ ਹੈਂ ॥ ਤਾਂ ਤੇ ਆਪਣਾ ਧਰਮ ਹੀ ਖੋਵਤੇ
ਹੈਂ ॥ ਅਰ ਇਸ ਕੇ ਧਰਮ ਕਉ ਭੀ ਨਸ਼ਟ ਕੀਆ ਚਾਹਤੇ ਹੈਂ ॥ ਬਹੁੜ ਜਗਤ ਕੇ ਮਿਲ-
ਪ ਵਿਖੇ ਚਉਥਾ ਪਾਪ ਇਹੁ ਹੈ ॥ ਜੋ ਇਹ ਮਾਨੁਖ ਜਿਸ ਕੀ ਸੰਗਤਿ ਕਰਤਾ ਹੈ ॥ ਤ-

ਥ ਅਵਸ਼ਮੇਵ ਉਸਕਾ ਸੁਭਾਵ ਇਸਕੇ ਰਿਦੇ ਵਿਖੇ ਦ੍ਰਿੜ੍ਹ ਹੋ ਜਾਤਾ ਹੈ। ਅਰ ਜਦ੍ਯਪ
ਇਸਕਉ ਉਸ ਸੁਭਾਵ ਕੇ ਪ੍ਰਵੇਸ਼ ਕੀ ਜਾਣ ਹੀ ਨਹੀਂ ਹੋਤੀ। ਤਬ ਭੀ ਨਿਰਸੰਦੇਹ ਓਹ ਸੁ
ਭਾਵ ਬਢ ਜਾਤਾ ਹੈ। ਅਰ ਉਸ ਹੀ ਸੁਭਾਵ ਕਰਕੇ ਕੇਤੇ ਪਾਪ ਉਪਜਤੇ ਹੈਂ। ਅਰ ਅਚੇਤ
ਪੁਰਖਹੁ ਕੀ ਸੰਗਤਿ ਵਿਖੇ ਇਹ ਭੀ ਅਚੇਤ ਹੋ ਜਾਤਾ ਹੈ। ਬਹੁੜ ਜਬ ਮਾਇਆਧਾਰੀ
ਮਾਨੁਖਹੁ ਕੀ ਸੰਗਤਿ ਕਰਤਾ ਹੈ ਤਬ ਇਸਕਉ ਭੀ ਤ੍ਰਿਸ਼ਨਾ ਮਾਇਆ ਕੀ ਉਪਜ ਆ-
ਵਤੀ ਹੈ। ਪਰ ਜਦ੍ਯਪ ਇਹ ਪੁਰਖ ਜਿਸ ਭੋਗ ਕਉ ਨਿੰਦ੍ਯ ਹੀ ਜਾਣਤਾ ਹੈ। ਪਰ ਜਬ ਭੋ
ਗੀ ਮਾਨੁਖਹੁ ਕੀ ਸੰਗਤਿ ਅਧਿਕ ਕਰਤਾ ਹੈ। ਤਬ ਉਸ ਕਰਮ ਕੀ ਦੋਖ ਦ੍ਰਿਸ਼ਟਿ ਨ-
ਸ਼੍ਟ ਹੋ ਜਾਤੀ ਹੈ। ਬਹੁੜ ਜਬ ਕਿਸੀ ਅਪਕਰਮ ਕੀ ਵਾਰਤਾ ਸੁਣਤਾ ਹੈ ਤਬ ਇਸਕੇ ਰਿ
ਦੇ ਵਿਖੇ ਭੀ ਉਸਕੀ ਮਲੀਨਤਾ ਕਾ ਪ੍ਰਵੇਸ਼ ਹੋ ਜਾਤਾ ਹੈ। ਜੈਸੇ ਮਹਾਪੁਰਖਹੁ ਕੀ ਵਾਰ-
ਤਾ ਸੁਣਕਰ ਇਸਕਾ ਰਿਦਾ ਕੋਮਲ ਹੋਤਾ ਹੈ ਤੈਸੇ ਹੀ ਭੋਗੀਅਹੁ ਅਰ ਪਾਪੀਅਹੁ ਕੀ
ਅਵਸਥਾ ਸੁਣਕੇ ਉਸਕਉ ਭੀ ਭੁਰਿ ਉਪਜ ਆਵਤੀ ਹੈ। ਤਾਂਤੇ ਪ੍ਰਸਿਧ ਹੂਆ ਜੋ-
ਜਿਨਕੀ ਵਾਰਤਾ ਹੀ ਸੁਣਕਰ ਇਸਕਾ, ਰਿਦਾ ਮਲੀਨ ਹੋਵੈ ਤਬ ਉਨਕੀ ਸੰਗਤ
ਵਿਖੇ ਮਲੀਨਤਾ ਕਿਉਂ ਨ ਉਤਪਤਿ ਹੋਵੈ। ਇਸੀ ਪਰ ਮਹਾਂਪੁਰਖ ਨੇ ਕਹਾ ਹੈ। ਜੋ
ਕੁਸੰਗੀ ਮਾਨੁਖਹੁ ਕੀ ਸੰਗਤਿ ਐਸੀ ਹੈ। ਜੈਸੇ ਕੋਈ ਲੁਹਾਰ ਕੇ ਨਿਕਟ ਜਾਇ
ਬੈਠੇ। ਅਰਥ ਇਹ ਜੋ ਜਦ੍ਯਪਿ ਆਪਣੇ ਬਸਤ੍ਰ ਕਉ ਜਲਣੇ ਤੇ ਬਚਾਇ ਰਾਖੈ।
ਤਉ ਭੀ ਉਸ਼ਨਤਾ ਅਰ ਧੂਆਂ ਤਉ ਅਵਸ਼ਮੇਵ ਪਹੁੰਚਤਾ ਹੈ। ਬਹੁੜ ਸਾਂਤਿਕੀ
ਮਾਨੁਖਹੁ ਕੀ ਜੋ ਸੰਗਤਿ ਹੈ ਸੋ ਗਾਂਧੀ ਕੀ ਨਿਆਈਂ ਹੈ। ਅਰਥ ਇਹ ਜੋ ਜਦ੍ਯਪ
ਉਸਕੇ ਮੇਲ ਕਰਕੇ ਸੁਗੰਧ ਨਾ ਲੇਵੈ ਤਉ ਭੀ ਉਸਕੀ ਸੁਗੰਧਤਾ ਤਉ ਨਿਰਸੰਦੇਹ
ਪਹੁੰਚਤੀ ਹੈ। ਤਾਤਪਰਜ ਇਹ ਜੋ ਮਨਮੁਖਹੁ ਕੀ ਸੰਗਤ ਤੇ ਏਕਲਾ ਹੀ ਰਹ-
ਣਾ ਭਲਾ ਹੈ ਅਰ ਏਕਲੇ ਰਹਨੇ ਤੇ ਸ਼ਾਂਤਕੀ ਮਾਨੁਖਹੁ ਕੀ ਸੰਗਤ ਵਿਸ਼ੇਖ ਹੈ। ਇਸੀ
ਪਰ ਸੰਤਜਨਹੁ ਨੇ ਕਹਾ ਹੈ। ਜੋ ਜਿਸ ਪੁਰਖ ਕੀ ਸੰਗਤ ਵਿਖੇ ਮਾਇਆ ਕੀ ਪ੍ਰੀਤ
ਦੂਰ ਹੋਵੈ। ਅਰ ਭਗਤੀ ਕੀ ਪ੍ਰੀਤਿ ਉਤਪਤਿ ਹੋਵੈ। ਤਬ ਉਸਕੀ ਸੰਗਤ ਕਉ ਉਤ
ਮ ਜਾਣਹੁ। ਅਰ ਕਦਾਚਿਤ ਉਸਕਾ ਤਿਆਗ ਨ ਕਰਹੁ। ਬਹੁੜ ਜਿਸਕੀ ਸੰਗ-
ਤ ਤੇ ਇਸਕਉ ਵਿਖ੍ਯੋਂ ਕੀ ਪ੍ਰੀਤਿ ਹੋਵੈ ਤਿਸਕਾ ਤਿਆਗਣ ਹੀ ਭਲਾ ਹੈ। ਪਰ
ਵਹੁ ਵਿਦਿਆਵਾਨ ਜੋ ਮਾਇਆ ਕਾ ਲੋਭੀ ਹੋਵੈ ਅਰ ਉਸਕਾ ਕਰਤਤ ਵਚਨਹੁ ਕੇ
ਅਨੁਸਾਰ ਨ ਹੋਵੈ। ਤਬ ਉਸਕੀ ਸੰਗਤਿ ਕਾ ਤਿਆਗ ਕਰਨਾ ਅਵਸ਼ਮੇਵ ਪਰਵਾਨ
ਹੈ। ਕਾਹੇ ਤੇ ਜੋ ਉਸਕੀ ਸੰਗਤਿ ਕਰਕੇ ਜਗਿਆਸੀ ਕੀ ਪ੍ਰੀਤ ਹੀ ਨਸ਼੍ਟ ਹੋ ਜਾਤੀ ਹੈ।

ਇਸੀਕਰਕੇਜਾਗਿਆਸੀਕੀਬੁਧਿਤਉ ਆਦਿ ਅਵਸਥਾਵਿਖੇਪਰਪਕਨਹੀਂਹੋਤੀ
ਤਾਂਤੇਵਿਦਿਆਵਾਨਕਉਦੇਖਕਰ ਪ੍ਰੀਤਵਾਨਭੀਐਸਾਉਨਮਾਨਕਰਤਾਹੈਜੋਜਬ
ਮਾਇਆਕਾਤਿਆਗਨਾਵਿਸ਼ੇਖਹੋਤਾਤਬਇਹਵਿਦਿਆਵਾਨਮਾਇਆਕਾਤਿਆ
ਗਕਿਉਨਕਰਤਾਜੋਇਸਕਾਦ੍ਰਿਸ਼ਟਾਂਤਇਹਹੈਜੋਜੈਸੇਕੋਈਪੁਰਖਪ੍ਰੀਤਸੰਜੁਗਤਮਿ
ਠਾਈਕਉਖਾਤਾਜਾਵੈਅਰਮੁਖਤੇਇਸਪ੍ਰਕਾਰਕਹੈਜੋਇਹਮਿਠਾਈਹਲਾਹਲਬਿਖਹੈ।
ਤਾਂਤੇਇਸਅਹਾਰਕੀਅਭਿਲਾਖਾਨਕਰਹੁਤਬਉਸਕੇਵਚਨਪਰਕਿਸੀਕਉਪ੍ਰੀਤੀਤ
ਨਹੀਆਵਤੀਕਾਹੇਤੇਜੋਉਸਕਾਪ੍ਰੀਤਕਰਕੇਖਾਵਣਾਹੀਤ੍ਰਿਸ਼ਨਾਉਪਜਾਵਤਾਹੈਅਰ
ਇਸਵਿਖੇਇਹੀਸਿਧਹੋਤਾਹੈਜੋਇਹਪੁਰਖਆਪਣੇਲੋਭਕੇਨਮਿਤਮਿਠਾਈਕਉਬਿਖਬ
ਹਤਾਹੈ।ਤੈਸੇਹੀਐਸੇਮਾਨੁਖਕੇਤੇਹੈਂਜੋਅਸੁਧਜੀਵਕਾਅਰਅਵਰਪਾਪਹੁਵਿਖੇਉਨਕੇ
ਦੋਖਾਦ੍ਰਿਸ਼ਟੀਹੋਤੀਹੈ।ਬਹੁੜਵਿਦਿਆਵਾਨਹੁਕੇਨਿਹਸੰਕਵਰਤਤਾਦੇਖਤੇਹੈਂਤਬਉਨ-
ਕੀਦੋਖਦ੍ਰਿਸ਼ਟਹੋਜਾਤੀਹੈਅਰਨਿਡਰਹੋਇਕਰ ਵਰਤਣੇਲਾਗਤੇਹੈਂ।ਇਸਕਾਰਣਤੇਵਿ-
ਦਿਆਵਾਨਕੇਛਿਦ੍ਰਕਉਪ੍ਰਗਟਕਰਨਾਮਹਾਂਅਜੋਗਹੈਇਸਕੋਇਸਪ੍ਰਕਾਰਕਰਕੇਨਿੰ-
ਦਹੋਤੀਹੈਪ੍ਰਥਮਤੋਬਹੁੜਉਸਕੀਵਾਰਤਾਸੁਣੇਅਰਸੁਣਕਰਕੇਅਵਰਲੋਕਭੀ
ਢੀਠਹੋਇਜਾਤੇਹੈਂ।ਤਾਂਤੇਇਤਰਜੀਵਹੁਕਾਅਧਿਕਾਰਇਹਹੈਜੋਜਬਭਾਰੀਵਿਦਿਆ
ਵਾਨਕੇਛਿਦ੍ਰਕਉਦੇਖੇ।ਤਬਦੋਇਪਰਕਾਰਕਰਕੇਗਿਲਾਨੀਕਉਨਿਵਰਤਕਰਹਿਜੋ
ਪ੍ਰਥਮਤਉਐਸੇਜਾਣੈਜੋਜਦਪਿਕਿਸੀਵਿਦਿਆਵਾਨਤੇਕਛੁਅਵਗਿਆਹੂਈਹੈ।ਤਬ
ਭੀਉਸਕੀਵਿਦਿਆਹੀਪਾਪਹੁਕਉਛਿਮਾਕਰਾਵਣੇਹਾਰੀਹੈ।ਪਰਜੋਮਾਨੁਖਵਿਦਿ
ਆਤੇਹੀਨਹੋਵੈ।ਤਉਉਸਕੀਅਵਗਿਆਕਿਉਕਰਛਿਮਾਹੋਵੇਗੀਬਹੁੜਐਸੇਭੀ
ਜਾਣਨਾਪਰਵਾਨਹੈਜੋਵਿਦਿਆਕਰਕੇਪਾਪਕਰਮਹੁਕਉਬੁਰਾਜਾਣਤਾਹੈਬਹੁੜ
ਉਨਹੁਵਿਖੇਵਰਤਮਾਨਹੋਤਾਹੈ।ਤਬਉਸਕਾਵਰਤਣਾਭੀਸੰਸਾਰੀਜੀਵਹੁਕੀਨਿ-
ਆਂਈਨਹੀਂਹੋਤਾਕਾਹੇਤੇਜੋਵਿਦਿਆਵਾਨਹੁਕੀਜੁਗਤਿਸੰਸਾਰੀਜੀਵਹੁਕੀਬੁਧਪਾਇ
ਨਹੀਸਕਤੀਤਾਂਤੇਇਤਰਜੀਵਹੁਕੋਚਾਹੀਤਾਹੈਜੋਵਿਦਿਆਵਾਨਹੁਕੇਊਪਰਦੋਖਦ੍ਰਿਸ਼ਟ
ਨਰਾਖਹਿ।ਤਬਉਨਕਾਧਰਮਨਸ਼ਟਹੋਵਹਿ।ਤਾਤਪਰਜਇਹਜੋਬਹੁਤੇਮਾਨੁਖਹੁਕੀ
ਸੰਗਤਤਉਇਸਕੇਧਰਮਕਉਨਾਸਕਰਣੇਹਾਰੀਹੈ।ਤਾਂਤੇਜਾਗਿਆਸੀਕੋਜਗਤਕੇਮਿ
ਲਾਪਤੇਇਕਾਂਤਰਹਣਾਹੀਵਿਸ਼ੇਖਹੈ।ਬਹੁੜਤੀਸਰਾਗੁਣਇਹਹੈਜੋਸਰਬਸੰਸਾ-
ਰਵਿਖੇਵੈਰਭਾਵਅਰਈਰਖਾਅਰਪੀਬਕੇਵਿਰੁਧਆਦਿਕਵਿਘਨਪੜ੍ਹੇਉਪਜਤੇ
ਹੈ।ਤਾਂਤੇਇਕਾਂਤਰਹਿਣੇਹਾਰਾਪੁਰਖਸਰਬਵਿਘਨਹੁਤੇਮੁਕਤਰਹਤਾਹੈਅਰਜਿ

ਨਹੁ ਜਗਤ ਕੇ ਮਿਲਾਪ ਕੋ ਅੰਗੀਕਾਰ ਕੀਆ ਹੈ। ਸੋ ਤਿਸ ਕੇ ਧਰਮ ਕੇ ਨਾਸ ਹੋਣੇ ਕਾ ਭੈ ਹੋਤਾ ਹੈ। ਇਸੀ ਪਰ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਲੋਕਹੁ ਕੀ ਸੰਗਤ ਤਿਆਗ ਕਰ ਅਪਨੇ ਗ੍ਰਿਹ ਵਿਖੇ ਇਸਥਿਤ ਹੋਵਹੁ ਅਰ ਰਸਨਾ ਕੋ ਅਧਿਕ ਬੋਲਣੇ ਤੇ ਵਰਜ ਰਾਖਹੁ। ਬਹੁੜ ਜਿਸ ਭਲਾਈ ਕੋ ਤੁਮ ਸਮਝਤੇ ਹੋ ਤਿਸ ਕੋ ਅੰਗੀਕਾਰ ਕਰਹੁ ਅਰ ਜਿਸ ਤਤ ਕੇ ਭੇਦ ਕੋ ਨ ਸਮਝ ਸਾਕਹੁ। ਤਬ ਉਸ ਕੋ ਤਿਆਗ ਕਰ ਆਤਮ ਧਰਮ ਵਿਖੇ ਇਸਥਿਤਿ ਹੋਵਹੁ। ਅਰ ਸੰਸਾਰ ਕੇ ਕਾਰਜਹੁ ਕਉ ਵਿਸਮਰਨ ਕਰਹੁ। ਬਹੁੜ ਚਉਥਾ ਗੁਣ ਇਹ ਹੈ ਜੋ ਇਕੰਤ ਰਹਨੇਹਾਰਾ ਪੁਰਖ ਲੋਕਹੁ ਕੀ ਉਪਾਧ ਤੇ ਮੁਕਤ ਹੋਤਾ ਹੈ ਕਾਹੇ ਤੇ ਜੋ ਜਬ ਲੋਕਹੁ ਸਾਥ ਮਿਲਾਪ ਕਰਤਾ ਹੈ ਤਬ ਨਿੰਦਾ ਅਰ ਦੋਖ ਦ੍ਰਿਸ਼ਟ ਤੇ ਅਰ ਲੋਭ ਤੇ ਭੀ ਰਹਤ ਨਹੀ ਹੋ ਸਕਤਾ। ਅਰ ਜਬ ਸੰਸਾਰੀ ਜੀਵਹੁ ਕੇ ਸੁਖ ਅਰ ਦੁਖ ਕਾ ਸੰਗੀ ਹੋਤਾ ਹੈ ਤਬ ਇਸ ਕੀ ਸਰਬ ਆਰਜਾ ਵਿਅਰਥ ਹੋਤੀ ਹੈ। ਅਰ ਜਬ ਐਸੇ ਨ ਕਰੈ। ਤਬ ਵਹੁ ਲੋਕ ਇਸ ਕਉ ਬੁਰਾ ਜਾਣਤੇ ਹੈਂ ਦੁਰਬਚਨ ਕਹਤੇ ਹੈਂ। ਬਹੁੜ ਜਬ ਕਿਸੀ ਸਾਥ ਮਿਲਾਪ ਕਰੈ ਅਰ ਕਿਸੀ ਤੇ ਇਕਾਂਤ ਰਹੇ ਤਉ ਭੀ ਵਿਖਮਤਾ ਹੋਤੀ ਹੈ ਅਰ ਵਹ ਭੀ ਏਕ ਦੂਸਰੇ ਕਉ ਦੇਖ ਕਰ ਵਿਰੁਧੀ ਹੋਤੇ ਹੈਂ। ਤਾਂਤੇ ਜਬ ਸਰਬ ਤਿਆਗ ਕਰਕੇ ਇਕਾਂਤ ਵਿਖੇ ਇਸਥਿਤ ਹੋਤਾ ਹੈ। ਤਬ ਸਰਬ ਵਿਘਨਹੁ ਤੇ ਮੁਕਤਿ ਰਹਤਾ ਹੈ ਅਰ ਕੋਈ ਮਾਨੁਖ ਭੀ ਅਪ੍ਰਸੰਨ ਨਹੀਂ ਹੋਤਾ। ਇਸੀ ਪਰ ਏਕ ਵਾਰਤਾ ਹੈ। ਜੋ ਏਕ ਪ੍ਰੀਤਵਾਨ ਸਰਬਦਾ ਪੋਥੀ ਕਉ ਸੰਗ ਲੇ ਕਰ ਮਸਾਣ ਵਿਖੇ ਰਹਤਾ ਥਾ। ਤਬ ਕਿਸੀ ਨੇ ਪੂਛਿਆ ਥਾ ਜੋ ਤੂੰ ਇਕਲਾ ਕਿਉਂ ਰਹਤਾ ਹੈ। ਬਹੁੜ ਉਸਨੇ ਕਹਾ ਜੋ ਇਕਾਂਤ ਕੇ ਸਮਾਨ ਮੈਨੇ ਸੁਖ ਅਸਥਾਨ ਅਵਰ ਕੋਈ ਨਹੀਂ ਦੇਖਿਆ। ਅਰ ਮਸਾਣ ਜੈਸਾ ਉਪਦੇਸ਼ ਕਰਤਾ ਭੀ ਅਵਰ ਕੋਈ ਨਹੀਂ। ਅਰ ਪੋਥੀ ਜੈਸਾ ਸੁਖਦਾਇਕ ਮਿਤ੍ਰ ਭੀ ਅਵਰ ਕੋਈ ਨਹੀ ਦੇਖਿਆ। ਬਹੁੜ ਪਾਂਚਵਾਂ ਗੁਣ ਇਹ ਹੈ। ਜੋ ਇਕਾਂਤ ਰਹਣੇਹਾਰੇ ਪੁਰਖ ਤੇ ਸਭੀ ਪੁਰਖ ਭੀ ਨਿਰਾਸ ਹੋ ਜਾਤੇ ਹੈਂ। ਅਰ ਵਹੁ ਭੀ ਲੋਕਹੁ ਤੇ ਨਿਰਾਸ ਹੋ ਜਾਤਾ ਹੈ। ਅਰ ਇਹ ਆਸਾ ਹੀ ਸਰਬ ਦੁਖਹੁ ਕਾ ਮੂਲ ਹੈ। ਕਾਹੇ ਤੇ ਜੋ ਜਬ ਧਨਵਾਨਹੁ ਸਥ ਮਿਲਾਪ ਕਰਤਾ ਹੈ। ਤਬ ਇਸ ਕਉ ਭੀ ਅਵਸਮੇਵ ਤ੍ਰਿਸ਼ਨਾ ਉਪਜਤੀ ਹੈ। ਬਹੁੜ ਜਬ ਤ੍ਰਿਸ਼ਨਾ ਉਤਪਤਿ ਆਨ ਹੂਈ ਤਬ ਨਿਰਾਦਰ ਅਪਮਾਨ ਕਉ ਪਾਵਤਾ ਹੈ। ਇਸੀ ਪਰ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਮਾਯਾਧਾਰੀ ਜੀਵਹੁ ਕੀ ਸਮਰਥਤਾਈ ਅਰ ਸੁੰਦਰਤਾਈ ਕੋ ਨ ਦੇਖਹੁ। ਇਸ ਕਰਕੇ ਜੋ ਇਹ ਮਾਯਾ ਹੀ ਜੀਵਹੁ ਕਉ ਛਲ ਦੇਣੇ ਹਾਰੀ ਹੈ। ਬਹੁੜ ਇਉ ਭੀ ਕਹਾ ਹੈ। ਜੋ ਜਬ ਤੁਮ ਧਨਵਾਨਹੁ ਕੀ ਓਰ ਦੇਖੋਗੇ। ਤਬ ਭਗਵੰਤ ਕੇ ਉਪਕਾਰ ਤੇ ਬੇਮੁਖ ਹੋਵਹੁਗੇ। ਅਰ ਅਧਿਕ ਸੁਖਹੁ ਕੀ ਅਭਿਲਾਖਾ ਵਿਖੇ ਦੁਖ ਪਾਵਹੁਗੇ।

॥ਬਹੁੜ ਛਠਵਾਂ ਗੁਣ ਇਹੁ ਹੈ ਜੋ ਇਕਾਂਤ ਕਰਕੇ ਮੂਰਖਹੁ ਅਰ ਪਾਪੀਅਹੁ ਕੀ
ਸੰਗਤ ਤੇ ਛੂਟ ਪੜਤਾ ਹੈ ਸੋ ਮੂਰਖੋਂ ਕੀ ਸੰਗਤ ਕੈਸੀ ਹੈ ਜੋ ਉਨ ਕਾ ਦੇਖਣਾ ਹੀ ਚਿ-
ਤ ਕਉ ਮਲੀਨ ਕਰਤਾ ਹੈ ਇਸੀ ਪਰ ਏਕ ਬੁਧਵਾਨ ਨੇ ਕਹਾ ਹੈ ਜੈਸੇ ਜ੍ਵਰ ਕਰਕੇ ਸ-
ਰੀਰ ਦੁਖੀ ਹੋਤਾ ਹੈ ਤੈਸੇ ਮੂਰਖਹੁ ਕੀ ਸੰਗਤ ਰੂਪੀ ਜ੍ਵਰ ਕਰਕੇ ਰਿਦਾ ਤਪਾਇਮਾਨ
ਹੋਤਾ ਹੈ ਤਾਂ ਤੇ ਏਕਾਂਤ ਵਿਖੇ ਐਸੇ ਪਰਮ ਦੁਖ ਤੇ ਮੁਕਤਿ ਰਹਤਾ ਹੈ ਅਰ ਸੁਭਾਵਕ ਹੀ ਇਸੀ
ਕੇ ਗੁਣ ਕੀ ਓਰਿ ਦ੍ਰਿਸ਼ਟ ਨਹੀਂ ਪੜਤਾ ॥ ॥ਅਬ ਪ੍ਰਗਟ ਕਰਨਾ ਸੰਗਤ ਕੇ ਗੁਣਹੁ
ਕਾ॥ ॥ਤਾਂ ਤੇ ਜਾਣ ਤੂੰ ਜੇਤੇ ਅਰਥ ਅਰ ਪਰਮਾਰਥ ਕੇ ਲਾਭ ਹੈਂ ਸੋ ਪਰਸਪਰ ਮਿਲ
ਕਰਕੇ ਪ੍ਰਾਪਤ ਹੋਤੇ ਹੈਂ ਅਰ ਇਕਾਂਤ ਰਹਣੇ ਕਰਕੇ ਉਨ ਤੇ ਅਪ੍ਰਾਪਤਿ ਰਹੀਤਾ ਹੈ ਪ੍ਰਥਮ-
ਲਾਭ ਇਹ ਹੈ ਜੋ ਵਿਦਿਆ ਭੀ ਸੰਗਤ ਕਰ ਪ੍ਰਾਪਤਿ ਹੋਤੀ ਹੈਂ ਅਰ ਜਬ ਲਗ ਜਥਾਰਥ ਵਿ-
ਦਿਆ ਕਾ ਵੇਤਾ ਨ ਹੋਵੈ ਤਬ ਲਗ ਇਕਾਂਤ ਰਹਣਾ ਭੀ ਫਲਦਾਇਕ ਨਹੀਂ ਹੋਤਾ ਕਾਹੇ ਤੇ ਜੋ
ਪੁਰਖ ਵਿਦਿਆ ਪੜ੍ਹੇ ਬਿਨਾ ਇਕਾਂਤ ਵਿਖੇ ਇਸਥਿਤ ਹੋਤਾ ਹੈ ਤਬ ਨਿੰਦ੍ਰਾ ਅਰ ਵਿਅਰਥ ਸੰ-
ਕਲਪ ਵਿਖੇ ਉਸ ਕਾ ਸਮਾ ਬੀਤ ਜਾਤਾ ਹੈ ਅਰ ਜਦ੍ਯਪ ਜਤਨ ਕਰਕੇ ਸਰਬਦਾ ਭਜਨ ਵਿਖੇ
ਸਾਵਧਾਨ ਰਹੇ ਤਉ ਭੀ ਜਥਾਰਥ ਵਿਦਿਆ ਸਮਝੇ ਬਿਨਾ ਅਭਿਆਸਨਿਆ ਅਰ ਛਲਹੁ ਤੇ ਰ-
ਹਿਤ ਨਹੀਂ ਹੋਇ ਸਕਤਾ ਬਹੁੜ ਜਬ ਅਭਿਮਾਨ ਤੇ ਭੀ ਰਹਿਤ ਹੋਵੈ ਤਬ ਜਿਸ ਪ੍ਰਕਾਰ ਭਗ-
ਵੰਤ ਕਉ ਜਾਣਨਾ ਹੈ ਸੋ ਜਥਾਰਥ ਵਿਦਿਆ ਬਿਨਾ ਕਿਸੀ ਪ੍ਰਕਾਰ ਜਾਣ ਨਹੀਂ ਸਕਤਾ ਅਰ-
ਕਿਸੀ ਐਸੇ ਵਿਪ੍ਰੀਤ ਨਿਸਚੇ ਕਉ ਅੰਗੀਕਾਰ ਕਰਤਾ ਹੈ ਜੋ ਉਸ ਵਿਪ੍ਰੀਤਤਾ ਕਰਕੇ ਭਗਵੰਤ
ਹੀ ਤੇ ਬੇਮੁਖ ਹੋ ਜਾਤਾ ਹੈ ਅਥਵਾ ਮਨਮਤ ਕਰਕੇ ਕਿਸੀ ਕੁਮਾਰਗ ਕਰ ਕੇ ਵਰਜਣੇ ਕੋ ਜਾਣ ਨ-
ਹੀ ਸਕਤਾ ਤਾਤਪਰਜ ਇਹ ਜੋ ਇਕਾਂਤ ਵਿਖੇ ਰਹਨਾ ਭੀ ਕਿਸੀ ਕਿਸੀ ਵਿਦਿਆਵਾਨ ਕੋ
ਫਲਦਾਇਕ ਹੋਤਾ ਹੈ ਇਸੀ ਕਾਰਣ ਤੇ ਇਤਰ ਜੀਵਹੁ ਕਉ ਇਕਾਂਤ ਪਰਵਾਨ ਨਹੀਂ ਕਾਹੇ
ਤੇ ਜੋ ਇਤਰ ਜੀਵਹੁ ਕੀ ਬੁਧਿ ਰੋਗੀ ਕੀ ਨਿਆਂਈ ਹੈ ਅਰਬ ਇਹ ਜੋ ਰੋਗੀ ਕਉ ਵੈਦ ਕੀ
ਸੰਗਤ ਕਾ ਤਿਆਗ ਕਰਨਾ ਪਰਵਾਨ ਨਹੀਂ ਅਰ ਜਬ ਵਹੁ ਰੋਗੀ ਆਪ ਹੀ ਆਪਣਾ ਉਪ-
ਚਾਰ ਕਰਨੇ ਲਾਗੈ ਤਬ ਸ਼ੀਘ੍ਰ ਹੀ ਮ੍ਰਿਤ ਕਉ ਪਾਵਤਾ ਹੈ ਇਸੀ ਕਾਰਣ ਤੇ ਸੁਭ ਉਪਦੇਸ਼
ਅਰ ਵਿਦਿਆ ਕਾ ਫਲ ਭੀ ਅਧਿਕ ਹੈ ਇਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ ਜੋ ਜਿਸ ਪੁਰ-
ਖ ਨੇ ਜਥਾਰਥ ਵਿਦਿਆ ਕੋ ਸਮਝਿਆ ਹੋਵੈ ਅਰ ਉਸ ਵਿਦਿਆ ਹੀ ਕੇ ਅਨੁਸਾਰ ਕਰਤੂ
ਹੋਵੈ ਬਹੁੜ ਅਵਰ ਲੋਕਹੁ ਕਉ ਭੀ ਉਪਦੇਸ ਕਰੈ ਤਬ ਉਸ ਪੁਰਖ ਕੀ ਅਵਸਥਾ ਮਹਾਂ ਉਤ-
ਮ ਕਹੀ ਹੈ ਜੋ ਕਿਸੀ ਕਉ ਉਪਦੇਸ਼ ਕਰਨਾ ਭੀ ਇਕਾਂਤ ਵਿਖੇ ਉਪਦੇਸ਼ ਲੈਣਾ ਅਰ ਕਿਸੀ ਕੋ
ਕਛੁ ਉਪਦੇਸ਼ ਕਰਣਾ ਭੀ ਇਹ ਅਧਿਕਾਰੀ ਵਹੁ ਹੈ ਜਿਨ ਕੀ ਮਨਸਾ ਨਿਹਕਾਮ ਹੋਵੈ ਅਰੁ

੧੭੮ ਧਨ ਮਾਨ ਕੇ ਪ੍ਰੋਜਨ ਤੇ ਰਹਿਤ ਹੋਵੈ। ਬਹੁੜ ਵਿਦਿਆ ਭੀ ਵਹੁ ਸੀਖਾ ਹੈ ਜਿਸ ਕਰ ਧਰ-
ਮ ਕੀ ਪ੍ਰਾਪਤਿ ਹੋਵੈ। ਅਰ ਉਸ ਪੁਰਖ ਕੇ ਅਧਿਕਾਰ ਅਨੁਸਾਰ ਉਪਦੇਸ਼ ਕਰੈ। ਪਰ ਜਬ
ਵਹੁ ਵਿਦਿਆ ਪੜਨੇ ਹਾਰਾ ਜਥਾਰਥ ਕੀ ਜੁਗਤਿ ਕਉ ਅੰਗੀਕਾਰ ਨ ਕਰੈ ਤਬ ਜਾਣੀ-
ਐਸੇ ਵਹੁ ਭੀ ਮਾਨ ਕੇ ਨਮਿਤ ਪੜਤਾ ਹੈ। ਤਾਂਤੇ ਜਗਿਆਸੀ ਕਉ ਇਹੀ ਉਪਦੇਸ਼ ਕਰਨਾ
ਜੋਗ ਹੈ। ਜੋ ਉਤਮ ਪਵਿਤ੍ਰਤਾਈ ਰਿਦੇ ਕੀ ਸੁਧਤਾ ਹੈ। ਜੋ ਰਿਦਾ ਤਬ ਹੀ ਸੁਧ ਹੋਤਾ ਹੈ। ਜਬ
ਮਾਇਆ ਕੇ ਸਰਬ ਮੰਤ੍ਰਹੁ ਕਾ ਬੀਜ ਮੰਤ੍ਰ ਇਹੀ ਹੈ। ਜੋ ਅਸਥੂਲ ਪਦਾਰਥ ਸਭ ਹੀ ਨਾਸ-
ਵੰਤ ਹੈਂ। ਅਰ ਵਹੁ ਭਗਵੰਤ ਸਰਬਦਾ ਸਤ ਸਰੂਪ ਹੈ। ਤਾਂਤੇ ਸਰਬ ਪ੍ਰਕਾਰ ਹੀ ਮਹਾ-
ਰਾਜ ਕਾ ਦਾਸ ਹੋਵੈ। ਅਰ ਅਵਰ ਕਿਸੀ ਪਦਾਰਥ ਵਿਖੇ ਆਸਕਤ ਨ ਰਹੈ। ਕਾਹੇ ਤੇ
ਜੋ ਪੁਰਖ ਆਪਣੀ ਵਾਸ਼ਨਾ ਵਿਖੇ ਬੰਧਮਾਨ ਹੈ। ਸੋ ਅਪਨੀ ਵਾਸ਼ਨਾ ਹੀ ਕਾ ਦਾਸ ਹੈ।
ਅਰ ਉਸ ਕੇ ਜਥਾਰਥ ਭੇਦ ਕਉ ਸਮਝਿਆ ਨਹੀਂ। ਤਾਂਤੇ ਜਥਾਰਥ ਭੇਦ ਇਹ ਹੈ। ਜੋ ਮ-
ਲੀਨ ਸੁਭਾਵ ਤੇ ਮੁਕਤਿ ਹੋਵਣਾ। ਅਰ ਉਤਮ ਸੁਭਾਵਹੁ ਕਉ ਗ੍ਰਹਣ ਕਰਨਾ। ਅਰ ਉਤਮ-
ਵਿਦਿਆ ਵਿਖੇ ਜਿਸ ਕੀ ਪ੍ਰੀਤ ਨ ਹੋਵੈ। ਅਰ ਨਾਨਾ ਪ੍ਰਕਾਰ ਕੇ ਪ੍ਰਵਿਰਤ ਮਾਰਗਹੁ ਕੀ ਵਿ-
ਦਿਆ ਪੜ੍ਹਿਆ ਚਾਹੇ। ਤਬ ਜਾਣੀਐ ਜੋ ਇਹ ਵਿਦਿਆਰਥੀ ਧਨ ਅਰ ਮਾਨ ਕੇ ਨਮਿਤ
ਵਿਦਿਆ ਕਉ ਪੜ੍ਹਤਾ ਹੈ। ਤਾਂਤੇ ਉਸ ਕਉ ਪੜ੍ਹਾਵਣਾ ਹੀ ਪਰਵਾਨ ਨਹੀਂ। ਕਾਹੇ ਤੇ ਜੋ ਉ-
ਸ ਕੀ ਵਿਦਿਆ ਹੀ ਵਿਘਨਹੁ ਕਾ ਕਾਰਣ ਹੈ। ਤਾਤਪਰਜ ਇਹ ਜੋ ਮਨ ਹੀ ਇਸੁ ਪੁਰਖ-
ਕਾ ਪਰਮ ਸ਼ਤ੍ਰੂ ਹੈ। ਅਰ ਸਰਬਦਾ ਇਸ ਕਉ ਦੁਖਹੁ ਵਿਖੇ ਡਾਰਤਾ ਹੈ। ਪਰ ਜੋ ਪੁਰਖ
ਮਨ ਰੂਪੀ ਸ਼ਤ੍ਰੂ ਕਉ ਵਿਰੁਧ ਕਰ ਕੇ ਜੀਤਨੇ ਕਾ ਜਤਨ ਨਹੀਂ ਕਰਤਾ। ਅਰ ਅਵਰ ਪੰਥਹੁ
ਕੇ ਵਾਦ ਵਿਵਾਦ ਅਰ ਵਿਰੁਧ ਵਿਖੇ ਆਸ਼ਕਤ ਹੋਤਾ ਹੈ। ਤਬ ਐਸੇ ਜਾਣਿਆ ਜਾਤਾ ਹੈ। ਜੋ
ਅਪਨਾ ਮਨ ਹੀ ਉਸ ਕਉ ਪੜ੍ਹਾਨ ਚਾਹਤਾ ਹੈ। ਬਹੁੜ ਇਸ ਕੇ ਰਿਦੇ ਵਿਖੇ ਜੋ ਮਲੀਨ ਸੁ-
ਭਾਵ ਹੈ। ਜੈਸੇ ਈਰਖਾ ਅਰ ਅਭਿਮਾਨ ਅਰ ਦੰਭ ਅਰ ਧਨ ਕੀ ਪ੍ਰੀਤਿ ਆਦਿਕ ਜੇਤੇ ਅਵ-
ਗੁਣ ਹੈਂ। ਸੋ ਇਸ ਜੀਵਹੁ ਕੀ ਬੁਧ ਕਉ ਨਾਸ ਕਰਨੇ ਹਾਰੇ ਹੋਏ ਨਹੀਂ ਅਰ ਰਿਦੇ ਭ੍ਰਸ਼ਟ ਕ-
ਰਨੇ ਹਾਰੇ ਹੈਂ। ਅਰ ਜੋ ਪੁਰਖ ਐਸੇ ਸੁਭਾਵਹੁ ਕਉ ਦੂਰ ਕਰਨੇ ਕਾ ਜਤਨ ਨ ਕਰੈ ਅਵਰ
ਪਰਵਿਰਤਿ ਮਾਰਗ ਕੀ ਕ੍ਰਿਆ ਕਰ ਕੇ ਸਾਵਧਾਨ ਹੋਇ ਕਰ ਬਾਰੰਬਾਰ ਨ ਵੀਚਾਰ ਕਰੈ। ਤ-
ਬ ਤਿਸ ਕਰ ਵਿਦਿਆ ਕਾ ਪੜ੍ਹਾਵਣਾ ਐਸਾ ਹੈ। ਜੈਸੇ ਕੋਈ ਪੁਰਖ ਚੋਰ ਕੇ ਤਲਵਾਰ ਦੇਵੈ
। ਬਹੁੜ ਜਬ ਇਸ ਪ੍ਰਕਾਰ ਸ੍ਰਵਣ ਕਰੈ। ਅਰ ਆਗੇ ਤੇ ਪ੍ਰਸੰਨ ਕਰੈ। ਜੋ ਤਰਵਾਰ ਤਉ
ਚੋਰ ਕਉ ਸੁਭ ਮਾਰਗ ਵਿਖੇ ਨਹੀਂ ਲਗਾਵਤੀ। ਪਰ ਵਿਦਿਆ ਕਾ ਪੜ੍ਹਨਾ ਤੋ ਐਸਾ ਹੈ। ਜੋ ਕ-
ਦਾਪ ਇਸ ਕੀ ਮਨਸਾ ਸਹਕਾਮ ਹੋਵੈ। ਤਉ ਭੀ ਵਿਦਿਆ ਕੇ ਬਲ ਕਰ ਕੇ ਅਕਸਮਾਤ ਨਿ-

ਹਕਾਮ ਹੋਇ ਜਾਤਾ ਹੈ। ਤਬ ਇਸ ਕਾ ਉਤਰ ਇਹ ਹੈ ਜੋ ਨਾਨਾ ਪ੍ਰਕਾਰ ਕੇ ਮਤਹੁ ਅਰ ਪੰਥਹੁ 
ਕੀ ਜੋ ਵਿਦਿਆ ਹੈ ਜੋ ਇਸ ਵਿਦਿਆ ਕਰਕੈ ਸੋ ਕਦਾਚਿਤ ਨਿਹਕਾਮਤਾ ਨਹੀਂ ਉਪ-
ਜਤੀ। ਕਾਹੇ ਤੇ ਜੋ ਇਸ ਵਿਦਿਆ ਕਰਕੇ ਈਰਖਾ ਅਰ ਅਭਿਮਾਨਤਾ ਕੀ ਪ੍ਰਬਲਤ
ਹੋਤੀ ਹੈ। ਤਾਂ ਤੇ ਜਿਸ ਵਿਦਿਆ ਕਰਕੇ ਨਿਹਕਾਮਤਾ ਉਤਪਤਿ ਹੋਤੀ ਹੈ। ਅਰ ਭੋਗਹੁ
ਤੇ ਮੁਕਤ ਹੋਤਾ ਹੈ। ਸੋ ਵਿਦ੍ਯਾ ਸੰਤ ਜਨਹੁ ਕੇ ਜਥਾਰਥ ਬਚਨ ਹੈਂ। ਜੋ ਇਹ ਵਿਦਿ-
ਆ ਐਸੀ ਹੈ। ਜੋ ਸਰਬ ਮਾਨੁਖਹੁ ਕਾ ਅਧਿਕਾਰ ਹੈ। ਅਰ ਸਭ ਕਿਸੀ ਕਉ ਲਾਭਦਾ-
ਇਕ ਹੈ। ਅਰ ਜਬ ਕੋਈ ਪੁਰਖੁ ਕਠੋਰ ਚਿਤ ਹੋਵੈ। ਅਰ ਉਸ ਕੀ ਮਨਸਾ ਮਲੀਨ
ਹੋਵੈ। ਤਬ ਵਹੁ ਪੁਰਖ ਅਕਸਮਾਤ੍ ਲਾਭ ਤੇ ਅਪ੍ਰਾਪਤਿ ਭੀ ਰਹਿ ਜਾਤਾ ਹੈ। ਅਰ
ਜੋ ਪੁਰਖੁ ਇਸ ਉਤਮ ਵਿਦਿਆ ਕਾ ਵੇਤਾ ਹੈ। ਅਰ ਅਪਨੇ ਅੰਤਰ ਕਛੁਕ ਮਾਨ ਕੀ
ਅਭਿਲਾਖਾ ਦੇਖੈ। ਤਬ ਉਸ ਕਉ ਚਾਹੀਤਾ ਹੈ ਜੋ ਕਿਸੀ ਕਉ ਉਪਦੇਸ਼ ਨ ਕਰੈ।
ਕਾਹੇ ਤੇ ਜੋ ਜਦਪਿ ਉਪਦੇਸ਼ ਕਰਕੇ ਅਵਰ ਮਾਨੁਖਹੁ ਕਉ ਗੁਣ ਹੋਤਾ ਹੈ। ਪਰ ਮਾ-
ਨ ਕੀ ਅਧਿਕਤਾ ਕਰਕੇ ਉਸ ਕਉ ਭਗਵੰਤ ਕੀ ਓਰ ਤੇ ਅਵਗੁਣ ਹੋਇ ਜਾਤਾ ਹੈ। ਤਬ
ਇਸ ਕਾ ਦ੍ਰਿਸ਼੍ਟ ਇਹੁ ਹੈ। ਜੈਸੇ ਦੀਪਕ ਕਰਕੇ ਮੰਦਰ ਵਿਖੇ ਪ੍ਰਕਾਸ਼ ਹੋਤਾ ਹੈ। ਪਰ
ਵਹੁ ਦੀਪਕ ਖਿਣ ਖਿਣ ਵਿਖੇ ਘਟਤਾ ਜਾਤਾ ਹੈ। ਇਸੀ ਕਾਰਣ ਤੇ ਏਕ ਸੰਤ ਜਨ ਨੇ
ਪੋਥੀਅਹੁ ਕੇ ਸਾਥ ਸੰਦੂਕ ਧਰਤੀ ਵਿਖੇ ਗਾਡ ਦੀਏ ਥੇ। ਅਰ ਵਹੁ ਸਰਬ ਵਿਦਿਆ-
ਕਾ ਵੇਤਾ ਥਾ। ਤਬ ਕਿਸੀ ਨੇ ਪੂਛਿਆ ਜੋ ਤੁਮ ਉਪਦੇਸ਼ ਨਹੀ ਕਰਤੇ। ਬਹੁੜ ਸੰਤ ਜ-
ਨ ਨੇ ਕਹਾ ਜੋ ਮੇਰੇ ਰਿਦੇ ਵਿਖੇ ਮੋਨ ਕਰ ਰਹਿਣੇ ਕੀ ਅਭਿਲਾਖਾ ਹੋਤੀ ਹੈ। ਤਬ ਮੁਝ
ਕਉ ਉਪਦੇਸ਼ ਕਰਨਾ ਪਰਵਾਣ ਥਾ। ਪਰ ਮੈ ਅਪਨੇ ਰਿਦੇ ਵਿਖੇ ਉਪਦੇਸ਼ ਕਰਣੇ
ਕੀ ਅਭਿਲਾਖਾ ਅਧਿਕ ਦੇਖਤਾ ਹੂੰ। ਤਾਂ ਤੇ ਉਪਦੇਸ਼ ਕਉ ਤਿਆਗ ਕਰਕੇ ਮੈਂਨੇ ਮੋਨ
ਕੋ ਅੰਗੀਕਾਰ ਕੀਆ ਹੈ। ਇਸੀ ਪਰ ਏਕ ਸੰਤ ਜਨ ਨੇ ਏਕ ਜਗਿਆਸੀ ਕਉ ਕਹਾ-
ਥਾ ਜੋ ਤੇਰੀ ਅਵਸਥਾ ਤੌਂ ਉਤਮ ਹੈ। ਪਰ ਜਬ ਤੁਮ ਕਉ ਮਾਇਆ ਕੀ ਪ੍ਰੀਤ ਨ ਹੋ-
ਤੀ। ਤਬ ਉਸ ਨੇ ਪੂਛਿਆ ਜੋ ਮਾਇਆ ਸਾਥ ਮੇਰੀ ਪ੍ਰੀਤ ਕਿਉਂਕਰ ਰਹੈ। ਬਹੁੜ
ਉਨਹੁ ਨੇ ਕਹਾ ਜੋ ਜਗਤ ਕੋ ਮਿਲਾਪ ਅਰ ਉਪਦੇਸ਼ ਕਰਣੇ ਵਿਖੇ ਤੇਰੀ ਅਧਿਕ ਰੁ-
ਚੇ ਹੈ। ਤਬ ਉਸ ਜਗਿਆਸੀ ਜਨ ਨੇ ਕਹਾ ਜੋ ਮੈਨੇ ਅਬ ਇਸ ਤੇ ਆਗੇ ਉਪਦੇਸ਼ ਕਰ-
ਣੇ ਕਾ ਤਿਆਗ ਕੀਆ। ਤਾਤਪਰਜ ਇਹ ਜੋ ਵਿਦਿਆ ਪੜ੍ਹਨੇ ਅਰ ਪੜ੍ਹਾਵਣੇ ਹਾਰਾ
ਨਿਹਕਾਮ ਚਿਤ ਕੋਈ ਵਿਰਲਾ ਹੋਤਾ ਹੈ। ਤਾਂ ਤੇ ਅਧਿਕਾਰੀ ਬਿਨਾ ਵਿਦਿਆ ਕਾ ਪੜ੍ਹਾ-
ਵਣਾ ਹੀ ਪਾਪੁ ਹੈ। ਅਰ ਪੜ੍ਹਾਵਣਾ ਭੀ ਉਸੀ ਕੋ ਪਰਧਾਨ ਹੈ। ਜਿਸ ਕਉ ਅਪ-

ਣੀ ਮਾਨ ਕਾ ਪ੍ਰੋਜਨ ਕਛੁ ਨਾ ਹੋਵੈ ॥ ਤਬ ਐਸੇ ਉਪਦੇਸ ਦੇਣੇ ਹਾਰੇ ਕਉ ਇਕਾਂਤ ਰਹਣੇ
ਤੇ ਉਪਦੇਸ਼ ਕਰਨਾ ਵਿਸ਼ੇਖ ਹੈ ॥ ਪਰ ਉਪਦੇਸ਼ ਸੁਣਨੇ ਹਾਰੇ ਕਉ ਇਸ ਪ੍ਰਕਾਰ ਚਾ-
ਹੀਤਾ ਹੈ ਜੋ ਉਪਦੇਸ਼ ਕਰਣੇ ਹਾਰੇ ਪਰ ਦੋਖ ਦ੍ਰਿਸ਼ਟ ਨ ਕਰੈ ॥ ਅਰ ਐਸੇ ਨ ਜਾਨੈ ਜੋ
ਇਹ ਅਪਣੀ ਮਾਨ੍ਤ ਕੇ ਨਿਮਿਤ ਮੁਝ ਕਉ ਉਪਦੇਸ਼ ਕਰਤਾ ਹੈ ॥ ਤਬ ਅਪਣੇ ਕਲ੍ਯਾ-
ਣ ਕੇ ਨਿਮਿਤ ਜਥਾਰਥ ਉਪਦੇਸ਼ ਕਉ ਅੰਗੀਕਾਰ ਕਰੈ ॥ ਅਰ ਉਸਕੇ ਊਪਰ ਭਾਵਨਾ ਸੁ-
ਧ ਕਰੈ ਜਿਸਕਾ ਰਿਦਾ ਮਲੀਨ ਹੋਤਾ ਹੈ ॥ ਸੋ ਅਵਰਹੁ ਪਰ ਭੀ ਮਲੀਨ ਭਾਵਨਾ ਰਾਖਤਾ ਹੈ
ਅਰ ਉਸਕੋ ਭੀ ਅਪਣੀ ਨਿਆਂਈ ਜਾਣਤਾ ਹੈ ॥ ਬਹੁੜ ਦੂਸਰਾ ਲਾਭ ਇਹ ਹੈ ॥ ਜੋ ਜੀ-
ਵਹੁ ਕਉ ਪ੍ਰਸੰਨਤਾ ਪੁਚਾਵਨੀ ਭੀ ਸੰਗਤ ਕਰਕੇ ਪ੍ਰਾਪਤਿ ਹੋਤੀ ਹੈ ॥ ਕਾਹੇ ਤੇ ਜੋ ਜਿਸ
ਪੁਰਖ ਨੇ ਇਕਾਂਤ ਕਉ ਅੰਗੀਕਾਰ ਕੀਆ ਹੈ ॥ ਸੋ ਕਿਸੀ ਕੀ ਸੇਵਾ ਨਹੀ ਕਰਤਾ ॥ ਅਰ
ਜੋ ਪੁਰਖ ਕਿਸੀ ਕੀ ਸੇਵਾ ਕਰਕੇ ਪ੍ਰਸੰਨ ਕਰਤਾ ਹੈ ॥ ਤਬ ਉਸਕੋ ਪ੍ਰਸੰਨਤਾ ਭੀ ਪਹੁੰ-
ਚਤੀ ਹੈ ॥ ਬਹੁੜ ਤੀਸਰਾ ਲਾਭ ਇਹ ਹੈ ਜੋ ਸਹਣ ਸੀਲਤਾ ਆਦਿਕ ਜੇਤੇ ਗੁਣ ਹੈਂ
ਸੋ ਇਹ ਭੀ ਸੰਗਤ ਵਿਖੇ ਪ੍ਰਾਪਤਿ ਹੋਤੇ ਹੈਂ ॥ ਕਾਹੇ ਤੇ ਜੋ ਜਿਸ ਪੁਰਖ ਕਾ ਮਿਲਾਪ ਹੀ
ਕਿਸੀ ਸਾਥ ਨ ਹੋਵੈ ਸੋ ਸਹਨ ਸੀਲਤਾ ਕਿਸ ਪ੍ਰਕਾਰ ਕਰੈ ॥ ਪਰ ਜਗਿਆਸੀ ਕੋ
ਸਹਨ ਸੀਲਤਾ ਅਰ ਧੀਰਜ ਆਦਿਕ ਅਭਗੁਣ ਅਵਸਮੇਵ ਚਾਹੀਤੇ ਹੈਂ ॥ ਅਰ
ਅਧਿਕ ਲਾਭ ਦਾਇਕ ਹੈਂ ਇਸ ਕਰਕੇ ਜੋ ਇਸ ਪੁਰਖ ਕਾ ਸੁਭਾਵ ਕਣੀ ਭਲਾ ਹੋ
ਤਾ ਹੈ ਤਬ ਦੂਸਰਹੁ ਕੇ ਵਚਨਹੁ ਕੋ ਸਹਾਰਤਾ ਹੈ ਇਸੀ ਕਾਰਨ ਤੇ ਜਗਿਆਸੀ ਜਨ
ਹੁ ਨੇ ਭਿਛਿਆ ਆਦਿਕ ਕਰਮਹੁ ਕਉ ਅੰਗੀਕਾਰ ਕੀਆ ਹੈ ॥ ਜੋ ਐਸੀ ਕ੍ਰਿਯਾ ਕਰ
ਕੇ ਪ੍ਰਥਮ ਤਉ ਅਭਿਮਾਨ ਦੂਰ ਹੋਤਾ ਹੈ ॥ ਜਬ ਲੋਕਹੁ ਕੀ ਤਾੜਨਾ ਅਰ ਦੁਰਬਚਨ
ਕਉ ਸੁਣਕਰ ਖਿਮਾ ਅਰ ਸਹਣ ਸੀਲਤਾ ਕੋ ਬਢਾਵਤੇ ਹੈਂ ਸੋ ਜਦਪਿ ਇਸ ਸਮੇ
ਵਿਖੇ ਲੋਕਹੁ ਕੀ ਮਾਮਨਾ ਅਰ ਧਨ ਅਰ ਮਾਨ ਕੇ ਨਿਮਿਤ ਹੂਈ ਹੈ ॥ ਅਰ ਆਦ ਅ-
ਵਸਥਾ ਵਿਖੇ ਮਹਾਂ ਪੁਰਖਹੁ ਨੇ ਭਿਛਿਆ ਆਦਿਕ ਕਰਮ ਇਸ ਹੀ ਕਾਰਨ ਕਰਕੇ
ਪਰਵਾਨ ਕੀਏ ਹੈਂ ॥ ਅਰ ਜੋ ਪੁਰਖ ਕਿਸੀ ਕਾ ਬਚਨ ਸਹ ਨ ਸਕੈ ॥ ਤਬ ਇਕੰਤ
ਰਹਨਾ ਹੀ ਭਲਾ ਹੈ ॥ ਕਾਹੇ ਤੇ ਜੋ ਜਿਸਕਾ ਸੁਭਾਵ ਸਹਨ ਸੀਲ ਨਹੀ ਹੋਤਾ ਤਬ ਓਹੁ
ਲੋਕਹੁ ਕੇ ਵਾਦ ਵਿਵਾਦ ਵਿਖੇ ਅਸਕਤ ਹੋ ਜਾਤਾ ਹੈ ॥ ਤਾਤ ਪਰਜ ਇਹ ਜੋ ਖਿਮਾ ਅ
ਰ ਸਹਣ ਸੀਲਤਾ ਜੋ ਜਗਿਆਸੀ ਕੇ ਧਰਮ ਕਉ ਦ੍ਰਿੜ ਕਰਨੇ ਹਾਰੀ ਹੈ ॥ ਸੋ ਤਿਸ
ਕਉ ਇਕਾਂਤ ਵਿਖੇ ਪਾਇ ਨਹੀ ਸਕੀਤਾ ॥ ਅਰ ਜੋ ਪੁਰਖ ਉਪਦੇਸ਼ ਕਰਨੇ ਹਾਰ
ਹੈ ॥ ਤਬ ਉਸਕਉ ਭੀ ਇਕਾਂਤ ਰਹਨਾ ਪਰਵਾਨ ਨਹੀਂ ॥ ਤਾਂ ਤੇ ਪ੍ਰਸਿਧ ਹੂਆ ਜੋ

ਸੰਗਤ ਕੇ ਗੁਣ ਅਰ ਦੋਖ ਵਰਨਨ ਨਾਮ ਸਰਗ ਹਾ ੪॥ ॥ਅਬ ਪਾਂਚਵੇਂ ਸਰਗ
ਵਿਖੇ ਰਾਜਨੀਤ ਕਾ ਵਰਨਨ ਹੋਵੇਗਾ। ਤਾਂ ਤੇ ਜਾਣ ਤੂੰ ਜੋ ਰਾਜਨੀਤ ਕਰਨੀ ਭੀ ਮਹਾ
ਉਤਮ ਹੈ ਪਰ ਜੋ ਪੁਰਖ ਵੀਚਾਰ ਕੀ ਮ੍ਰਿਜਾਦਾ ਸੰਜੁਗਤ ਰਾਜ ਵਿਖੇ ਵਰਤਤਾ ਹੈ। ਤ-
ਬ ਭਗਵੰਤ ਕਾ ਨਿਕਟ ਵਰਤੀ ਹੋਤਾ ਹੈ। ਪਰ ਜੋ ਪੁਰਖ ਰਾਜਾ ਵਿਖੇ ਧਰਮ ਕੀ ਮ੍ਰਿਜਾ-
ਦਾ ਕੋ ਤਿਆਗ ਦੇਤਾ ਹੈ ਤਬ ਅਪਨੀ ਮਨ ਕੀ ਬਾਸ਼ਨਾ ਕਾ ਦਾਸ ਹੋਤਾ ਹੈ ਅਰ ਉਸ ਕਉ
ਮਹਾਰਾਜ ਕੀ ਓਰ ਤੇ ਧ੍ਰਿਕਾਰ ਹੋਤੀ ਹੈ। ਕਾਹੇ ਤੇ ਜੋ ਸਰਬ ਉਪਾਵਹੁ ਕਾ ਮੂਲ ਧਰਮਹੀ-
ਣ ਰਾਜਾ ਹੈ। ਅਰ ਧਰਮਾਤਮਾ ਰਾਜਾ ਵਹੀ ਹੋਤਾ ਹੈ ਜਿਸ ਕੋ ਵਿਚਾਰ ਕੀ ਬੁਧਿ ਹੋਤੀ ਹੈ।
ਅਰ ਜਿਸ ਕਾ ਸੁਭਾਵ ਸਾਂਤਕੀ ਹੋਤਾ ਹੈ ਸੋ ਰਾਜਨੀਤ ਕੀ ਵਿਦਿਆ ਭੀ ਅਪਾਰ ਹੈ। ਅਰ
ਇਸ ਵਿਦਿਆ ਕਾ ਤਾਤਪ੍ਰਜ ਇਹ ਹੈ। ਜੋ ਪ੍ਰਿਥਮੇ ਵਹੁ ਰਾਜਾ ਇਸ ਤੇ ਭੇਦ ਕੋ ਜਾਣੈ। ਜੋ
ਮੈਂ ਇਸ ਜਗਤ ਵਿਖੇ ਕਿਸ ਕਾਰਜ ਨਮਿਤ ਆਇਆ ਹੂੰ ਬਹੁੜ ਕਿਸ ਅਸਥਾਨ ਵਿਖੇ
ਜਾਵਉਗਾ। ਅਰ ਇਉ ਭੀ ਜਾਣੈ ਜੋ ਈਹਾਂ ਮੈਂ ਪਰਦੇਸੀ ਹੂੰ ਅਰ ਇਹ ਸੰਸਾਰ ਭੀ ਇ-
ਕ ਮਜਲ ਕੀ ਆਦਿ ਵਿਖੇ ਪਿਪੂੜਾ ਹੈ। ਅਰ ਅੰਤਿ ਮਸਾਣ ਹੈ। ਬਹੁੜ ਇਹ ਦਿਨ
ਅਰ ਮਾਸ ਅਰ ਬਰਖ ਭੀ ਮਾਰਗ ਕੇ ਜੋਜਨ ਅਰ ਕੋਸ ਪ੍ਰਗਟ ਹੈਂ। ਜੋ ਇਸ ਪ੍ਰਕਾਰ
ਕਾਲ ਬੀਤਣੇ ਕਰਕੇ ਸਰਬਦਾ ਮੈਂ ਪਰਲੋਕ ਕੇ ਨਿਕਟ ਪਹੁੰਚਤਾ ਜਾਤਾ ਹੂੰ। ਬਹੁੜ
ਜਿਸ ਅਸਥਾਨ ਵਿਖੇ ਮੈਨੇ ਜਾਇਕਰ ਇਸਥਿਤ ਹੋਵਣਾ ਹੈ। ਸੋ ਵਹੁ ਅਸਥਾਨ ਇਸ
ਸੰਸਾਰ ਕੀ ਜਾਗ੍ਰਤ ਤੇ ਭਿੰਨ ਹੈ। ਤਾਂ ਤੇ ਜੈਸੇ ਕਿਸੀ ਪੁਰਖ ਕਾ ਮਾਰਗ ਪੁਲ ਕੇ ਊਪਰ
ਹੋਵੈ ਅਰ ਵਹੁ ਪੁਰਖ ਸਾਰਾ ਦਿਨ ਉਸ ਹੀ ਪੁਲ ਕਉ ਪੜਾ ਬਨਾਵੈ ਅਰ ਆਪਨੇ
ਮਾਰਗ ਕੀ ਮੰਜਲ ਕਉ ਬਿਸਾਰ ਦੇਵੈ ਤਬ ਵਹੁ ਮਹਾਂ ਮੂਰਖ ਕਹੀਤਾ ਹੈ। ਤੈਸੇ ਹੀ ਇ-
ਹ ਸੰਸਾਰ ਰੂਪੀ ਪੁਲ ਹੈ। ਅਰ ਜੋ ਪੁਰਖ ਮੂਰਖ ਹੋਤਾ ਹੈ ਸੋ ਇਸ ਹੀ ਸੰਸਾਰ ਕੇ ਕਾ-
ਰਜਹੁ ਕਉ ਸੰਪੂਰਨ ਕੀਆ ਚਾਹਤਾ ਹੈ। ਅਰ ਜੋ ਪੁਰਖ ਬੁਧਵਾਨ ਹੈਂ ਸੋ ਅਵਰ
ਕਿਸੀ ਕਾਰਜ ਕੀ ਓਰ ਤੇ ਸੁਰਤ ਨਹੀ ਦੇਤਾ ਅਰ ਸਰਬਦਾ ਪਰਲੋਕ ਮਾਰਗ ਕੇ
ਤੋਸ਼ੇ ਕਉ ਬਨਾਇਆ ਚਾਹਤਾ ਹੈ। ਅਰ ਮਾਇਆ ਕੇ ਪਦਾਰਥਹੁ ਕਉ ਕਾਰਜ ਮਾਤ੍ਰ
ਅੰਗੀਕਾਰ ਕਰਤਾ ਹੈ। ਬਹੁੜ ਕਾਰਜ ਮਾਤ੍ਰ ਤੇ ਅਧਿਕ ਜੋ ਭੋਗ ਬਿਲਾਸ ਹੈ ਸੋ ਤਿਨ
ਕਉ ਬਿਖ ਕੀ ਨਿਆਈ ਜਾਣਤਾ ਹੈ। ਅਰ ਇਉ ਭੀ ਸਮਝਤਾ ਹੈ ਜੋ ਜੇਤਾ ਰੂਪ ਅਰ ਸੁ-
ਰਨ ਏਕਠਾ ਕਰਤਾ ਹੈ ਸੋ ਮ੍ਰਿਤਕ ਕੇ ਸਮੇਂ ਸਭੀ ਖਜਾਨੇ ਭਸਮ ਹੋ ਜਾਵਹਿਗੇ। ਅਰਬ ਇਹੁ
ਜੋ ਕਿਸੀ ਕਾਮ ਨ ਆਵਹਿੰਗੇ। ਅਰ ਅੰਤ ਕਾਲ ਚਿਤ ਕਉ ਉਨ ਕੇ ਵਿਜੋਗ ਕਾ ਦੁਖ ਪ੍ਰਾਪਤ
ਹੋਵੈਗਾ। ਤਾਂ ਤੇ ਮਾਇਆ ਕੀ ਸਗਲ ਸਾਮਿਗ੍ਰੀ ਕਾ ਇਹ ਸਾਰ ਹੈ ਜੋ ਜਿਸ ਕਰਕੇ ਸਰੀਰ ਕਾ

ਖਾਨ ਪਾਨ ਆਦਿਕ ਕਾਰਜ ਸਿੱਧ ਹੋਵੈ। ਅਰ ਇਸ ਤੇ ਅਧਿਕ ਸਰਬ ਸਾਮਿਗ੍ਰੀ ਹੀ ਪਸ-
ਚਾਤਾਪ ਅਰ ਦੁਖਹੁ ਕਾ ਬੀਜ ਹੈ। ਪਰ ਪਦਾਰਥ ਹੁ ਕੇ ਵਿਜੋਗ ਅਰ ਪਸਚਾਤਾਪ ਕਾ ਜੋ
ਦੁਖ ਹੈ ਸੋ ਇਹ ਦੁਖ ਤੇ ਪਾਪ ਰਹਿਤ ਮਾਇਆ ਕੇ ਸੰਚਨੇ ਕਰ ਭੀ ਹੋਤਾ ਹੈ ਅਰ ਜੋ ਪੁਰਖ
ਪਾਪਹੁ ਸਹਿਤ ਮਾਇਆ ਕੋ ਸੰਚਤਾ ਹੈ। ਤਬ ਉਸ ਕੇ ਪਰਲੋਕ ਵਿਖੇ ਭੀ ਤਾੜਨਾ ਹੋਤੀ
ਹੈ। ਅਰ ਤਮੋਗੁਣ ਕਰ ਕੇ ਜੋ ਉਸ ਕੀ ਮਾਇਆ ਕਉ ਹਿਰ ਲੇਤਾ ਹੈ ਸੋ ਤਿਨ ਕਾ ਰਿਣੀ ਹੋਤ
ਹੈ। ਅਰ ਇਹ ਵਾਰਤਾ ਭੀ ਨਿਰਸੰਦੇਹ ਹੈ ਜੋ ਹਠ ਅਰ ਪੁਰਖਾਰਥ ਬਿਨਾ ਕਿਸੀ ਪ੍ਰਕਾਰ ਭੋ-
ਗਹੁ ਤੇ ਰਹਿਤ ਨਹੀਂ ਹੋਸਕਤਾ ਪਰ ਜਿਸ ਪੁਰਖ ਕੀ ਪ੍ਰਤੀਤ ਅਰ ਬੁਧ ਦ੍ਰਿੜ ਹੋਤੀ ਹੈ।
ਤਬ ਵਹੁ ਐਸੇ ਸਮਝਤਾ ਹੈ ਜੋ ਇਹ ਇੰਦ੍ਰੀ ਆਦਿਕ ਭੋਗ ਕਛੁਕ ਕਾਲ ਕੇ ਪੀਛੇ ਸਭ ਹੀ ਵਿ-
ਰਸ ਹੋ ਜਾਵਹਿਗੇ। ਅਰ ਅਬ ਭੀ ਦੁਖ ਰੂਪ ਹੈਂ। ਬਹੁੜ ਪਰਲੋਕ ਕਾ ਸੁਖ ਜੋ ਆਤਮ ਰਸ
ਹੈ ਸੋ ਸਰਬਦਾ ਪਰਮਾਨੰਦ ਸਰੂਪ ਹੈ। ਅਰ ਸਾਰੀ ਪਾਤਿਸ਼ਾਹੀ ਹੈ। ਅਰ ਸਭ ਨਹੁ ਵਿ-
ਘਨਹੁ ਤੇ ਰਹਿਤ ਹੈ। ਜੋ ਜਿਸ ਪੁਰਖ ਕਉ ਪ੍ਰਤੀਤ ਦ੍ਰਿੜ ਹੋ ਜਾਤੀ ਹੈ। ਤਬ ਉਸ ਕਉ ਭੋਗ-
ਹੁ ਕਾ ਤਿਆਗ ਕਰਨਾ ਸੁਗਮ ਹੋਤਾ ਹੈ। ਅਰ ਇਸ ਕਾ ਦ੍ਰਿਸ਼ਟਾਂਤ ਇਹ ਹੈ। ਜੋ ਜੈਸੇ ਕਿਸੀ
ਪੁਰਖ ਕਾ ਮਹਾਂ ਪ੍ਰੀਤਮ ਹੋਵੈ। ਅਰ ਉਸ ਪੁਰਖ ਕਉ ਇਸ ਪ੍ਰਕਾਰ ਕਹੀਐ ਜੋ ਜਬ ਤੂੰ
ਅਬ ਹੀ ਰਾਤ੍ਰ ਅਪਨੇ ਪ੍ਰੀਤਮ ਕਾ ਮਿਲਾਪ ਕਦਾਚਿਤ ਹੋਵੇਗਾ। ਅਰ ਅਬ ਤੂੰ ਅਬ ਕੀ ਰਾ-
ਤ੍ਰ ਅਪਣੇ ਪ੍ਰੀਤਮ ਕੇ ਮਿਲਾਪ ਕਾ ਤਿਆਗ ਕਰਹਿਗਾ। ਤਬ ਵਹੁ ਪ੍ਰੀਤਮ ਸਰਬਦਾ ਤੇਰੇ
ਪਾਸ ਹੀ ਰਹੇਗਾ। ਅਰ ਔਰ ਤੇਰਾ ਵਿਰੁਧੀ ਭੀ ਕੋਈ ਨ ਹੋਵੇਗਾ। ਜੋ ਜਦਪਿ ਉਸ ਪ੍ਰੀਤ-
ਮ ਕੇ ਸਾਥ ਉਸ ਪੁਰਖ ਕੀ ਪ੍ਰੀਤ ਅਧਿਕ ਹੋਤੀ ਹੈ। ਤਉ ਭੀ ਏਕ ਰਾਤ੍ਰ ਕਾ ਤਿਆਗ ਕਰਨ
ਸੁਗਮ ਹੋਤਾ ਹੈ। ਕਾਹੇ ਤੇ ਜੋ ਏਕ ਰਾਤ੍ਰ ਕੇ ਮਿਲਨੇ ਕਉ ਤਿਆਗਣੇ ਵਿਖੇ ਹੀ ਉਸ ਕਉ
ਸਰਬਦਾ ਪ੍ਰੀਤਮ ਕੇ ਮਿਲਾਪ ਕੀ ਆਸ਼ਾ ਹੋਤੀ ਹੈ ਤੈਸੇ ਬੁਧਵਾਨ ਪੁਰਖ ਐਸੇ ਸਮਝਤ
ਹੈ। ਜੋ ਪ੍ਰਿਥਮੇ ਤਉ ਇਹ ਸੰਸਾਰ ਕੀ ਆਰਬਲਾ ਤੁਛ ਮਾਤ੍ਰ ਹੈ। ਅਰ ਜੇਤੇ ਭੋਗ ਪਦਾ-
ਰਥ ਹੈਂ। ਸੋ ਖਿਣ ਖਿਣ ਵਿਖੇ ਪ੍ਰਣਾਮੀ ਹੋਤੇ ਜਾਤੇ ਹੈਂ। ਅਰ ਆਤਮਾ ਕਾ ਆਨੰਦ ਐਸ
ਹੈ। ਜੋ ਉਸ ਸੁਖ ਕਾ ਕਦਾਚਿਤ ਅੰਤ ਨਹੀ ਆਵਤਾ। ਅਰੁ ਜਿਸ ਸੁਖ ਕਾ ਅੰਤ ਹੀਨ-
ਹੋਵੈ। ਸੋ ਤਿਸ ਕਾ ਪ੍ਰਣਾਮ ਕੈਸੇ ਵਰਨਨ ਕਰੀਐ। ਅਰ ਇਸ ਮਾਨੁਖ ਕੀ ਆਰਬਲਾ
ਤਉ ਸੌ ਬਰਸ ਪਰਯੰਤ ਹੋਤੀ ਹੈ। ਅਰ ਜਦਪਿ ਇਸ ਤੇ ਅਧਿਕ ਹੋਵੈ। ਅਰ ਉਦੇਯ
ਅਸਤ ਪਰਯੰਤ ਨਿਹਕੰਟਕ ਰਾਜ ਕਉ ਭੀ ਪਾਵੈ। ਤਉ ਭੀ ਜੋ ਆਤਮ ਸੁਖ ਹੈ ਸੋ ਅੰਤ ਤੇ
ਰਹਿਤ ਹੈ। ਸੋ ਤਿਸ ਕੀ ਅਪੇਖਿਆ ਕਰ ਕੇ ਦੇਖੀਐ। ਤਬ ਇਹ ਆਰਬਲਾ ਅਰ ਇਹ ਸੁ-
ਖ ਸਭ ਹੀ ਕਿੰਚਿਤ ਮਾਤ੍ਰ ਹੈਂ। ਬਹੁੜ ਜਬ ਕਿਸੀ ਕਉ ਇਸ ਸੰਸਾਰ ਕੇ ਸੁਖ ਅਰ ਦੁਖ ਰੱਤ੍ਰ

ਵਰਤੀ ਰਾਜ ਸਰਬਦਾ ਭੀ ਪ੍ਰਾਪਤਿ ਹੋਵੈ ॥ ਤਉ ਭੀ ਮਹਾਂ ਮਲੀਨ ਅਰ ਵਿਰਸ ਹੈ ॥ ਕਾ-
ਹੇਤੇ ਜੋ ਇਹ ਸਭ ਹੀ ਸੁਖਹੁ ਦੁਖਹੁ ਸਾਥ ਮਿਲੇ ਹੂਏ ਹੈਂ ॥ ਤਾਂਤੇ ਪਰਮਾਨੰਦ ਅਰ
ਦੁਖਹੂ ਤੇ ਰਹਿਤ ਕਾ ਤਿਆਗ ਕਰਨਾ ਐਸੇ ਸੁਖ ਸਰੂਪ ਕਾ ਅਰ ਇੰਦ੍ਰੀ ਆਦਿਕ
ਸੁਖ ਜੋ ਮਹਾਂ ਮਲੀਨ ਹੈਂ ॥ ਜੋ ਤਿਨਹੁ ਵਿਖੇ ਅਸਕਤਿ ਹੋਵਣਾ ਬਡੀ ਮੂਰਖਤਾ ਹੈ ॥
ਤਾਂਤੇ ਧਰਮਾਤਮਾ ਰਾਜਾ ਅਰ ਉਸਕੇ ਮੰਤ੍ਰੀਅਹੁ ਕਉ ਇਸ ਵਾਰਤਾ ਕਉ ਸਰਬਦ
ਸਮਝਿਆ ਚਾਹੀਤਾ ਹੈ ॥ ਜੋ ਐਸੀ ਸਮਝ ਕਰਕੇ ਭੋਗਹੁ ਤੇ ਰਹਿਤ ਹੋਵਹਿ ਤਬ ਉ-
ਨਕਉ ਰਾਜਨੀਤਾ ਅਰ ਪ੍ਰਜਾ ਕੋ ਸੁਖੇਨ ਰਾਖਣਾ ਅਰ ਜੀਵਹੁ ਪਰ ਦਾਇਆ ਕਰ-
ਣੀ ਸੁਗਮ ਹੋਵੈ ॥ ਅਰ ਰਾਜ ਕਰਣਾ ਭੀ ਉਸ ਹੀ ਕਉ ਪਰਵਾਣ ਹੈ ॥ ਜਿਸਕੋ ਸੰਤ
ਜਨਹੁ ਕੇ ਬਚਨਹੁ ਕੀ ਸਮਝ ਹੋਵੈ ॥ ਅਰ ਮਾਇਆ ਕੇ ਪਦਾਰਥਹੁ ਕੀ ਤ੍ਰਿਸ਼ਨਾ ਨ
ਕਰੈ ॥ ਕਾਹੇਤੇ ਜੋ ਧਰਮਨੀਤ ਸਹਿਤ ਰਾਜ ਕਰਨੇ ਕਉ ਸਰਬ ਜਪਹੁ ਤੇ ਭਗਵੰਤ
ਪ੍ਰੀਤਮ ਰਾਖਤਾ ਹੈ ॥ ਇਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ ॥ ਜੋ ਏਕ ਦਿਨ ਕਾ ਨਿਆ-
ਉ ਵਿਚਾਰ ਕੀ ਮ੍ਰਿਜਾਦਾ ਅਨੁਸਾਰ ਕਰਨਾ ॥ ਸਰਬ ਰਸਹੁ ਕੀ ਤਪਸਿਆ ਤੇ ਵਸ਼ੇਖ ਹੈ
॥ ਅਰ ਇਉ ਭੀ ਕਹਾ ਹੈ ॥ ਜੋ ਧਰਮਾਤਮਾ ਰਾਜਾ ਪਰਲੋਕ ਕੀੜ ਪਤ ਵਿਖੇ ਭਗਵੰ
ਤ ਕੀ ਛਾਇਆ ਤਲੇ ਸੀਤਲ ਰਹੇਗਾ ॥ ਅਰ ਧਰਮਾਤਮਾ ਰਾਜਾ ਭਗਵੰਤ ਕਾ ਪ੍ਰੀ-
ਤਮ ਹੈ ॥ ਅਰ ਧਰਮਹੀਣ ਰਾਜਾ ਭਗਵੰਤ ਤੇ ਬੇਮੁਖ ਰਹਿਤਾ ਹੈ ॥ ਅਰ ਮਹਾਂਪੁਰ
ਖਨੇ ਭਗਵੰਤ ਕੀ ਦੁਹਾਈ ਦੇਕਰ ਕਹਾ ਹੈ ॥ ਜੋ ਧਰਮਾਤਮਾ ਰਾਜਾ ਕਉ ਸਰਬ
ਪ੍ਰਜਾ ਕੇ ਭਜਨ ਕਾ ਫਲ ਹੋਤਾ ਹੈ ॥ ਅਰ ਜਬ ਵਹੁ ਏਕ ਵਾਰ ਮਹਾਰਾਜ ਕਾ ਨਾਮ ਲੇ
ਤਾ ਹੈ ॥ ਤਉ ਭੀ ਉਸ ਕਉ ਸਹੰਸਰ ਜਾਪ ਕਾ ਫਲ ਹੋਤਾ ਹੈ ॥ ਜੋ ਜਬ ਰਾਜਨੀਤ ਕਾ ਐਸ
ਲਾਭ ਹੂਆ ॥ ਤਬ ਚਾਹੀਐ ਜੋ ਵਹੁ ਰਾਜਾ ਭੀ ਭਗਵੰਤ ਕੇ ਉਪਕਾਰ ਕਉ ਜਾਣੈ ॥
ਅਰ ਧਰਮ ਤੇ ਬੇਮੁਖ ਨ ਹੋਵੈ ॥ ਅਰ ਜਬ ਵਹੁ ਰਾਜਾ ਇਸ ਉਪਕਾਰ ਕਾ ਅਕ੍ਰਿਤ
ਘਨ ਹੋਇਕਰ ਅਨੀਤ ਵਿਖੇ ਵਰਤੇ ॥ ਅਰ ਅਪਣੀ ਮਨ ਕੀ ਵਾਸ਼ਨਾ ਕਾ ਦਾਸ ਹੋ
ਵੈ ॥ ਤਬ ਦੁਖਹੁ ਕਾ ਅਧਿਕਾਰੀ ਹੋਤਾ ਹੈ ॥ ਤਬ ਮੈ ਰਾਜਨੀਤ ਕੇ ਧਰਮ ਕੀਆਂ ਕ-
ਛੁਕ ਜੁਗਤਾਂ ਵਰਨਨ ਕਰਤਾ ਹੂੰ ॥ ਜੋ ਪ੍ਰਥਮ ਜੁਗਤਿ ਇਹ ਹੈ ॥ ਜੋ ਜੈਸੇ ਦੁਖ ਅਰ
ਅਪਮਾਨ ਆਪ ਕਉ ਭਲੀ ਪ੍ਰਕਾਰ ਨਹੀ ਲਾਗਤੀ ॥ ਤੈਸੇ ਹੀ ਸਰਬ ਵਿਘਨਹੁ ਤੇ
ਸਰਬ ਪ੍ਰਜਾ ਕੀ ਰਖਿਆ ਕਰਨੀ ਪਰਵਾਣ ਹੈ ॥ ਬਹੁੜ ਜਬ ਐਸੇ ਨ ਕਰੈ ॥ ਤਬ
ਰਾਜਾ ਧਰਮ ਤੇ ਭ੍ਰਿਸ਼ਟ ਹੋਤਾ ਹੈ ॥ ਇਸੀ ਪਰ ਏਕ ਵਾਰਤਾ ਹੈ ॥ ਜੋ ਏਕ ਵਾਰ ਮਹਾਂਪੁ-
ਰਖ ਛਾਇਆ ਕੇ ਤਲੇ ਬੈਠਾ ਥਾ ॥ ਅਰ ਅਵਰ ਲੋਕ ਧੂਪ ਵਿਖੇ ਬੈਠੇ ਥੇ ॥ ਤਬ ਮਹਾਂ

ਪੁਰਖ ਕਉ ਆਕਾਸ਼ ਬਾਣੀ ਹੂਈ ਥੀ। ਜੋ ਤੂੰ ਛਾਇਆ ਕੇ ਨੀਚੇ ਬੈਠਾ ਹੈਂ। ਅਰ ਅ-
ਵਰ ਲੋਕ ਸਭ ਹੀ ਧੂਪ ਵਿਖੇ ਇਸਥਿਤ ਹੈਂ। ਤਾਂਤੇ ਤੁਝ ਕਉ ਐਸੇ ਬੈਠਨਾ ਪਰਵਾ-
ਣ ਨਹੀਂ। ਤਾਤਪਰਜ ਇਹ ਜੋ ਇਸ ਕਿੰਚਿਤ ਮਾਤ੍ਰ ਕਰਮ ਕੀ ਭੀ ਗ੍ਯਾਨ ਹੋਤ ਭਈ
। ਤਾਂਤੇ ਚਾਹੀਐ ਜੋ ਵਹੁ ਰਾਜਾ ਜਿਸ ਵਾਰਤਾ ਵਿਖੇ ਆਪ ਪ੍ਰਸੰਨ ਹੋਤਾ ਹੈ। ਤਬ
ਐਸਾ ਹੀ ਅਵਰ ਪ੍ਰਜਾ ਕੇ ਊਪਰ ਪ੍ਰਮਾਨ ਨ ਕਰੈ। ਅਰ ਜਿਸ ਰਾਜਾ ਕੀ ਮਨ-
ਸਾ ਐਸੀ ਨਿਹਕਾਮ ਨਾ ਹੋਵੈ। ਤਬ ਵਹੁ ਰਾਜਾ ਧਰਮਹੀਣ ਕਹੀਤਾ ਹੈ। ਬਹੁੜ
ਦੂਸਰੀ ਜੁਗਤਿ ਇਹ ਹੈ। ਜੋ ਅਰਥੀ ਕਉ ਨੀਚ ਦ੍ਰਿਸ਼ਟਿ ਸਾਥ ਨ ਦੇਖੈ। ਅਰ
ਊਸ ਕੇ ਦੁਖੀ ਹੋਣੇ ਤੇ ਭੈਮਾਨ ਨ ਹੋਵੈ। ਅਰ ਜਦਪ ਵਹੁ ਰਾਜਾ ਉਸ ਸਮੇਂ ਕੁਛ ਨੇਮ
ਅਥਵਾ ਜਾਪ ਕਰਤਾ ਹੋਵੈ। ਤਬ ਭੀ ਉਸ ਨੇਮ ਕਉ ਤਿਆਗ ਕਰ ਅਰਥੀ ਕਾ ਮਨੋ-
ਰਥ ਪੂਰਨ ਕਰੈ। ਕਾਹੇ ਤੇ ਜੋ ਅਰਥੀ ਕੇ ਅਰਥ ਕਉ ਸੰਪੂਰਨ ਕਰਨਾ ਸਰਬ ਨੇਮ-
ਹੁ ਤੇ ਵਸ਼ੇਖ ਹੈ। ਇਸੀ ਪਰ ਏਕ ਵਾਰਤਾ ਹੈ। ਜੋ ਏਕ ਮਹਾਂ ਧਰਮਾਤਮਾ ਰਾਜਾ ਥਾ।
ਜੋ ਸਾਰਾ ਦਿਨ ਪ੍ਰਜਾ ਕੇ ਕਾਰਜਹੁ ਕਉ ਕਰਤਾ ਹੂਆ ਆਸ੍ਰਮ ਕਉ ਪ੍ਰਾਪਤ ਭਇਆ।
ਬਹੁੜ ਜਬ ਚਾਰ ਘੜੀ ਪਰਜੰਤ ਦਿਨ ਰਹਾ ਤਬ ਜਾਇ ਕਰ ਚੌਹਰੀ ਵਿਖੇ ਸੈਨ ਕਰਰ-
ਹਾ। ਤਬ ਉਸ ਰਾਜਾ ਕੇ ਪੁਤ੍ਰ ਆਇ ਕਰ ਕਹਨੇ ਲਾਗਾ। ਜੋ ਹੇ ਪਿਤਾ ਜੀ ਤੂੰ ਅਚਿੰਤ ਹੋ
ਇਕਰ ਕਿਸ ਨਿਮਿਤ ਸੋ ਰਹਤਾ ਹੈਂ। ਮੈਂ ਤਉ ਇਸ ਵਾਰਤਾ ਤੇ ਅਧਿਕ ਭੈਮਾਨ ਹੋਤਾ ਹੂੰ
। ਜੋ ਅਬ ਹੀ ਕਾਲ ਆਇ ਕਰ ਤੁਝ ਕਉ ਮਾਰ ਲੈਵੈ। ਅਰ ਕੋਈ ਅਰਥੀ ਤੇਰੇ ਦਰਬਾ-
ਰ ਅਪ੍ਰਾਪਤਿ ਹੀ ਰਹਿ ਜਾਵੈ ਅਰ ਤੂੰ ਉਸ ਤੇ ਅਚੇਤ ਹੋਵੈਂ। ਤਬ ਰਾਜਾ ਨੇ ਕਹਾ ਜੋ ਹੇ ਪੁ-
ਤ੍ਰ ਤੂੰ ਸਾਚੁ ਕਹਤਾ ਹੈਂ। ਬਹੁੜ ਵਹੁ ਮਹਾਰਾਜਾ ਉਸ ਹੀ ਸਮੇ ਉਠ ਖੜ੍ਹਾ ਹੂਆ ਅਰ
ਪਰਜਾ ਕੇ ਕਾਰਜਹੁ ਵਿਖੇ ਸਾਵਧਾਨ ਹੋਤ ਭਇਆ। ਬਹੁੜ ਤੀਸਰੀ ਜੁਗਤਿ ਇਹ
ਹੈ। ਜੋ ਅਪਨੇ ਊਪਰ ਅਧਿਕ ਭਾਗਹੁ ਕਾ ਸੁਭਾਵ ਪ੍ਰਬਲ ਨ ਕਰੈ। ਅਰ ਖਾਨ ਪਾਨ ਆ-
ਦਿਕ ਵਿਖੇ ਸੰਜਮ ਤੇ ਰਹਿਤ ਹੋਇ ਕਰ ਅਧਿਕ ਭੋਗਹੁ ਵਿਖੇ ਵਰਤਾ ਹੈ। ਤਬ ਉਸ
ਤੇ ਧਰਮ ਕੀ ਮ੍ਰਿਜਾਦਾ ਨਸ਼੍ਟ ਹੋਤੀ ਹੈ। ਇਸੀ ਪਰ ਏਕ ਧਰਮਾਤਮਾ ਰਾਜਾ ਨੇ ਕਿਸੀ
ਅਪਣੇ ਮਿਤ੍ਰ ਤੇ ਪੂਛਿਆ ਥਾ। ਜੋ ਤੁਮਹੁ ਨੇ ਮੇਰਾ ਕੋਈ ਅਵਗੁਣ ਸੁਣਿਆ ਹੈ ਸੋ ਕਹੁ।
ਤਬ ਉਸ ਮਿਤ੍ਰ ਨੇ ਕਹਾ ਜੋ ਤੁਮ ਰਾਤ੍ਰ ਅਰ ਦਿਨ ਕਾ ਪਹਿਰਾਵਾ ਭਿੰਨ ਭਿੰਨ ਰਾਖਤੇ ਹੋ। ਅ-
ਰ ਭੋਜਨ ਦੋਇ ਤਰਕਾਰੀਆ ਸਾਥ ਖਾਤੇ ਹੋ। ਤਬ ਵਹੁ ਕਹਿਤ ਭਇਆ। ਜੋ ਮੈ ਬਹੁੜ
ਇਹ ਭੀ ਨ ਕਰੂੰਗਾ। ਬਹੁੜ ਚੌਥੀ ਜੁਗਤਿ ਇਹ ਹੈ। ਜੋ ਜਬ ਸ੍ਰਕਤ ਸਭ ਕਾਰਜਹੁ
ਕੋ ਦਇਆ ਸੰਜੁਗਤ ਨਿਰਬਾਹ ਕਰੈ। ਅਰ ਕ੍ਰੋਧ ਤਬ ਹੀ ਕਰੈ ਅਰ ਜਬ ਕੋਈ ਐਸਾ ਹੀ

ਕਠਨ ਕਾਰਜ ਹੋਵੈ। ਜੋ ਕ੍ਰੋਧ ਕੀਏ ਬਿਨਾ ਜਿਸਕਾ ਨਿਰਬਾਹ ਨਾ ਹੋਸਕੈ। ਇਸੀ ਪਰ
ਮਹਾਂਪੁਰਖ ਨੇ ਭੀ ਕਹਾ ਹੈ। ਜੋ ਪ੍ਰਜਾ ਕੇ ਊਪਰ ਜਿਸ ਰਾਜਾ ਕਉ ਸਰਬਦਾ ਦਇਆ ਹੋ
ਤੀ ਹੈ। ਜੋ ਤਿਸਕੇ ਊਪਰ ਭਗਵੰਤ ਭੀ ਦਇਆ ਰਾਖਤਾ ਹੈ। ਅਰ ਇਉਂ ਭੀ ਕਹਾ ਹੈ।
ਜੋ ਰਾਜ ਕਰਨਾ ਤਬਹੀ ਭਲਾ ਹੋਤਾ ਹੈ। ਜਬ ਧਰਮ ਕੀ ਮਿਰਜਾਦਾ ਅਨੁਸਾਰ ਹੋਵੈ।
ਅਰ ਜੋ ਰਾਜਾ ਧਰਮ ਕੀ ਮ੍ਰਿਜਾਦਾ ਤੇ ਭ੍ਰਿਸ਼ਟ ਹੋਤਾ ਹੈ। ਤਬ ਵਹੁ ਰਾਜ ਹੀ ਉਸਕਉ ਨਰ-
ਕਗਾਮੀ ਕਰਤਾ ਹੈ। ਇਸੀ ਪਰ ਏਕ ਰਾਜਾ ਨੇ ਕਿਸੀ ਵਿਦਿਆਵਾਨ ਤੇ ਪੂਛਿਆ ਥਾ। ਜੋ ਰਾ-
ਜਨੀਤ ਵਿਖੇ ਮੁਕਤ ਦਾਇਕ ਧਰਮ ਕੌਨ ਹੈ। ਤਬ ਉਸ ਵਿਦਿਆਵਾਨ ਨੇ ਕਹਾ। ਜੋ ਪ੍ਰਾਪਤ ਰ-
ਹਤ ਧਨ ਕਉ ਉਤਪਤ ਕਰਨਾ। ਅਰ ਜਥਾਰਥ ਹੀ ਕੇ ਮਾਰਗ ਵਿਖੇ ਧਨ ਕੋ ਲਗਾਵਣ
। ਤਬ ਵਹੁ ਰਾਜਾ ਕਹਿਤ ਭਇਆ। ਜੋ ਇਹ ਵਾਰਤਾ ਕਿਸ ਤੇ ਹੋ ਸਕਤੀ ਹੈ। ਤਬ ਵਿਦਿਆਵਾ
ਨ ਨੇ ਕਹਾ। ਜੋ ਜਿਸਕੋ ਨਰਕ ਕੇ ਦੁਖਹੁ ਕਾ ਭੈ ਹੋਵੈਗਾ। ਅਰ ਮਹਾ ਸੁਖ ਸੁਖ ਕਉ ਪ੍ਰਾਪਤਿ
ਹੂਆ ਚਾਹੇਗਾ। ਤਬ ਉਸਕਉ ਇਹ ਕਰਤਤ ਕਰਨਾ ਸੁਗਮ ਹੋਵੇਗਾ। ਬਹੁੜ ਪਾਂਚਵੀਂ
ਜੁਗਤਿ ਇਹ ਹੈ। ਜੋ ਰਿਦੇ ਕਉ ਸਦਾ ਇਹੀ ਜਤਨ ਕਰੈ ਜੋ ਸਾਸਤ੍ਰਹੁ ਕੀ ਮ੍ਰਿਜਾਦਾ ਅਨੁ-
ਸਾਰ ਸਰਬ ਪ੍ਰਜਾ ਸੁਖੀ ਹੋਵੈ। ਇਹ ਵਾਰਤਾ ਭੀ ਪ੍ਰਸਿਧ ਹੈ ਜੋ ਰਾਜਾ ਕੇ ਨਿਕਟ ਸਭ
ਕੋਈ ਰਾਜਾ ਕੀ ਉਸਤਤ ਕਰਤਾ ਹੈ ਜੋ ਸਭ ਹੀ ਭੈ ਕਰਕੇ ਉਸਤਤ ਕਰਤੇ ਹੈਂ। ਅਰ ਵਹੁ
ਜਾਨਤਾ ਹੈ। ਜੋ ਮੇਰੇ ਊਪਰ ਪ੍ਰਸੰਨ ਹੈ ਅਤਿਸੈ ਕਰਕੇ। ਤਾਂਤੇ ਬੁਧਿਵਾਨ ਰਾਜਾ ਕਉ
ਇਸ ਪ੍ਰਕਾਰ ਚਾਹੀਤਾ ਹੈ। ਜੋ ਮੰਤ੍ਰੀਅਹੁ ਅਰ ਦੂਤਹੁ ਤੇ ਪ੍ਰਜਾ ਕੀ ਸੁਰਤ ਲੇਵੈ ਅਰ ਅ-
ਪਨੀ ਭਲਾਈ ਬੁਰਾਈ ਕਾ ਵੇਤਾ ਹੋਵੈ। ਅਰ ਲੋਕਹੁ ਕੀ ਉਸਤਤ ਸੁਨਕਰ ਅਪਨੇ ਊਪ-
ਰ ਬੁਰਾਈ ਕਾ ਅਭਿਮਾਨ ਨ ਕਰੈ। ਬਹੁੜ ਛਠਵੀ ਜੁਗਤਿ ਇਹ ਹੈ। ਜੋ ਜਬ ਕੋਈ ਪੁਰਖ
ਦੁਸ਼ਟ ਅਰ ਧਰਮ ਹੀਨ ਹੋਵੈ। ਤਬ ਉਸਕੀ ਪ੍ਰਸੰਨਤਾ ਕਰਕੇ ਅਵਰ ਜੀਵਹੁ ਕਉ ਦੁਖ
ਹੋਤਾ ਹੈ। ਅਰ ਜਥਾਰਥ ਨੀਤ ਅਨੁਸਾਰ ਜਬ ਵਹੁ ਦੁਸ਼ਟ ਅਪ੍ਰਸੰਨ ਹੋਵੇਗਾ। ਤਬ
ਉਸ ਅਪ੍ਰਸੰਨਤਾ ਕਾ ਪਾਪ ਰਾਜਾ ਕਉ ਨਹੀ ਸਪਰਸ ਕਰਤਾ। ਤਾਂਤੇ ਦੁਸ਼ਟ ਮਾਨੁਖਹੁ ਕੀ ਪ੍ਰ-
ਸੰਨਤਾ ਚਾਹਨੀ ਅਰ ਭਗਵੰਤ ਕੀ ਪ੍ਰਸੰਨਤਾ ਤੇ ਬੇਮੁਖ ਹੋਨਾ। ਸੋ ਇਹ ਬਡੀ ਮੂਰਖਤਾ ਹੈ
ਇਸੀ ਪਰ ਏਕ ਸੰਤਜਨ ਨੇ ਕਹਾ ਹੈ ਜੋ ਪੁਰਖ ਸਰਬ ਪ੍ਰਕਾਰ ਭਗਵੰਤ ਕੀ ਪ੍ਰਸੰਨਤਾ ਕੋ
ਚਾਹਤਾ ਹੈ ਤਬ ਮਹਾਰਾਜ ਉਸਕੇ ਊਪਰ ਲੋਕਹੁ ਕੀ ਭੀ ਪ੍ਰਸੰਨ ਕਰ ਦੇਤਾ ਹੈ। ਅਰ ਜੋ ਪੁ-
ਰਖ ਲੋਕਹੁ ਕੀ ਪ੍ਰਸੰਨਤਾ ਕੇ ਨਮਿਤ ਭਗਵੰਤ ਤੇ ਬੇਮੁਖ ਹੋਤਾ ਹੈ। ਤੌ ਭਗਵੰਤ ਕੇ ਊ-
ਪਰ ਪ੍ਰਸੰਨ ਨਹੀ ਹੋਤਾ। ਅਰ ਲੋਕ ਭੀ ਅਪ੍ਰਸੰਨ ਰਹਤੇ ਹੈਂ। ਬਹੁੜ ਸਾਤਵੀ ਜੁਗਤਿ
ਹੈ ਜੋ ਰਾਜਾ ਕਉ ਸਰਬਦਾ ਹੀ ਰਾਜਨੀਤ ਕਾ ਭੈ ਚਾਹੀਤਾ ਹੈ ਕਾਹੇ ਤੇ ਜੋ ਰਾਜਾ ਵਿਖੇ ਅਰ ਨੀ-

ਤ ਵਿਖੇ ਜਥਾਰਥ ਸਹਿਤ ਵਿਚਰਣਾ ਬਹੁਤ ਕਠਨ ਹੈ। ਤਾਂਤੇ ਜੋ ਪੁਰਖ ਸਰਬ ਪ੍ਰਕਾਰ
ਪ੍ਰਜਾ ਕੋ ਧਰਮ ਵਿਖੇ ਵਰਤਾਵੈ ਅਰ ਸੁਖੇਨ ਰਾਖੈ ਅਰ ਆਪ ਭੀ ਧਰਮ ਵਿਖੇ ਸਾਵਧਾਨ ਰ-
ਹੈ। ਤਬ ਨਿਰਸੰਦੇਹ ਓਹੁ ਰਾਜਾ ਪਰਮ ਭਾਗਵਾਨ ਹੋਤਾ। ਅਰ ਜਬ ਇਸ ਤੇ ਵਿਪ੍ਰੀਤ ਹੋਵੈ।
ਤਬ ਐਸਾ ਅਭਾਗੀ ਹੋਤਾ ਹੈ। ਜੋ ਉਸ ਤੇਂ ਅਧਿਕ ਅਵਰ ਭਾਗਹੀਣ ਕੋਈ ਨਹੀ ਹੋਤਾ। ਇ-
ਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ ਜੋ ਜਬ ਕੋਈ ਭਗਵੰਤ ਕੀ ਦਇਆ ਚਾਹੈ। ਤਬ ਸਰਬ
ਜੀਵਹੁ ਊਪਰ ਆਪ ਭੀ ਦਇਆ ਕਰੈ। ਅਰ ਜੋ ਰਾਜਾ ਆਪਣੇ ਤੇਜ ਕੋ ਚਾਹੇ ਸੋ ਧਰਮ-
ਨੀਤ ਵਿਖੇ ਦ੍ਰਿੜ ਹੋਵੈ। ਅਰ ਜੈਸਾ ਬਚਨ ਅਪਨੇ ਮੁਖ ਤੇ ਕਹੇ ਤਿਸ ਕੇ ਅਨੁਸਾਰ ਕਰ-
ਤਬ ਕਰੈ। ਅਰ ਜਬ ਐਸੇ ਨ ਕਰੈ ਤਬ ਦੇਵਤੇ ਭੀ ਉਸ ਕਉ ਧਿਕਾਰ ਕਰਤੇ ਹੈਂ। ਅਰ ਮ-
ਹਾਰਾਜ ਕੀ ਓਰ ਤੇ ਦੇ ਸੁਖ ਹੋਤਾ ਹੈ ਅਰ ਜਿਸ ਰਾਜਾ ਕੇ ਪ੍ਰਜਾ ਕੀ ਓਰ ਤੇ ਪ੍ਰਤਿਪਾਲਨ ਨ
ਹੋਵੈ। ਅਰ ਜਦਪਿ ਪੂਜਾ ਪਾਠ ਕੇ ਨੇਮ ਵਿਖੇ ਸਾਵਧਾਨ ਰਹੇ। ਤਉ ਭੀ ਲਾਭ ਕੁਛ ਨ-
ਹੀ ਹੋਤਾ ਪ੍ਰਾਪਤਿ। ਕਾਹੇ ਤੇ ਜੋ ਤੂੰ ਵਿਚਾਰ ਕਰਕੇ ਦੇਖ ਅਰ ਜੋ ਧਰਮ ਕੀ ਮ੍ਰਿਜਾਦਾ ਤੇ ਰ-
ਹਿਤ ਹੋਇਕਰ ਰਾਜਨੀਤ ਵਿਖੇ ਵਰਤਨਾ ਐਸਾ ਬੁਰਾ ਹੈ। ਜੋ ਇਸ ਕਰਕੇ ਕੋਈ ਸੁਭ
ਕਰਤਤ ਹੀ ਲਾਭਦਾਇਕ ਨਹੀ ਹੋਤਾ। ਇਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ। ਅਰ
ਕੋਈ ਮਾਨੁਖ ਜੋ ਦੋਨਹੁ ਪੁਰਖਹੁ ਵਿਖੇ ਸੁਖੀ ਹੋਵੈ। ਅਰ ਵੀਚਾਰ ਕੀ ਨੀਤ ਸਾਥ ਨ ਵਿ-
ਚਰੈ। ਤਉ ਭੀ ਧ੍ਰਿਕਾਰ ਕਾ ਅਧਿਕਾਰੀ ਹੋਤਾ ਹੈ। ਅਰ ਏਹ ਭੀ ਕਹਾ ਹੈ ਅਰ ਜੋ ਅਧਿ-
ਕ ਰਾਜੇ ਹੀ ਤੇ ਨਰਕ ਕਉ ਪ੍ਰਾਪਤਿ ਹੋਵਹਿਗੇ। ਅਰ ਉਨਹੁ ਵਿਖੇ ਕੋਈ ਮੁਕਤਿ ਹੋਵੇਗਾ
ਜੋ ਸਰਬਦਾ ਭਗਵੰਤ ਕੇ ਭੈ ਕਰ ਵਰਤਾਰ ਹੋਗਾ। ਅਰ ਵਿਚਾਰ ਕੀ ਜੁਗਤਿ ਕਉ ਅੰ-
ਗੀਕਾਰ ਕਰਾ ਵਿਚਾਰ ਕੀ ਮ੍ਰਿਜਾਦਾ ਵਿਖੇ ਵਿਚਰੇਗਾ। ਅਰ ਇਉ ਭੀ ਕਹਾ ਹੈ। ਜੋ ਜਬ
ਇਸ ਲੋਕ ਵਿਖੇ ਕਿਸੀ ਊਪਰ ਕੋਈ ਕ੍ਰੋਧ ਕਰਤਾ ਹੈ। ਤਬ ਭਗਵੰਤ ਉਸ ਕੇ ਊਪਰ
ਕ੍ਰੋਧ ਕਰੇਗਾ। ਬਹੁੜ ਇਸ ਲੋਕ ਵਿਖੇ ਕਿਸੀ ਕਉ ਸੁਖ ਦੇਵੇਗਾ। ਤਬ ਵਹੁ ਭੀ ਸੁਖ
ਕਉ ਪ੍ਰਾਪਤਿ ਹੋਵੇਗਾ। ਬਹੁੜ ਇਉ ਭੀ ਕਹਾ ਹੈ। ਜੋ ਜਬ ਇਸ ਲੋਕ ਵਿਖੇ ਰਾਜਾ
ਅਪਨੀ ਪਰਜਾ ਤੇ ਡੰਡ ਕਰ ਲੇਵੈ। ਅਰ ਉਨ ਕੀ ਰਖਿਆ ਨ ਕਰੈ। ਅਰੁ ਜੋ ਚਉਰੀ
ਨਗਰ ਵਿਖੈ ਸਮਾ[illegible] ਵਰਤੈ। ਜੋ ਕਿਸੀ ਕਾ ਪਖੁ ਕਰੈ ਅਰ ਕਿਸੀ ਕੀ ਸੁਰਤਿ ਨ ਲੇਵੈ।
ਬਹੁੜ ਜੋ ਪੁਰਖ ਆਪਣੇ ਸਨਬੰਧੀਅਹੁ ਕਉ ਧਰਮ ਕਾ ਮਾਰਗ ਨ ਸਿਖਾਵੈ।
ਅਰ ਅਸੁਧ ਜੀਵਕਾ ਕਰ ਉਨ ਕੀ ਉਦਰ ਪੂਰਨਾ ਕਰੈ। ਬਹੁੜ ਜੋ ਪੁਰਖ ਕਿਸੀ
ਤੇ ਅਪਣਾ ਕਰਾਇ ਲੇਵੈ। ਅਰ ਉਸ ਕੀ ਮਜੂਰੀ ਭੀ ਭੰਗ ਕਰੈ। ਸੋ ਐਸੇ ਪੁਰਖ ਸਭ
ਹੀ ਨਰਕਗਾਮੀ ਹੋਤੇ ਹੈਂ। ਤਾਂਤੇ ਰਾਜੇ ਕਉ ਚਾਹੀਤਾ ਹੈ। ਜੋ ਸੰਤਜਨਹੁ ਕੇ ਵਚਨ ਕੋ ਅਪ-

ਣਾ ਦਰ ਪਣ ਬਨਾਇਆ ਅਰ ਜੋ ਵਰਨਨਹੁ ਵਿਖੇ ਅਨੀਤ ਕੀ ਨਿੰਦਾ ਵਰਨਨ ਹੁਈ ਹੈ
ਸੋ ਤਿਸ ਕੋ ਸਮਝ ਕਰ ਸਰਬਦਾ ਭੈਮਾਨ ਹੀ ਰਹੈ॥ ਬਹੁੜ ਆਠਵੀ ਜੁਗਤਿ ਇਉਂ
ਹੈ॥ ਹੇ ਰਾਜਾ ਸਰਬਦਾ ਵਿਦਿਆਵਾਨਹੁ ਕੀ ਸੰਗਤ ਕਰੈ॥ ਅਰ ਉਨ ਸਿਉ ਧਰਮ ਕੀ
ਮ੍ਰਿਜਾਦਾ ਪੂਛਤਾ ਰਹੇ॥ ਅਰ ਜੋ ਵਿਦਿਆਵਾਨ ਧਨ ਕੇ ਅਰਥੀ ਹੋਵਹਿ ਤਬ ਉਨ ਕੀ ਸੰ-
ਗਤ ਨ ਕਰੈ॥ ਕਾਹੇ ਤੇ ਸਹਕਾਮੀ ਪੰਡਿਤ ਰਾਜਾ ਕਉ ਪ੍ਰਸੰਨ ਕਰ ਕੇ ਅਪਨੇ ਪ੍ਰੋਜਨ ਕੋ
ਸੰਪੂਰਨ ਕੀਆ ਚਾਹਤੇ ਹੈਂ ਅਰ ਜਥਾਰਥ ਉਪਦੇਸ ਕਉ ਸੁਨਾਇ ਨਹੀ ਸਕਤੇ ਤਾਂ ਤੇ ਉ-
ਨ ਕੀ ਸੰਗਤਿ ਹੀ ਬੁਰੀ ਹੈ॥ ਅਰ ਰਾਜਾ ਕਉ ਉਸ ਹੀ ਵਿਦਿਆਵਾਨ ਕੀ ਸੰਗਤਿ ਕਰਨੀ
ਪ੍ਰਵਣ ਹੈ॥ ਜੋ ਅਪਨੇ ਪ੍ਰੋਜਨ ਅਰ ਰਾਜਾ ਕੀ ਮਾਨ ਕੇ ਨਮਿਤ ਜਥਾਰਥ ਕੋ ਦੁਹਰਾਵੈ ਨ-
ਹੀਂ॥ ਇਸੀ ਪਰ ਏਕ ਵਾਰਤਾ ਹੈ॥ ਜੋ ਕਿਸੀ ਰਾਜੇ ਨੇ ਕਿਸੀ ਕੀ ਸੰਗਤ ਕਰ ਏਕ ਸੰਤ ਜਨ
ਸਿਉਂ ਪੂਛਿਆ ਥਾ॥ ਜੋ ਅਮਕਾ ਤਪਸੀ ਤੂੰ ਹੀ ਹੈ॥ ਤਬ ਵਹੁ ਸੰਤ ਜਨ ਕਹਤ ਭਇਆ॥ ਜੋ
ਅਮਕਾ ਤੋ ਮੈ ਹੂੰ ਪਰ ਤਪਸੀ ਤੂੰ ਹੈਂ॥ ਕਾਹੇ ਤੇ ਜੋ ਅਧਿਕ ਪਦਾਰਥ ਕਾ ਤਿਆਗ ਕਰ ਕੇ ਅ-
ਲਪ ਵਸਤ ਕਾ ਅੰਗੀਕਾਰ ਕਰਤਾ ਹੈ॥ ਤਬ ਉਸ ਕੋ ਤਪਸੀ ਕਹੀਤਾ ਹੈ॥ ਸੋ ਤੈਨੇ ਆਤਮ ਸੁ-
ਖ ਕਾ ਤਿਆਗ ਕਰ ਕੇ ਮਾਇਆ ਕੇ ਸੁਖ ਕੋ ਅੰਗੀਕਾਰ ਕੀਆ ਹੈ॥ ਤਾਂ ਤੇ ਤਪਸੀ ਤੂੰ ਹੀ ਹੈ॥
ਬਹੁੜ ਰਾਜਾ ਕਹਿਤ ਭਇਆ॥ ਜੋ ਮੁਝ ਕਉ ਕਛੁ ਉਪਦੇਸ਼ ਕਰਹੁ॥ ਤਬ ਸੰਤ ਜਨ ਨੇ ਕ-
ਹਾ॥ ਜੋ ਤੁਝ ਕੋ ਭਗਵੰਤ ਨੇ ਧਰਮ ਕੇ ਸਿੰਘਾਸਨ ਪਰ ਬੈਠਾਇਆ ਹੈ॥ ਤਾਂ ਤੇ ਵਹੁ ਮਹਾ-
ਰਾਜ ਤੁਝ ਕੋ ਧਰਮ ਕੀ ਮਿਰਜਾਦਾ ਪੂਛੇਗਾ॥ ਬਹੁੜ ਭਗਵੰਤ ਨੇ ਤੁਝ ਕੋ ਨਰਕਹੁ ਕੇ
ਦੁਆਰ ਕਾ ਪਹਰੀਆ ਬਨਾਇਆ ਹੈ॥ ਅਰ ਥਾਇਹ ਜੁ ਤੂੰ ਨਰਕਹੁ ਤੇ ਪਰਜਾ ਕੀ ਰਖਿ-
ਆ ਕਰਨੇ ਕਾ ਅਧਿਕਾਰੀ ਬਨਾਇਆ ਹੈ॥ ਤਾਂ ਤੇ ਜੋ ਪੁਰਖ ਜੀਵਕਾ ਕੇ ਨਮਿਤ ਪਾਪ ਕ-
ਰਤਾ ਹੋਵੈ ਤਬ ਤੂੰ ਤਿਸ ਕੋ ਜੀਵਕਾ ਮਾਤ੍ਰ ਧਨ ਦੇਹ॥ ਅਰ ਜੋ ਕੋਈ ਮਨਮਤ ਕਰ ਕੇ ਧਰਮ
ਕੀ ਮ੍ਰਿਜਾਦਾ ਤੇ ਰਹਿਤ [illegible] ਤਬ ਉਸ ਕੋ ਤਾੜਨਾ ਕਰੈ ਪਾਪ ਤੇ ਵਰਜ ਕਰ॥ ਅਰ ਜੋ ਕੋ-
ਈ ਅਪਨੀ ਸਬਲਤਾ ਕਰ ਕੇ ਜੀਵ[illegible]ਚਾਰ ਕਰਤਾ ਹੈ॥ ਤਬ ਉਸ ਕੋ ਖੜਗ ਸਾਥ
ਦੰਡ ਦੇਹ॥ ਅਰ ਜਬ ਤੂੰ ਐਸੇ ਨ ਕਰੇਗਾ ਤਬ [illegible] ਤੂੰ ਭੀ ਨਰਕਗਾਮੀ ਹੋਵੇਗਾ॥ ਬ-
ਹੁੜ ਰਾਜੇ ਨੇ ਕਹਾ॥ ਜੋ ਮੁਝ ਕਉ ਕਛੁ ਅਵਰ ਭੀ ਉਪਦੇਸ਼ ਕ[illegible] ਸੰਤ ਜਨ ਕਹਤ ਭਏ
॥ ਹੇ ਰਾਜਾ ਤੂੰ ਨਦੀ ਕੀ ਨਿਆਈ ਹੈ॥ ਅਰ ਅਵਰ ਪ੍ਰਧਾਨ ਤੇਰਾ ਪ੍ਰਵਾਹ ਹੈ [illegible]
ਤੂੰ ਨਿਰਮਲ ਹੋਵਹਿਗਾ॥ ਤਬ ਵਹੁ ਭੀ ਨਿਰਮਲ ਹੋਵਹਿਗੇ॥ ਅਰ ਜਬ ਤੇਰਾ ਰਿਦਾ [illegible]
ਨ ਹੋਵੇਗਾ॥ ਤਬ ਭੀ ਪ੍ਰਧਾਨ ਤੇਰੇ ਮਲੀਨ ਕ੍ਰਿਆ ਵਿਖੇ ਵਰਤੇਂਗੇ॥ ਬਹੁੜ ਏਕ ਅਵਰ
ਰਾਜਾ ਕਿਸੀ ਸੰਤ ਜਨ ਕੇ ਦਰਸ਼ਨ ਕਉ ਗਇਆ ਥਾ॥ ਤਬ ਵਹੁ ਸੰਤ ਜਨ ਆਗੇ ਜੀਇ-

ਹੀ ਬਚਨ ਕਰਤਾ ਥਾ। ਜੋ ਜਬ ਆਸਕਤ ਸੁਭ ਕਰਤਤ ਹੀ ਕਉ ਅੰਗੀਕਾਰ ਕਰਹੁ। ਕ-
ਾਹੇਤੇ ਜੋ ਉਤਮ ਅਰ ਨੀਚ ਪੁਰਖ ਕੀ ਗਤਿ ਏਕ ਸਮਾਨ ਨਹੀਂ ਹੋਤੀ। ਜੋ ਤਬ ਰਾਜੇ ਨੇ ਇ-
ਹ ਵਚਨ ਸੁਣਿਆ। ਤਬ ਅਪਨੇ ਚਿਤ ਵਿਖੇ ਵਿਚਾਰਤ ਭਇਆ। ਜੋ ਸੰਤ ਜਨਹੁ ਕਾ ਬ-
ਚਨ ਏਕ ਹੀ ਸਰਬ ਉਪਦੇਸ਼ੋਂ ਕਾ ਮੂਲ ਹੈ। ਪਰ ਦਰਸ਼ਨ ਕੀ ਅਭਿਲਾਖਾ ਕੇ ਨਿਮਿਤ ਰਾ-
ਜੇ ਕੇ ਪ੍ਰਧਾਨ ਕਿਵਾੜਹੁ ਕੋ ਹਿਲਾਯਾ। ਅਰ ਕਹਿਤ ਭਇਆ। ਜੋ ਹੇ ਮਹਾਰਾਜ ਕਿਵਾੜ ਕੋ
ਖੋਲੋ। ਤਬ ਸੰਤ ਜਨ ਨੇ ਪੂਛਿਆ। ਜੋ ਤੁਮ ਕੌਣ ਹੋ। ਬਹੁੜ ਪ੍ਰਧਾਨ ਕਹਿਤ ਭਇਆ। ਜੋ
ਅਮਕਾ ਰਾਜਾ ਤੁਮਾਰੇ ਦਰਸ਼ਨ ਕਉ ਆਇਆ ਹੈ। ਤਬ ਸੰਤ ਜਨ ਨੇ ਕਹਾ। ਜੋ ਹਮਾਰੇ
ਸਾਥ ਰਾਜੇ ਕਾ ਕਿਆ ਪ੍ਰੋਜਨ ਹੈ। ਬਹੁੜ ਪਰਧਾਨ ਨੇ ਕਹਾ। ਜੋ ਰਾਜਾ ਕਾ ਨਿਰਾਦਰ ਕ-
ਰਨਾ ਪਰਵਾਣ ਨਹੀਂ। ਤਬ ਸੰਤ ਜਨ ਨੇ ਕਿਵਾੜ ਕਉ ਖੋਲਿਆ। ਅਰ ਗ੍ਰਿਹ ਵਿਖੇ ਦੀ-
ਪਕ ਜਲਤਾ ਥਾ। ਸੋ ਤਿਸ ਕਉ ਬੁਝਾਇਆ। ਤਬ ਵਹੁ ਰਾਜਾ ਭੀਤਰ ਜਾਇ ਕਰ ਸੰਤ ਜ-
ਨਹੁ ਕੇ ਚਰਨਹੁ ਪਰ ਮਸਤਕ ਜਾਇ ਰਾਖਿਆ। ਅਰ ਹਾਥਹੁ ਕਰਕੇ ਚਰਨਹੁ ਕਉ
ਪਕੜ ਰਹਾ। ਤਬ ਸੰਤ ਜਨ ਕਹਿਤ ਭਇਆ। ਜੋ ਇਹ ਤੇਰੇ ਹਾਥ ਤਉ ਬਹੁਤ ਕੋਮਲ
ਹੈਂ। ਪਰ ਜਬ ਨਰਕਹੁ ਕੀ ਅਗਨ ਤੇ ਇਨ ਕੀ ਰਖਿਆ ਹੋਵੈ। ਬਹੁੜ ਰਾਜਾ ਕਉ
ਇਸ ਪ੍ਰਕਾਰ ਕਹਿਨੇ ਲਾਗਾ। ਜੋ ਹੇ ਰਾਜਨ ਤੂੰ ਅਬ ਭੀ ਜਬਾਰਬ ਵਿਖੇ ਵਿਚਰਹਿ
ਤਉ ਭਲਾ ਹੈ। ਕਾਹੇ ਤੇ ਜੋ ਪਰਲੋਕ ਵਿਖੇ ਤੁਝ ਸਿਉ ਏਕ ਏਕ ਕੀ ਵਾਰਤਾ ਪੂਛਹਿਗੇ।
ਤਬ ਇਹ ਵਚਨ ਸੁਣ ਕੇ ਰਾਜਾ ਰੁਦਨ ਕਰਨੇ ਲਗਾ। ਅਰ ਮੂਰਛਾ ਹੋਤ ਭਇਆ।
ਤਬ ਪਰਧਾਨ ਨੇ ਕਹਾ। ਜੋ ਅਬ ਹੇ ਮਹਾਰਾਜ ਇਸ ਬਚਨ ਤੇ ਮੋਨ ਕਰੋ। ਇਸ ਕਰ
ਕੇ ਜੋ ਰਾਜਾ ਤੁਮਾਰੇ ਬਚਨ ਕਰਕੇ ਮ੍ਰਿਤਕ ਹੋਤਾ ਹੈ। ਤਬ ਸੰਤ ਜਨ ਨੇ ਕਹਾ। ਜੋ ਹੇ [illegible]
ਰਾਜਾ ਤਉ ਤੁਮਹੁ ਲੋਕਹੁ ਕੀ ਸੰਗਤਿ ਕਰਕੇ ਮ੍ਰਿਤਕ ਹੂਆ ਹੈ। ਅਰ ਤੂੰ ਇਸ ਪ੍ਰਕਾਰ ਹ-
ਮ ਕਉ ਕਹਤਾ ਹੈ। ਜੋ ਰਾਜਾ ਕਉ ਤੁਮਹੁ ਨੇ ਮਾਰਾ ਹੈ। ਤਬ ਵਹੁ ਰਾਜਾ ਸੁਚੇਤ ਹੋਕਰ ਤੀ-
ਨ ਸਹੰਸ੍ਰ ਰੁਪਈਆ ਸੰਤ ਜਨ ਕੇ ਆਗੇ ਰਾਖਤ ਭਇਆ। ਅਰ ਕਹਨੇ ਲਾਗਾ। ਜੋ ਇ-
ਹ ਧਨ ਪਾਪ ਤੇ ਰਹਿਤ ਉਤਪਤਿ ਕੀਆ ਹੂਆ ਹੈ। ਤਬ ਸੰਤ ਜਨ ਨੇ ਕਹਾ। ਜੋ ਮੈਂ ਤੁਝ ਕਉ
ਮਾਇਆ ਤੇ ਵਿਰਕਤ ਕੀਆ ਚਾਹਤਾ ਹੂੰ। ਅਰ ਤੂੰ ਮੁਝ ਕਉ ਮਾਇਆ ਵਿਖੇ ਡਾਰਿਆ ਚਾ-
ਹਤਾ ਹੈ। ਐਸੇ ਕਹ ਕਰ ਸੰਤ ਜਨ ਉਠ ਖੜਾ ਹੂਆ। ਅਰ ਗ੍ਰਿਹ ਤੇ ਬਾਹੁਰ ਨਿਕਸਿ
[illegible]। ਅਰ ਧਨ ਕਾ ਅੰਗੀਕਾਰ ਨ ਕੀਆ। ਬਹੁੜ ਏਕ ਅਵਰ ਰਾਜੇ ਨੇ ਕਿਸੀ ਸੰ-
ਤ ਜਨ ਸਿਉ ਕਹਾ ਥਾ। ਜੋ ਤੁਮ ਮੁਝ ਕਉ ਧਰਮ ਕੀ ਨੀਤ ਕਾ ਉਪਦੇਸ਼ ਸੁਣਾਵਹੁ। ਤਬ
ਸੰਤ ਜਨ ਨੇ ਕਹਾ। ਜੋ ਤੁਝ ਤੇ ਲਘੂ ਮਾਨੁਖ ਹੈ। ਸੋ ਤਿਨ ਕਉ ਪੁਤ੍ਰ ਕੀ ਨਿਆਈਂ ਜਾਣ-

ਹੂ।ਅਰ ਜੋ ਤੁਝ ਤੇ ਬਡੇ ਹੈਂ।ਸੋ ਤਿਨ ਕਉ ਪਿਤਾਵਤ ਦੇਖਹੁ।ਅਰ ਜੋ ਤੇਰੇ ਸਮਾਨ ਹੈਂ
ਸੋ ਉਨ ਕੇ ਸਾਥ ਬਾਂਧਵਹੁ ਕੀ ਨਿਆਂਈ ਵਰਤਮਾਨ ਹੋ।ਅਰ ਸਭ ਜਿਸੀ ਕਉ ਕਛੁ
ਡੰਡ ਦੇਵਹਿ।ਤਉ ਭੀ ਜੇਤਾ ਕਛੁ ਉਸ ਕੇ ਪਾਸ ਹੋਵੈ।ਤੇਤੀ ਹੀ ਉਸ ਕਉ ਤਾੜਨਾ ਕਰੁ
ਅਰੁ ਚਿਤ ਵਿਖੇ ਏਹੀ ਭਾਵਨਾ ਰਾਖੋ।ਜੋ ਮੈਂ ਤਾੜਨਾ ਭੀ ਉਸ ਕਉ ਭਲਾਈ ਹੀ ਕੇ ਨਮਿਤ
ਕਰਤਾ ਹੂੰ।ਬਹੁੜ ਜਬ ਅਪਨੇ ਕ੍ਰੋਧ ਕਰ ਕੇ ਕਿਸੀ ਕਉ ਏਕ ਛਟੀ ਮਾਰਹਿਗਾ।ਤ-
ਬ ਨਰਕ ਗਾਮੀ ਹੋਵਹਿਗਾ।ਇਸੀ ਪਰ ਏਕ ਬੁਧਵਾਨ ਰਾਜੇ ਨੇ ਕਹਾ ਹੈ।ਜੋ ਮੇਰੇ ਟਹ-
ਲੂਏ ਤੇ ਕੋਈ ਕਾਜ ਵਿਗੜਿਆ ਥਾ।ਤਾਂ ਤੇ ਮੈਂ ਕ੍ਰੋਧ ਕਰ ਕੇ ਟਹਲੂਏ ਕਉ ਮਾਰਨੇ ਲਾਗ-
।ਤਬ ਟਹਲੂਏ ਨੇ ਮੁਝੇ ਕਹਾ।ਜੋ ਤੂੰ ਪਰਲੋਕ ਕੀ ਤਾੜਨਾ ਕਾ ਸਿਮਰਨ ਕਰ।ਅ-
ਰਥ ਇਹ ਜੋ ਕ੍ਰੋਧ ਤੇ ਰਹਿਤ ਹੋ।ਸੋ ਜਬ ਇਹ ਬਚਨ ਮੈਂ ਨੇ ਸੁਨਿਆ।ਤਬ ਮੁਝ ਕੋ
ਭਗਵੰਤ ਕਾ ਭੈ ਉਤਪਤਿ ਹੂਆ।ਤਾਤਪਰਜ ਇਹ ਜੋ ਰਾਜਾ ਕਉ ਸਰਬਦਾ ਇਹੀ
ਬਚਨ ਸ੍ਰਵਨ ਕਰਨੇ ਚਾਹੀਤੇ ਹੈਂ।ਬਹੁੜ ਨਾਵੀ ਜੁਗਤਿ ਇਹ ਹੈ।ਜੋ ਰਾਜਾ ਕਉ ਐ-
ਸਾ ਅਭਿਆਸ ਨਹੀਂ ਚਾਹੀਤਾ।ਜੋ ਮੈਂ ਤਉ ਕਿਸੀ ਕੇ ਊਪਰ ਡੰਡ ਨਹੀਂ ਕਰਤਾ।ਤਾਂ ਤੇ
ਅਪਨੇ ਸਰਬ ਮੰਤ੍ਰੀਅਹੁ ਅਰ ਪਰਧਾਨਹੁ ਅਰ ਸੈਨਾਪਤੀਅਹੁ ਕਉ ਪਾਪ ਤੇ ਵਿ-
ਵਰਜਤ ਕਰੈ।ਕਾਹੇ ਤੇ ਜੋ ਉਨ ਕੇ ਪਾਪ ਕਰਮ ਕਰ ਕੇ ਭੀ ਰਾਜੇ ਹੀ ਕਉ ਤਾੜਨਾ ਹੋ-
ਤੀ ਹੈ।ਇਸੀ ਪਰ ਏਕ ਧਰਮਗ ਰਾਜੇ ਨੇ ਅਪਨੇ ਪਰਧਾਨਹੁ ਕੀ ਓਰ ਪਾਤੀ ਲਿ-
ਖੀ ਥੀ।ਜੋ ਭਾਗਵਾਨ ਪਰਧਾਨ ਓਹੀ ਹੋਤਾ ਹੈ ਜਿਸ ਕੇ ਰਾਜ ਕਰ ਪ੍ਰਜਾ ਸੁਖੇਨ ਰ-
ਹਤੀ ਹੈ।ਬਹੁੜ ਜਿਸ ਰਾਜਾ ਕੀ ਪ੍ਰਜਾ ਧਰਮਹੀਨ ਹੋ ਜਾਵੇ ਅਰ ਦੁਖ ਕਉ ਪ੍ਰਾਪਤਿ
ਹੋਵੈ।ਸੋ ਰਾਜਾ ਭੀ ਮੰਦਭਾਗੀ ਹੋਤਾ ਹੈ।ਤਾਂ ਤੇ ਤੁਝ ਕਉ ਸੁਚੇਤ ਹੋਣਾ ਪਰਵਾਣ ਹੈ।ਜ-
ਬ ਤੂੰ ਅਚੇਤ ਹੋ ਕਰ ਭੋਗਹੁ ਵਿਖੇ ਲਿਪਟ ਹੋਵਹਿਗਾ।ਤਬ ਤੇਰੀ ਸਭ ਹੀ ਸੈਨਾ ਦੁਖ ਦਾ-
ਇਕ ਅਰ ਲੰਪਟ ਹੋ ਜਾਵੇਗੀ।ਅਰ ਧਿਕ ਭੋਗੀ ਪੁਰਖ ਪਸੂ ਕੀ ਨਿਆਂਈ ਹੋਤਾ ਹੈ।
ਜੈਸੇ ਪਸੂ ਹਰੇ ਤ੍ਰਿਣਹੁ ਕਉ ਖਾਇ ਕਰ ਬਡਾ ਅਸਥੂਲ ਹੋਤਾ ਹੈ।ਤਬ ਉਸ ਕੇ ਸਰੀ-
ਰ ਕੀ ਅਸਥੂਲਤਾ ਹੀ ਉਸ ਕੇ ਨਾਸ਼ ਕਾ ਕਾਰਣ ਹੋਤੀ ਹੈ।ਇਸੀ ਪਰ ਮਹਾਂਪੁਰਖ
ਨੇ ਭੀ ਕਹਾ ਹੈ।ਜੋ ਜਿਸ ਰਾਜਾ ਕਾ ਕੋਈ ਪਰਧਾਨ ਪਾਪਕਰਮੀ ਹੋਵੈ।ਅਰ ਵਹੁ ਰਾ-
ਜਾ ਉਸ ਕਉ ਤਾੜਨਾ ਨ ਕਰੈ।ਤਬ ਉਸ ਪਾਪ ਕਾ ਫਲ ਰਾਜਾ ਹੀ ਕਉ ਲਾਗਤਾ ਹੈ।
ਤਬ ਰਾਜਾ ਕਉ ਇਸ ਪ੍ਰਕਾਰ ਜਾਨਿਆ ਚਾਹੀਤਾ ਹੈ।ਜੋ ਮਾਇਆ ਵਿਖੇ ਆਸ਼ਕਤ ਹੋ ਕ-
ਰ ਪਰਮਾਰਥ ਤੇ ਬੇਮੁਖ ਹੋਵਣਾ ਬਡੀ ਮੂਰਖਤਾ ਹੈ।ਅਰ ਇਹ ਜੇਤੇ ਮੇਰੇ ਮੰਤ੍ਰੀ ਅ-
ਰ ਪਰਧਾਨ ਹੈਂ।ਸੋ ਸਭ ਹੀ ਅਪਨੇ ਪ੍ਰੋਜਨ ਕੇ ਅਰਥੀ ਹੈਂ।ਅਰ ਅਪਨੇ ਮਨੋਰਥੋਂ ਕੇ

ਨਮਿਤ ਮੇਰਾ ਧਰਮ ਨਸ਼ਟ ਕੀਆ ਚਾਹਤੇ ਹੈਂ। ਸੋ ਜਬ ਮੈਂ ਇਨ ਕੇ ਵਸੀਕਾਰ ਹੋਕਰ ਧਰਮ ਤੇ ਬੇਮੁਖ ਰਹੂੰਗਾ। ਤਬ ਮੈਂ ਨਿਰਸੰਦੇਹ ਨਰਕਗਾਮੀ ਹੋਵਊਂਗਾ। ਸੋ ਜਬ ਇਸ ਪ੍ਰਕਾਰ ਵਿਚਾਰ ਕਰ ਦੇਖੀਐ ਤੌ ਇਹ ਸਭ ਹੀ ਮੇਰੇ ਸ਼ਤ੍ਰੂ ਹੈਂ। ਤਾਂ ਤੇ ਜੋ ਰਾਜਾ ਅਪਨੇ ਮੰਤ੍ਰੀਅਹੁ ਅਰ ਸੈਨਾ ਕਉ ਪਾਪਹੁ ਤੇ ਵਿਰਜਤ ਕਰੈ। ਤਬ ਇਸ ਕਾ ਦ੍ਰਿਸ਼ਟਾਂਤ ਇਹ ਹੈ ਜੋ ਜੈਸੇ ਕੋਈ ਪੁਰਖ ਅਪਨੀ ਇਸਤ੍ਰੀ ਅਰ ਪੁਤ੍ਰਾਦਿਕਹੁ ਕਉ ਪਾਪ ਕਰਮਹੁ ਵਿਖੇ ਲਗਾਵੈ। ਪਰ ਇਹੁ ਜੋ ਧਰਮ ਕੀ ਮਿਰਜਾਦਾ ਵਿਖੇ ਸੰਤ ਜਨਹੁ ਨੇ ਕਹੀ ਹੈ ਸੋ ਇਸ ਮ੍ਰਿਜਾਦਾ ਕੀ ਪਾਲਨਾ ਵਹੀ ਪੁਰਖ ਕਰਤਾ ਹੈ। ਜਿਸ ਨੇ ਅਪਨੇ ਸਰੀਰ ਕਉ ਧਰਮ ਕੀ ਨੀਤ ਵਿਖੇ ਦ੍ਰਿੜ ਕੀਆ ਹੈ। ਸੋ ਸਰੀਰ ਕੇ ਧਰਮ ਕੀ ਨੀਤਾ ਵਿਖੇ ਰਾਖਣਾ ਇਹੁ ਹੈ ਜੋ ਬੁਧ ਕੇ ਊਪਰ ਕ੍ਰੋਧ ਅਰ ਭੋਗਹੁ ਕਉ ਪ੍ਰਬਲ ਨ ਹੋਣੇ ਦੇਵੈ। ਪਰ ਬਹੁਤ ਲੋਕ ਤਉ ਐਸੇ ਹੋਤੇ ਹੈਂ ਜੋ ਆਪਨੇ ਮਨੋਰਥਹੁ ਕੇ ਸੰਪੂਰਣ ਕਰਨੇ ਨਮਿਤ ਜਤਨ ਕਰਤੇ ਹੈਂ ਅਰ ਬੁਧਿ ਕਉ ਭੀ ਇਨਹੀ ਕਾਰਜਹੁ ਵਿਖੇ ਲਗਾਤੇ ਹੈਂ। ਜੋ ਜਿਸ ਨੇ ਬੁਧਿ ਰੂਪੀ ਦੇਵਤਾ ਕਉ ਕਾਮ ਕ੍ਰੋਧ ਰੂਪੀ ਦੁਸ਼ਟਹੁ ਕੇ ਹਾਥ ਵਿਖੇ ਬਾਂਧ ਦੀਆ ਹੈ। ਸੋ ਐਸੇ ਪੁਰਖ ਤੇ ਪ੍ਰਜਾ ਕੇ ਊਪਰ ਕਿਸੀ ਪ੍ਰਕਾਰ ਧਰਮ ਕੀ ਨੀਤ ਨਹੀਂ ਹੋ ਸਕਤੀ। ਤਾਤਪਰਜ ਇਹ ਜੋ ਪ੍ਰਿਥਮੇ ਵਿਚਾਰ ਰੂਪੀ ਸੂਰਜ ਰਿਦੇ ਵਿਖੇ ਉਤਪਤਿ ਹੋਤਾ ਹੈ। ਬਹੁਰੋ ਉਸ ਕਾ ਪ੍ਰਕਾਸ਼ ਇੰਦ੍ਰੀ ਆਦਿਕਹੁ ਵਿਖੇ ਵਰਤਮਾਨ ਹੋਤਾ ਹੈ ਅਰ ਇਸ ਤੇ ਪੀਛੇ ਓਹੀ ਪ੍ਰਕਾਸ਼ ਸਰਬ ਪ੍ਰਜਾ ਊਪਰ ਉਜਿਆਰਾ ਕਰਤਾ ਹੈ। ਤਾਂ ਤੇ ਜੋ ਪੁਰਖ ਐਸੇ ਸੂਰਜ ਬਿਨਾ ਪ੍ਰਕਾਸ਼ ਕੀ ਆਸ਼ਾ ਰਖਤੇ ਹੈਂ ਸੋ ਅਜੋਗ ਹੈਂ। ਇਸੀ ਕਾਰਨ ਤੇ ਕਹਾ ਹੈ ਜੋ ਧਰਮ ਕੀ ਬੁਧਿ ਤੇ ਵਿਚਾਰ ਉਪਜਤਾ ਹੈ ਅਰ ਧਰਮ ਬੁਧ ਤਿਸ ਕਾ ਨਾਮ ਹੈ ਜੋ ਸਰਬ ਕਰਤਤਹੁ ਕੇ ਭੇਦ ਕਉ ਸਮਝੈ। ਅਰ ਇਸ ਵਾਰਤਾ ਕਉ ਵਿਚਾਰ ਕਰ ਕੇ ਦੇਖੈ ਜੋ ਮੈਂ ਵਿਚਾਰ ਕੀ ਮ੍ਰਿਜਾਦਾ ਕਾ ਤਿਆਗ ਕਿਸ ਨਮਿਤ ਕਰਤਾ ਹੂੰ। ਜੋ ਜਬ ਨਾਨਾ ਪ੍ਰਕਾਰ ਕੇ ਭੋਜਨਹੁ ਨਮਿਤ ਵੀਚਾਰ ਕੀ ਮ੍ਰਿਜਾਦਾ ਕਉ ਤਿਆਗੈ। ਤਬ ਐਸੇ ਜਾਣੈ ਜੋ ਖਾਨ ਪਾਨ ਕੀ ਅਭਿਲਾਖਾ ਤਉ ਪਸ਼ੂਅਹੁ ਕਾ ਸੁਭਾਵ ਭੀ ਹੈ। ਕਾਹੇ ਤੇ ਜੋ ਜਿਸ ਕਉ ਖਾਨ ਪਾਨ ਕੀ ਅਭਿਲਾਖਾ ਤ੍ਰਿਸ਼ਨਾ ਅਧਿਕ ਹੈ। ਸੋ ਜਦਪਿ ਵਹੁ ਦੇਖਨੇ ਮਾਤ੍ਰ ਮਾਨੁਖਹੁ ਕੇ ਸਮਾਨ ਹੋਤਾ ਹੈ ਅਰ ਜੋ ਸੁੰਦਰ ਵਸਤ੍ਰਹੁ ਕੇ ਨਮਿਤ ਧਰਮ ਕਾ ਤਿਆਗ ਕਰੈ ਸੋ ਸੀਗਾਰ ਬਨਾਵਣਾ ਇਸਤ੍ਰੀਅਹੁ ਕਾ ਕਾਮ ਹੈ। ਅਰ ਜਬ ਅਪਨੇ ਕ੍ਰੋਧ ਕੇ ਨਮਿਤ ਧਰਮ ਕਉ ਤਿਆਗ ਦੇਵੈ। ਤਉ ਭੀ ਸਿੰਘਹੁ ਅਰ ਜਿਆਲਹੁ ਕੀ ਨਿਆਈ ਹੋਤਾ ਹੈ ਅਰ ਜਬ ਲੋਕਹੁ ਕੀ ਮਾਨ ਕੇ ਨਮਿਤ ਵਿਚਾਰ ਕੀ ਮ੍ਰਿਜਾਦਾ ਕਉ ਤਿਆਗੈ। ਤਉ ਭੀ ਬਡੀ ਮੂਰਖਤਾ ਹੈ। ਕਾਹੇ ਤੇ ਜੋ ਜਬ ਵੀਚਾਰ ਕਰ ਕੇ ਦੇਖੀਐ ਤਉ ਸਭ ਹੀ ਲੋਕ ਅਪਨੇ ਪ੍ਰੋਜਨ ਕੇ ਅਰਥੀ ਹੈਂ ਅਰ-

ਅਪਣੇ ਭੋਗਹੁ ਕੇ ਨਮਿਤ ਇਸਕੀ ਸੇਵਾ ਕਰਤੇ ਹੈਂ॥ਸੋ ਇਸਕੀ ਪਰੀਖਿਆ ਇਹ ਹੈ॥
ਜੋ ਜਬ ਉਨਕਾ ਸੁਵਾਰਥ ਭੰਗ ਹੋਤਾ ਹੈ॥ਤਬ ਸਭ ਹੀ ਇਸਕੇ ਸ਼ਤ੍ਰੂ ਹੋਤੇ ਹੈਂ॥ਅਰ ਇ
ਸਕੇ ਸ਼ਤ੍ਰੂਅਹੁ ਕੀ ਸੇਵਾ ਵਿਖੇ ਸਾਵਧਾਨ ਹੋਤੇ ਹੈਂ॥ਤਾਂ ਤੇ ਪ੍ਰਸਿਧ ਹੂਆ ਜੋ ਇਨਕੇ ਸਨ
ਬੰਧੀ ਅਰ ਮਿਤ੍ਰ ਟਹਲੂਏ ਔਰ ਸਭ ਹੀ ਲੋਕ ਆਪਣੇ ਸੁਆਰਥ ਕੇ ਹੋਤੇ ਹੈਂ॥ਅ-
ਰ ਬੁਧਵਾਨ ਪੁਰਖ ਵਹੀ ਹੈ ਜੋ ਐਸੇ ਭੇਦ ਕਉ ਭਲੀ ਪ੍ਰਕਾਰ ਸਮਝੈ॥ਅਰ ਪਦਾਰ-
ਥਹੁ ਕੀ ਅਸਥੂਲਤਾ ਕਉ ਦੇਖ ਕਰ ਅਭਿਮਾਨੀ ਨਾ ਹੋਵੈ॥ਪਰ ਜਿਸ ਪੁਰਖ ਕਉ
ਐਸੀ ਸਮਝ ਉਤਪਤਿ ਨਹੀ ਹੂਈ ਸੋ ਬੁਧਹੀਨ ਕਹੀਤਾ ਹੈ॥ਅਰ ਜਿਸ ਪੁਰਖ
ਵਿਖੇ ਬੁਧਿ ਹੀ ਨਹੀਂ ਸੋ ਵੀਚਾਰ ਕੀ ਮ੍ਰਿਜਾਦਾ ਵਿਖੇ ਸਾਵਧਾਨ ਭੀ ਨਹੀ ਹੋਸਕਤਾ॥
ਅਰ ਜੋ ਵੀਚਾਰ ਤੇ ਰਹਿਤ ਹੈ ਸੋ ਨਿਰਸੰਦੇਹ ਨਰਕ ਕਾ ਅਧਿਕਾਰੀ ਹੋਤਾ ਹੈ॥ਇਸੀ
ਕਾਰਣ ਤੇ ਸੰਤ ਜਨਹੁ ਨੇ ਕਹਾ ਹੈ॥ਜੋ ਸਰਬ ਭੂਖਣਹੁ ਕਾ ਬੀਜ ਬੁਧਿ ਹੈ॥ਬਹੁੜ
ਦਸਵੀ ਜੁਗਤਿ ਇਹ ਹੈ॥ਜੋ ਰਾਜਿਆਹੁ ਵਿਖੇ ਅਵਸ਼ਮੇਵ ਅਭਿਮਾਨ ਅਧਿਕ ਹੋਤਾ ਹੈ
ਅਰ ਅਭਿਮਾਨ ਕਰਕੇ ਕ੍ਰੋਧ ਉਤਪਤਿ ਹੋਤਾ ਹੈ॥ਜੋ ਕ੍ਰੋਧ ਹੀ ਇਸਕੀ ਬੁਧਿ ਕਾ ਪਰ-
ਮ ਸ਼ਤ੍ਰੂ ਹੈ॥ਤਾਂ ਤੇ ਰਾਜਾ ਕਉ ਇਸ ਪ੍ਰਕਾਰ ਚਾਹੀਤਾ ਹੈ॥ਜੋ ਪ੍ਰਥਮੇ ਤਉ ਕ੍ਰੋਧ ਕੇ ਵਿਘ-
ਨਹੁ ਕਉ ਪਛਾਣੈ॥ਬਹੁੜ ਜਬ ਅਕਸਮਾਤ੍ਰ ਕਿਸੀ ਅਵਸਰ ਵਿਖੇ ਕ੍ਰੋਧ ਉਪਜਣੇ
ਲਾਗੈ॥ਤਬ ਜਤਨ ਕਰਕੇ ਅਪਣੇ ਸੁਭਾਵ ਕਉ ਦਇਆ ਅਰ ਸਹਣ ਸੀਲਤਾ ਵਿਖੇ
ਦ੍ਰਿੜ੍ਹ ਕਰੈ॥ਅਰ ਇਉਂ ਭੀ ਜਾਣੈ॥ਜੋ ਸਹਣ ਸੀਲਤਾ ਸੰਤ ਜਨਹੁ ਕਾ ਧਰਮ ਹੈ॥ਅਰ
ਕ੍ਰੋਧ ਕਰਨਾ ਅਸੁਰਹੁ ਕਾ ਸੁਭਾਵ ਹੈ॥ਤਾਂ ਤੇ ਜਬ ਕੋਈ ਪੁਰਖ ਵਚਨਹੁ ਕਰਕੇ ਰਾਜੇ
ਕੀ ਅਵਗਿਆ ਕਰਤਾ ਹੈ॥ਤਬ ਐਸੇ ਅਵਸਰ ਵਿਖੇ ਉਸਕੇ ਊਪਰ ਅਵਸ਼ਮੇਵ ਕ੍ਰੋ-
ਧ ਕੀਆ ਚਾਹੀਤਾ ਹੈ॥ਸੋ ਰਾਜੇ ਕਉ ਐਸੇ ਸਮੇਂ ਵਿਖੇ ਇਸ ਪ੍ਰਕਾਰ ਸਮਝਿਆ ਚਾਹੀ-
ਤਾ ਹੈ॥ਜੋ ਜਬ ਦੁਰਬਚਨ ਕਰਨੇ ਹਾਰਾ ਪੁਰਖ ਸਾਚ ਕਹਤਾ ਹੈ॥ਤਉ ਭੀ ਉਸਕਾ ਉ-
ਪਕਾਰ ਜਾਨਨਾ ਪਰਵਾਣ ਹੈ॥ਅਰ ਜਬ ਝੂਠ ਕਹਿਤਾ ਹੈ॥ਤਬ ਅਧਿਕ ਉਪਕਾਰ
ਜਾਨਨਾ ਪਰਵਾਣ ਹੈ॥ਕਾਹੇ ਤੇ ਜੋ ਜਬ ਉਸਕੇ ਬਚਨ ਕੋ ਸੁਣਕਰ ਸਹਣਸੀਲ ਹੋਵੇ-
ਗਾ॥ਤਬ ਉਸਕੇ ਸੁਭ ਕਰਮਹੁ ਕਾ ਫਲ ਇਸਕਉ ਪ੍ਰਾਪਤਿ ਹੋਵੇਗਾ॥ਇਸੀ ਪਰ ਇਕ
ਵਾਰਤਾ ਹੈ॥ਜੋ ਕਿਸੀ ਨੇ ਮਹਾਂ ਪੁਰਖ ਕਉ ਕਹਾ ਥਾ॥ਜੋ ਅਮਕਾ ਪੁਰਖ ਐਸਾ ਬਲਵਾ-
ਨ ਹੈ ਜੋ ਜਿਸਕੇ ਸਾਥ ਜੁਧ ਕਰਤਾ ਹੈ॥ਸੋ ਤਿਸ ਕਉ ਗਿਰਾਇ ਦੇਤਾ ਹੈ॥ਤਬ ਉਨਹੁ ਨੇ
ਕਹਾ॥ਜੋ ਜਿਸ ਨੇ ਅਪਣੇ ਕ੍ਰੋਧ ਕੋ ਜੀਤਿਆ ਹੈ॥ਸੋ ਤਿਸ ਹੀ ਕਉ ਬਲਵਾਨ ਕਹੀਤਾ ਹੈ॥
ਅਰ ਮਾਨੁਖਹੁ ਕੇ ਪਕੜਨੇ ਅਰ ਗਿਰਾਵਨੇ ਹਾਰੇ ਕਉ ਤਉ ਬਲੀ ਕਹਣਾ ਅਜੋਗ ਹੈ॥

ਅਰ ਇਉਂ ਭੀ ਕਹਾ ਹੈ। ਜੋ ਧਰਮਵਾਨ ਪੁਰਖ ਕਾ ਲਛਣ ਇਹ ਹੈ। ਜੋ ਜਦਪਿ ਕ੍ਰੋਧਵਾ-
ਨ ਪੁਰਖ ਹੋਵੈ। ਤਉ ਭੀ ਵੀਚਾਰ ਕੀ ਮ੍ਰਿਜਾਦਾ ਕਾ ਤਿਆਗ ਨ ਕਰਹਿ। ਅਰ ਹੋਤਾ ਅ-
ਨਹੋਤਾ ਬਚਨ ਨ ਕਹੈ। ਅਰ ਜਬ ਕਿਸੀ ਪਰ ਅਧਿਕ ਪ੍ਰਸੰਨ ਹੋਵੈ। ਤਉ ਭੀ ਜਥਾਰ-
ਥ ਕਉ ਭੁਲਾਇ ਨ ਦੇਵੈ। ਅਰ ਜਦਪਿ ਸਮਰਥ ਭੀ ਹੋਵੈ ਤਉ ਭੀ ਅਪਨੀ ਮ੍ਰਿਜਾਦਾ ਤੇ
ਉਲੰਘਨ ਨ ਹੋਵੈ। ਇਸੀ ਪਰ ਏਕ ਸੰਤ ਜਨ ਨੇ ਕਹਾ ਹੈ। ਜੋ ਜਿਸ ਪੁਰਖ ਕੇ ਧੀਰਜ
ਅਰ ਕ੍ਰੋਧ ਕਉ ਪਰੀਖਿਆ ਕਰਕੇ ਭਲੀ ਪ੍ਰਕਾਰ ਨ ਦੇਖੀਐ। ਤਬ ਲਗ ਉਸ ਪਰ ਪ੍ਰਤੀ-
ਤ ਕਰਨੀ ਅਜੋਗ ਹੈ। ਇਸੀ ਪਰ ਏਕ ਵਾਰਤਾ ਹੈ। ਜੋ ਏਕ ਰਾਜ ਪੁਤ੍ਰ ਚਟਸਾਲ ਵਿਖੇ ਪੜ੍ਹਨ
ਕਉ ਜਾਤਾ ਥਾ। ਤਬ ਕੋਈ ਦੁਸ੍ਟ ਆਇਕਰ ਉਸ ਕਉ ਦੁਰਬਚਨ ਕਹਨੇ ਲਾਗਾ। ਬਹੁੜ
ਰਾਜ ਪੁਤ੍ਰ ਕੇ ਟਹਲੂਏ ਕ੍ਰੋਧਵਾਨ ਹੋਇਕਰ ਉਸ ਦੁਸ੍ਟ ਕਉ ਮਾਰਨੇ ਕੀ ਮਨਸਾ ਕਰਤ ਭਏ।
ਤਬ ਰਾਜ ਪੁਤ੍ਰ ਨੇ ਅਪਨੇ ਟਹਲੂਅਹੁ ਕਉ ਵਰਜਤ ਕੀਆ। ਅਰ ਉਸ ਦੁਸ੍ਟ ਕਉ
ਕਹਿਨੇ ਲਾਗਾ। ਜੋ ਹੇ ਭਾਈ ਹਮਾਰੇ ਵਿਖੇ ਤਉ ਐਸੇ ਅਵਗੁਣ ਹੈਂ। ਜੋ ਤੂੰ ਉਨ ਕਉ ਜਾਣ-
ਤਾ ਹੀ ਨਹੀਂ। ਪਰ ਤੁਝ ਕਉ ਕੁਛ ਅਰਥ ਹੋਵੈ ਤਬ ਪ੍ਰਸਿਧ ਕਰਹੁ। ਬਹੁੜ ਇਹ ਵਚਨ
ਸੁਨ ਕਰ ਓਹੁ ਦੁਸ੍ਟ ਲਜਾਮਾਨ ਭਇਆ। ਤਬ ਰਾਜ ਪੁਤ੍ਰ ਨੇ ਅਪਨੇ ਗਲੇ ਕਾ ਵਸਤ੍ਰ ਅ-
ਰ ਸਹੰਸ੍ਰ ਰੁਪਈਆ ਉਸ ਕਉ ਦੀਆ। ਅਰ ਵਹੁ ਪੁਰਖ ਲੈਕਰ ਇਸ ਪ੍ਰਕਾਰ ਕਹਿਣੇ
ਲਾਗਾ। ਨਿਰਸੰਦੇਹ ਤੂੰ ਮਹਾਂ ਪੁਰਖ ਕੀ ਸੰਤਾਨ ਹੈ। ਬਹੁੜ ਉਸੀ ਰਾਜ ਪੁਤ੍ਰ ਕੀ ਅਵਰ
ਵਾਰਤਾ ਹੈ। ਜੋ ਏਕ ਸਮੇ ਦੋਇ ਵਾਰ ਅਪਨੇ ਟਹਲੂਏ ਕਉ ਬੁਲਾਵਤ ਭਇਆ। ਅਰ ਟ-
ਹਲੂਆ ਤੂਸ੍ਨੀ ਹੀ ਰਹਾ। ਤਬ ਉਸ ਕੇ ਨਿਕਟ ਜਾਇਕਰ ਕਹਨੇ ਲਾਗਾ। ਜੋ ਮੈਨੇ ਤੁਝ ਕੋ
ਦੋਇ ਵਾਰ ਬੁਲਾਯਾ। ਤੈਨੇ ਸੁਣਿਆ ਹੀ ਨਹੀ। ਤਬ ਟਹਲੂਏ ਨੇ ਕਹਾ। ਜੋ ਮੈ ਤਉ ਤੁਮਾ-
ਰਾ ਬਚਨ ਸੁਣਿਆ ਥਾ। ਪਰ ਮੈ ਤੁਮਾਰੀ ਸਹਣਸੀਲਤਾ ਕਉ ਜਾਣ ਕਰ ਨਿਰਭੈ ਹੋ
ਰਹਾ ਥਾ। ਜੋ ਇਸ ਅਵਗਿਆ ਕਰਕੇ ਤਾੜਨਾ ਨ ਕਰਹਿਗੇ। ਤਬ ਵਹੁ ਰਾਜ ਪੁਤ੍ਰ ਕਹ-
ਨੇ ਲਾਗਾ। ਜੋ ਹਮਾਰੇ ਊਪਰ ਇਹ ਭੀ ਬਡਾ ਮਹਾਰਾਜ ਕਾ ਉਪਕਾਰ ਹੈ। ਜੋ ਮੇਰਾ ਟਹਲੂ-
ਆ ਮੇਰੇ ਕ੍ਰੋਧ ਤੇ ਨਿਰਭੈ ਹੂਆ ਹੈ। ਬਹੁੜ ਕਿਸੀ ਅਵਰ ਸੰਤ ਜਨ ਕੇ ਟਹਲੂਏ ਨੇ ਗ੍ਰਹਿ
ਕੇ ਪਸੂ ਕਾ ਪਾਂਵ ਤੋੜ ਡਾਰਿਆ ਥਾ। ਤਬ ਸੰਤ ਜਨ ਨੇ ਕਹਾ। ਜੋ ਤੈਨੇ ਇਸ ਬਿਚਾਰੇ ਕਉ
ਦੁਖ ਕਿਉ ਦੀਆ। ਬਹੁੜ ਟਹਿਲੂਆ ਕਹਿਤ ਭਇਆ। ਜੋ ਤੁਮਾਰੇ ਧੀਰਜ ਅਰ ਕ੍ਰੋਧ
ਕੀ ਪ੍ਰੀਖਿਆ ਕੇ ਨਮਿਤ ਮੈਨੇ ਇਹ ਅਵਗਿਆ ਕਰੀ ਹੈ। ਤਬ ਸੰਤ ਜਨ ਨੇ ਕਹਾ। ਜੋ ਮੈ ਸ-
ਹਿਣਸੀਲਤਾ ਕਰਕੇ ਕ੍ਰੋਧ ਹੀ ਕਉ ਲਜਾਮਾਨ ਕਰੂੰਗਾ। ਇਤਨਾ ਕਹਿਕਰ ਮੋਲ ਲੀਏ
ਹੂਏ ਟਹਲੂਏ ਕਉ ਮੁਕਤਿ ਕਰ ਦੀਆ। ਬਹੁੜ ਉਸ ਹੀ ਸੰਤ ਜਨ ਕਉ ਕੋਈ ਦੁਸ੍ਟ ਦੁਰਬ-

ਰਨ ਕਹਣੇ ਲਾਗਾ॥ ਤਬ ਸੰਤ ਜਨ ਨੇ ਕਹਾ ਜੋ ਮੁਝ ਅਰ ਭਗਵੰਤ ਵਿਖੇ ਕੇਤੀਆਂ ਕਠਨ ਘਾਟੀਆਂ ਹੈਨ॥ ਜੋ ਜਬ ਮੈਂ ਉਨਤੇ ਉਲੰਘਤ ਹੂਆ ਤਉ ਭੀ ਤੇਰੇ ਦੁਰਬਚਨਹੁ ਕਾ ਭੈ ਕੋਊ ਨਹੀਂ ਅਰ ਜਬ ਮੈਂ ਉਨ ਕਉ ਲੰਘ ਨ ਸਕਿਆ ਤਬ ਜੈਸਾ ਤੂੰ ਕਹਿਤਾ ਹੈ ਜੋ ਤਿਸਤੇ ਭੀ ਮੈਂ ਨੀਚ ਹੂੰ॥ ਇਸੀ ਪਰ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਕੇਤੇ ਪੁਰਖ ਖਿਮਾ ਅਰ ਸਹਿਣਸੀਲਤਾ ਕਰਕੇ ਮਹਾਂ ਗੰਭੀਰ ਪਦ ਕੋ ਪਾਵਤੇ ਹੈਂ॥ ਅਰ ਜਦਪਿ ਗ੍ਰਿਸਥ ਧਰਮ ਵਿਖੇ ਵਰਤਤੇ ਹੈਂ ਤਉ ਭੀ ਮਹਾਂ ਸੁਭ ਮੇਂ ਵਿਰਕਤ ਚਿਤ ਕਹੀਤੇ ਹੈਂ॥ ਬਹੁੜ ਇਉਂ ਭੀ ਕਹਾ ਹੈ ਜੋ ਵਿਚਾਰ ਕੀ ਮ੍ਰਿਜਾਦਾ ਤੇ ਰਹਿਤ ਹੋਇ ਕਰ ਕ੍ਰੋਧ ਕੇ ਵਸੀਕਾਰ ਹੋਤਾ ਹੈ॥ ਸੋ ਨਿਰਸੰਦੇਹ ਵਹੁ ਨਰਕਗਾਮੀ ਹੋਤਾ ਹੈ॥ ਅਰ ਜੋ ਕੋਈ ਸਮਰਥ ਹੋਇ ਕਰ ਅਪਨੇ ਕ੍ਰੋਧ ਕਉ ਭਛਨ ਕਰ ਲੇਤਾ ਹੈ॥ ਤਬ ਮਹਾਰਾਜ ਉਸ ਕੇ ਰਿਦੇ ਕਉ ਪਰਮਾਨੰਦ ਕਰ ਪੂਰਨ ਕਰਤਾ ਹੈ॥ ਤਾਤਪਰਜ ਇਹ ਜੋ ਜਿਸ ਰਾਜਾ ਕੀ ਬੁਧਿ ਧਰਮ ਕੀ ਬੁਧਿ ਵਿਖੇ ਇਸਥਿਤ ਹੋਤੀ ਹੈ ਤਬ ਜੇਤੇ ਬਚਨ ਅਰ ਜੁਗਤਾ ਮੈਂਨੇ ਵਰਨਨ ਕੀਆਂ ਹੈਂ॥ ਜੋ ਇਤਨਾ ਹੀ ਉਪਦੇਸ਼ ਤਿਨ ਕੋ ਬਹੁਤ ਹੈ॥ ਅਰ ਜਿਸ ਕਾ ਰਿਦਾ ਐਸੇ ਉਪਦੇਸ਼ ਕਰ ਕੋਮਲ ਨ ਹੋਵੈ॥ ਤਬ ਜਾਣੀਐ ਜੋ ਭਗਵੰਤ ਪਰ ਉਸ ਕੀ ਪ੍ਰਤੀਤ ਹੀ ਕਛੁ ਨਹੀਂ॥ ਅਰਬ ਇਹ ਜੋ ਵਚਨ ਕਰਕੇ ਭਗਵੰਤ ਕਉ ਸਤ ਕਹਨਾ ਅਵਰ ਹੈ॥ ਅਰ ਰਿਦੇ ਵਿਖੇ ਭਗਵੰਤ ਕਉ ਸਤ ਜਾਨਨਾ ਅਵਰ ਹੈ॥ ਕਾਹੇ ਤੇ ਜੋ ਪੁਰਖ ਛਲ ਅਰ ਡੰਡ ਕਰਕੇ ਧਨ ਕਉ ਉਤਪਤ ਕਰੈ॥ ਅਰ ਪਾਪਾਂ ਹੂ ਵਿਖੇ ਨਿਹਸੰਕ ਹੋਕਰ ਵਰਤੈ॥ ਤਬ ਕਿਉਂਕਰ ਜਾਣੀਐ ਜੋ ਉਸ ਨੇ ਭਗਵੰਤ ਕਉ ਸਤਿ ਜਾਣਿਆ ਹੈ॥ ਤਾਤੇ ਧਰਮਾਤਮਾ ਪੁਰਖ ਵਹੀ ਹੈ ਜੋ ਸਰਬਦਾ ਵਿਚਾਰ ਕੀ ਮ੍ਰਿਜਾਦਾ ਵਿਖੇ ਇਸਥਿਤ ਹੋਵੈ॥ ੧॥ ਇਤਿ ਸ੍ਰੀ ਰਾਜਨੀਤ ਵਰਨਨੰ ਨਾਮ ਸਰਗ ਹ॥

ੴ ਸਤਿਗੁਰ ਪ੍ਰਸਾਦਿ॥ ॥ਅਥ

ਵਿਕਾਰ ਨਖੇਧ ਪ੍ਰਕਰਣੇ ਆਦਿ ਸਰਗ ਵਿਖੇ ਮਨ ਕਾ ਜਤਨ ਅਰ ਕਠੋਰ ਸੁਭਾਵ ਕਉ ਪਰਹਾਰ ਵਰਨਨ ਹੋਵੇਗਾ॥ ਅਰ ਇਸ ਸਰਗ ਵਿਖੇ ਨਉ ਵਿਭਾਗ ਚਲਾਹਿਗੇ॥ ਜੋ ਮੈਂ ਪ੍ਰਿਥਮ ਵਿਭਾਗ ਵਿਖੇ ਭਲੇ ਸੁਭਾਵ ਕੀ ਉਸਤਤ ਵਰਨਨ ਕਰਤਾ ਹੂੰ॥ ਤਾਂਤੇ ਜਾਣ ਤੂੰ ਜੋ ਮਹਾਰਾਜ ਨੇ ਭੀ ਭਲੇ ਹੀ ਸੁਭਾਵ ਕਰਕੇ ਮਹਾਂ ਪੁਰਖ ਕੀ ਉਸਤਤ ਕਹੀ ਹੈ॥ ਅਰ ਮਹਾਂ ਪੁਰਖ ਨੇ ਭੀ ਕਹਾ ਹੈ॥ ਜੋ ਭਗਵੰਤ ਨੇ ਭਲੇ ਸੁਭਾਵ ਕੇ ਸੰਪੂਰਨ ਕਰਨੇ ਕਉ ਇਸ ਜਗਤ ਵਿਖੇ ਮੁਝ ਕਉ ਭੇਜਿਆ ਹੈ॥ ਅਰ ਇਉਂ ਭੀ ਕਹਾ ਹੈ ਜੋ ਪਰਲੋਕ ਵਿਖੇ ਮਹਾਂ ਉਤਮ ਪਦਾਰਥ ਭਲਾ ਸੁਭਾਉ ਹੀ ਹੋਵੈਗਾ॥ ਬਹੁੜ ਇਕ ਮਾਨੁਖ ਮਹਾਂ ਪੁਰਖ ਕੇ ਪਾਸ ਗਿਆ॥

ਥਾ। ਅਰ ਪੂਛਨੇ ਲਾਗਾ। ਜੋ ਧਰਮ ਕਿਆ ਹੈ। ਤਬ ਮਹਾਂਪੁਰਖ ਨੇ ਕਹਾ। ਜੋ ਭਲਾ ਸੁਭਾ-
ਵ ਹੀ ਧਰਮ ਹੈ। ਐਸੇ ਹੀ ਇਕ ਅਵਰ ਪੁਰਖ ਨੇ ਭੀ ਪੂਛਿਆ ਥਾ। ਜੋ ਉਤਮ ਕਰਤਤ
ਕਿਆ ਹੈ। ਤਬ ਮਹਾਂਪੁਰਖ ਨੇ ਕਹਾ। ਜੋ ਭਲਾ ਸੁਭਾਵ ਸਰਬ ਕਰਤਤ ਤੇ ਉਤਮ ਹੈ। ਬ-
ਹੁੜ ਇਕ ਅਵਰ ਮਾਨੁਖ ਨੇ ਮਹਾਂਪੁਰਖ ਕਉ ਕਹਾ ਥਾ। ਜੋ ਮੁਝ ਕਉ ਕਛੁ ਉਪਦੇਸ਼ ਕਰਹੁ
ਤਬ ਮਹਾਂਪੁਰਖ ਨੇ ਕਹਾ। ਜੋ ਜਿਸ ਅਸਥਾਨ ਵਿਖੇ ਤੂੰ ਹੋਵੇਂ ਤਾਹੀਂ ਸਾਂਈ ਕੇ ਭੈ ਸੰਜੁਗਤ ਹੋ।
ਅਰ ਜਬ ਕੋਈ ਤੇਰੇ ਸਾਥ ਬੁਰਾਈ ਕਰੇ। ਤਬ ਉਸ ਕੇ ਸਾਥ ਭੀ ਭਲਾਈ ਕਰੁ। ਅਰ ਸਰਬ ਜੀ-
ਵਹੁ ਸਾਥ ਭਲਾਈ ਕਰ ਸਹਿਤ ਮਿਲਾਪ ਕਰ ਅਰ ਮਹਾਂਪੁਰਖ ਨੇ ਇਉਂ ਭੀ ਕਹਾ ਹੈ ਜੋ ਜਿਸ
ਕਉ ਭਗਵੰਤ ਨੇ ਭਲਾ ਸੁਭਾਵ ਦੀਆ ਹੈ। ਅਰ ਜਿਸ ਕਾ ਮਸਤਕ ਪ੍ਰਸੰਨਤਾ ਸਹਿਤ ਖੁੱਲਾ ਰ-
ਹਿਤਾ ਹੈ। ਸੋ ਨਰਕਹੁ ਕੀ ਅਗਨ ਵਿਖੇ ਨਹੀਂ ਜਲਤਾ। ਅਰ ਮਹਾਂਪੁਰਖ ਕਉ ਕਿਸੀ ਮਾਨੁ-
ਖ ਨੇ ਕਹਾ ਥਾ। ਜੋ ਅਮਕੀ ਇਸਤ੍ਰੀ ਦਿਨ ਕੋ ਬ੍ਰਤ ਰਾਖਤੀ ਹੈ। ਅਰ ਰਾਤ੍ਰ ਕੋ ਜਾਗ੍ਰਣ ਕਰ-
ਤੀ ਹੈ। ਅਰ ਸਰਬਦਾ ਭਜਨ ਵਿਖੇ ਸਾਵਧਾਨ ਰਹੈ। ਪਰ ਉਸ ਕਾ ਸੁਭਾਵ ਬੁਰਾ ਹੈ। ਜੋ ਪ-
ੜੋਸੀਅਹੁ ਕੋ ਦੁਰਬਚਨ ਕਹਿ ਕਰ ਦੁਖਾਵਤੀ ਹੈ। ਤਬ ਮਹਾਂਪੁਰਖ ਨੇ ਕਹਾ। ਜੋ ਨਿਰਸੰ-
ਦੇਹ ਵਹੁ ਇਸਤ੍ਰੀ ਨਰਕ ਕਉ ਪ੍ਰਾਪਤਿ ਹੋਵੇਗੀ। ਅਰ ਇਉਂ ਭੀ ਕਹਾ ਹੈ। ਜੋ ਬੁਰਾ ਸੁਭਾਵ
ਭਜਨ ਕੋ ਇਸ ਪ੍ਰਕਾਰ ਨਾਸ ਕਰਤਾ ਹੈ। ਜੈਸੇ ਮਾਖੀ ਅਰ ਮਿਠਾਈ ਕਉ ਖਟਾਈ ਨਾਸ
ਕਰਤੀ ਹੈ। ਅਰ ਭਲਾ ਸੁਭਾਵ ਪਾਪਹੁ ਕਉ ਇਸ ਪ੍ਰਕਾਰ ਦੂਰ ਕਰਤਾ ਹੈ ਜੈਸੇ ਸੂਰਜ ਕੀ
ਉਸ਼ਨਤਾ ਕਰ ਬਰਫ ਦੂਰ ਹੋ ਜਾਤੀ ਹੈ। ਅਰ ਮਹਾਂਪੁਰਖ ਸਾਂਈ ਕੇ ਆਗੇ ਇਉਂ ਭੀ ਅਰਦਾ-
ਸ ਕਰਤਾ ਥਾ। ਜੋ ਹੇ ਸਾਂਈ ਅਪਨੀ ਦਯਾ ਕਰ ਜੈਸੇ ਤੁਮ ਨੇ ਹਮਾਰਾ ਸਰੀਰ ਸੁੰਦਰ ਬਨਾਇ-
ਆ ਹੈ। ਤੈਸੇ ਹੀ ਹਮਾਰਾ ਸੁਭਾਉ ਭੀ ਭਲਾ ਕਰੁ। ਅਰ ਇਉਂ ਭੀ ਕਹਿਤੇ ਹੈਂ। ਜੋ ਮੁਝ ਕੋ
ਭਲਾ ਸੁਭਾਉ ਅਰ ਅਰੋਗਤਾ ਦੇਵਹੁ। ਬਹੁੜ ਕਿਸੀ ਨੇ ਮਹਾਂਪੁਰਖ ਤੇ ਪੂਛਿਆ ਥਾ।
ਜੋ ਭਗਵੰਤ ਜੋ ਕੁਛ ਇਸ ਜੀਵ ਕਉ ਦੇਤਾ ਹੈ। ਜੋ ਤਿਨਹੁ ਵਿਖੇ ਭਲਾ ਪਦਾਰਥ ਕਿਆ
ਹੈ। ਤਬ ਮਹਾਂਪੁਰਖ ਨੇ ਕਹਾ ਜੋ ਭਲਾ ਸੁਭਾਵ ਸਰਬ ਪਦਾਰਥਹੁ ਤੇ ਵਸੇਖ ਹੈ। ਬਹੁ-
ੜ ਇਕ ਅਵਰ ਸਾਂਈ ਲੋਕ ਨੇ ਭੀ ਕਹਾ ਹੈ। ਜੋ ਮੈ ਏਕ ਵਾਰ ਮਹਾਂਪੁਰਖ ਨੇ ਨਿਕਟ ਥਾ।
ਤਬ ਉਨਹੁ ਨੇ ਕਹਾ। ਜੋ ਮੈਨੇ ਇਕ ਵਡਾ ਅਸਚਰਜ ਦੇਖਿਆ ਹੈ। ਜੋ ਏਕ ਪੁਰਖ ਮੁ-
ਝ ਕਉ ਗਿਆਨ ਹੂਆ ਦ੍ਰਿਸ਼ਟ ਆਇਆ ਥਾ। ਸਾਂਈ ਅਰ ਉਸ ਕੇ ਬੀਚ ਬਡਾ ਪਟਲ ਥਾ
ਪਰਾ। ਭਲਾ ਸੁਭਾਵ ਜੋ ਉਸ ਕੇ ਰਿਦੇ ਵਿਖੇ ਆਇਆ ਤਬ ਉਸ ਕੇ ਪਟਲ ਕਉ ਦੂਰ ਕੀ-
ਆ। ਤਬ ਉਸ ਪੁਰਖ ਕੋ ਭਗਵੰਤ ਨੇ ਸਾਥ ਮਿਲਾਇ ਲੀਆ। ਅਰ ਇਉਂ ਭੀ ਕਹਾ ਹੈ
ਜੋ ਇਹ ਮਾਨੁਖ ਭਲੇ ਸੁਭਾਵ ਕਰਕੇ ਕਪਟ ਬਿਨਾ ਹੀ ਐਸੀ ਅਵਸਥਾ ਕਉ ਪ੍ਰਾਪ-

ਤ੍ਰਿਹੋਵੈ। ਜੋ ਭਲੇ ਸੁਭਾਵ ਕਰਕੇ ਜਤਨ ਬਿਨਾ ਹੀ ਪਾਵਤਾ ਹੈ। ਪਰ ਇਸ ਭਲੇ
ਸੁਭਾਵ ਹੀ ਸੰਪੂਰਨਤਾ ਮਹਾਂ ਪੁਰਖ ਹੀ ਵਿਖੇ ਪਾਈ ਜਾਤੀ ਥੀ। ਜੋ ਇਸੀ ਪਰ
ਏਕ ਵਾਰਤਾ ਹੈ। ਜੋ ਏਕ ਠੌਰ ਵਿਖੇ ਮਹਾ ਪੁਰਖ ਬੈਠਾ ਥਾ। ਤਬ ਉਹਾ ਇਸਤ੍ਰੀ
ਆ ਨਿਡਰ ਹੋਇਕਰ ਊਚੇ ਸ਼ਬਦ ਕਰਨ ਲਾਗੀਆਂ। ਬਹੁੜ ਜਬ ਉਹਾ ਉਮਰ
ਆਇ ਨਿਕਲਿਆ। ਤਬ ਵਹੁ ਇਸਤ੍ਰੀਆਂ ਚਪਲਤਾ ਕਉ ਛਾਡ ਕੈ ਮੋਨ ਕਰ ਬੈਠੀ
ਆਂ। ਤਬ ਉਮਰ ਕਹਨੇ ਲਾਗਾ। ਜੋ ਹੇ ਮੂਰਖਹੁ ਤੁਮਹੁ ਨੇ ਮਹਾਂ ਪੁਰਖ ਕਾ ਭੈ ਨਹੀ
ਕੀਆ। ਅਰ ਮੁਝ ਕਉ ਦੇਖਕਰ ਮੋਨ ਕਰ ਬੈਠੀਆਂ ਹੋ। ਤਬ ਉਨੋ ਨੇ ਕਹਾ। ਜੋ ਮ-
ਹਾਂ ਪੁਰਖ ਕਾ ਸੁਭਾਵ ਮਹਾਂ ਕੋਮਲ ਹੈ। ਅਰ ਤੇਰਾ ਸੁਭਾਉ ਉਨਤੇ ਕਠੋਰ ਹੈ। ਤਾਂਤੇ ਹ-
ਮ ਤੁਮਤੇ ਡਰਤੀਆਂ ਹੈਂ। ਬਹੁੜ ਮਹਾਂ ਪੁਰਖ ਉਮਰ ਕਉ ਕਹਨੇ ਲਾਗਾ ਜੋ ਹੇ ਉਮਰ
ਜਬ ਤੁਝ ਕੋ ਸ਼ੈਤਾਨ ਦੇਖੈ ਤਉ ਭੀ ਤੇਰੇ ਤੇਜ ਕਰ ਭਾਗ ਜਾਵੈ। ਅਰ ਠਹਰ ਨ ਸਕੈ।
ਇਸ ਪ੍ਰਕਾਰ ਉਮਰ ਕੀ ਮਨੋਹਾਰ ਕਰਤ ਭਇਆ ਅਰ ਪ੍ਰਸ਼ਨ ਕੀਆ। ਬਹੁੜ ਇਕ
ਅਵਰ ਭੀ ਸਾਂਈ ਲੋਕ ਥਾ। ਜੋ ਸੰਜੋਗ ਕੌ ਪਾਇਕਰ ਕਿਸੀ ਪੁਰਖ ਕੇ ਸਾਥ ਮਾਰਗ
ਵਿਖੇ ਸੰਗੀ ਹੂਇਆ। ਬਹੁੜ ਜਬ ਉਸਤੇ ਬਿਛੜੇ ਤਬ ਰੋਵਨੇ ਲਾਗੇ। ਤਬ ਲੋਗਹੁ ਨੇ ਪੂ-
ਛਿਆ। ਜੋ ਤੁਮ ਕਿਸ ਨਮਿਤ ਰੁਦਨ ਕਰਤੇ ਹੋ। ਬਹੁੜ ਉਸ ਸਾਂਈ ਲੋਕ ਨੇ ਕਹਾ। ਜੋ ਏਹੁ
ਪੁਰਖ ਮੁਝਤੇ ਬਿਛੜਿਆ ਹੈ। ਪਰ ਉਸ ਕਾ ਬੁਰਾ ਸੁਭਾਵ ਉਸ ਹੀ ਕੇ ਪਾਸ ਰਹਾ। ਅਰ
ਦੂਰ ਨ ਰਹਾ। ਤਾਂਤੇ ਮੈ ਰੁਦਨ ਕਰਤਾ ਹੂੰ। ਅਰ ਅਬੂਬਕਰ ਕਿਤਾਈ ਨੇ ਭੀ ਕਹਾ ਹੈ। ਜੋ
ਫਕੀਰੀ ਭਲੇ ਸੁਭਾਵ ਕਾ ਨਾਮ ਹੈ। ਤਾਂਤੇ ਜਿਸ ਕਾ ਭਲਾ ਸੁਭਾਉ ਹੈ। ਜੋ ਉਤਮ ਫਕੀਰੀ
ਭਲੇ ਸੁਭਾਵ ਕਾ ਨਾਮ ਹੈ। ਤਾਂਤੇ ਜਿਸ ਕਾ ਭਲਾ ਸੁਭਾਵ ਹੈ। ਜੋ ਉਤਮ ਫਕੀਰ ਹੈ। ਅ-
ਵਰ ਸਾਂਈ ਲੋਕ ਨੇ ਭੀ ਕਹਾ ਹੈ। ਜੋ ਕਠੋਰ ਐਭਾਵ ਐਸਾ ਪਾਪ ਹੈ। ਜੋ ਇਸ ਕੇ ਹੋਤੇ ਹੋਤੇ
ਕੋਈ ਸੁਭ ਗੁਣ ਭੀ ਲਾਭਦਾਇਕ ਨਹੀ ਹੋਤਾ। ਅਰ ਐਸਾ ਭਲਾ ਸੁਭਾਉ ਐਸਾ ਭਜਨ ਹੈ
। ਜੋ ਇਸ ਕਰਕੇ ਸਰਬ ਪਾਪਹੁ ਕਾ ਨਾਸ ਹੋਤਾ ਹੈ। ਅਰ ਕੋਈ ਅਵਗੁਣ ਵਿਘਨ ਨਹੀਂ
ਕਰ ਸਕਤਾ। ੧॥ ॥ਅਬ ਦੂਸਰੇ ਵਿਭਾਗ ਵਿਖੇ ਭਲੇ ਸੁਭਾਵ ਕਾ ਵਰਨਨ
ਹੋਵੇਗਾ। ।ਤਾਂਤੇ ਜਾਣ ਤੂੰ ਜੋ ਭਲੇ ਸੁਭਾਵ ਕੇ ਨਿਰਨੇ ਵਿਖੇ ਬਹੁਤ ਪ੍ਰਕਾਰ ਕੇ
ਬਚਨ ਆਏ ਹੈਂ। ਪਰ ਭਲੇ ਸੁਭਾਵ ਕੀ ਸੰਪੂਰਨਤਾ ਕਿਸੀ ਨੇ ਨਹੀ ਕਹੀ। ਜੈਸੇ ਕਿ
ਸੀ ਨੇ ਇਉ ਭੀ ਕਹਾ ਹੈ ਜੋ ਮਸਤਕ ਪਰਸੰਨ ਰਾਖਨਾ ਭੀ ਭਲਾ ਸੁਭਾਵ ਹੈ। ਅਰ ਕਿਸੀ ਨੇ ਕ-
ਹਾ ਹੈ। ਜੋ ਸਹਨਸੀਲਤਾ ਹੀ ਭਲੇ ਸੁਭਾਵ ਕੇ ਅੰਗ ਹੈਂ। ਪਰ ਸੰਪੂਰਨ ਭਲਾ ਸੁਭਾਵ ਇਸ ਹੀ
ਕਾ ਨਾਮ ਹੈ। ਤਾਂਤੇ ਮੈ ਭਲੇ ਸੁਭਾਵ ਕੀ ਸੰਪੂਰਨਤਾ ਕਉ ਪ੍ਰਗਟ ਕਰ ਕਹਿਤਾ ਹੂੰ। ਜੋ ਐਸੇ ਜਾ-

 ਨ ਤੂੰ ਜੋ ਇਸ ਮਾਨਖ ਕੋ ਦੁਹੁ ਪਦਾਰਥਹੁ ਸਨਬੰਧ ਤੇ ਉਤਪਤਿ ਕੀਆ ਹੈ। ਜੋ ਏਕ ਸਰੀ-
ਰ ਹੈ ਜੋ ਅਸਥੂਲ ਨੇਤ੍ਰਹੁ ਕਰ ਦੇਖਿਆ ਜਾਤਾ ਹੈ। ਅਰ ਦੂਸਰਾ ਜੀਵ ਹੈ ਸੋ ਉਸ ਕੋ ਬੁਧਿ ਕਰ
ਪਛਾਨ ਸਕੀਤਾ ਹੈ। ਜੈਸੇ ਸਰੀਰ ਅਰ ਜੀਵ ਕੀ ਸੁੰਦ੍ਰਤਾਈ ਭੀ ਹੈ। ਅਰ ਕਰੂਪਤਾ ਭੀ ਹੈ। ਅ-
ਰ ਸਰੀਰ ਕੀ ਸੁੰਦ੍ਰਤਾਈ ਕੋ ਅਸਥੂਲ ਰੂਪਵੰਤ ਕਹੀਤਾ ਹੈ। ਅਰ ਜੀਵ ਕੀ ਸੁੰਦ੍ਰਤਾਈ
ਭਲੇ ਸੁਭਾਵ ਕਰ ਹੋਤੀ ਹੈ। ਪਰ ਅਸਥੂਲ ਰੂਪਵਾਨ ਭੀ ਉਸ ਹੀ ਕਉ ਕਹਤੇ ਹੈਂ। ਜਿਸ
ਕੇ ਨੇਤ੍ਰ ਅਰ ਮਸਤਕ ਅਰ ਨਾਕ ਅਰ ਮੁਖ ਅਰ ਅਵਰ ਸਰਬ ਅੰਗ ਸੁੰਦਰ ਅਰ ਸਮਾ-
ਨ ਹੋਤੇ ਹੈਂ। ਤੈਸੇ ਹੀ ਜੀਵ ਕੀ ਸੰਪੂਰਨ ਸੁੰਦਰਤਾਈ ਭੀ ਤਬ ਹੀ ਕਹੀਤੀ ਹੈ। ਜਬ ਇਸ
ਪੁਰਖ ਵਿਖੇ ਚਾਰ ਗੁਣ ਸਮਾਨ ਪਾਇ ਜਾਵਹਿ। ਜੋ ਏਕ ਵਿਦਿਆ ਹੈ। ਅਰ ਦੂਸਰਾ ਭੋਗ-
ਹੁ ਕਾ ਜੀਤਨਾ ਹੈ। ਅਰ ਤੀਸਰਾ ਕ੍ਰੋਧ ਕਾ ਜੀਤਨਾ ਹੈ। ਅਰ ਚਉਥਾ ਵੀਚਾਰ ਹੈ। ਜੋ ਵਿਚਾਰ
ਇਨਹੁ ਤੀਨਹੁ ਵਿਖੇ ਵਰਤਤਾ ਹੈ। ਪਰ ਪ੍ਰਿਥਮੇ ਜੋ ਵਿਦਿਆ ਕਹੀ ਥੀ। ਸੋ ਤਿਸ ਕਾ
ਅਰਥ ਬੂਝ ਹੈ। ਅਰ ਵਸ਼ੇਖਤਾ ਇਸ ਕੀ ਇਹ ਹੈ। ਜੋ ਬੂਝ ਕਰ ਸਾਚ ਅਰ ਝੂਠ ਕਉ
ਸੁਗਮ ਹੀ ਪਛਾਨ ਲੇਵੈ। ਬਹੁੜ ਬਚਨ ਅਰ ਕਰਤਬ ਕੀ ਭਲਾਈ ਅਰ ਬੁਰਾਈ ਕੇ
ਭੇਦ ਕਉ ਸਮਝੈ। ਅਰ ਇਉ ਭੀ ਜਾਣੈ ਜੋ ਇਹ ਪ੍ਰਤੀਤ ਝੂਠੀ ਹੈ। ਅਰ ਇਹ ਨਿਸਚਾ
ਸਾਚਾ ਹੈ। ਜੋ ਜਬ ਬਚਨ ਅਰ ਕਰਤਬ ਅਰ ਸਾਚੇ ਨਿਸਚੇ ਕਉ ਭਲੀ ਪ੍ਰਕਾਰ ਜਾਣ-
ਤਾ ਹੈ। ਤਬ ਇਸ ਕੇ ਰਿਦੇ ਵਿਖੇ ਅਨਭਵ ਉਤਪਤਿ ਹੋਤਾ ਹੈ। ਜੋ ਅਨਭਵ ਸਰਬ ਸੁ-
ਭ ਗੁਣਹੁ ਕਾ ਮੂਲ ਹੈ। ਜੈਸੇ ਸਾਂਈ ਭੀ ਕਹਾ ਹੈ। ਜੋ ਜਿਸ ਪੁਰਖ ਕਉ ਅਨਭਵ ਪ੍ਰਾਪ-
ਤਿ ਹੂਆ ਹੈ। ਤਿਸ ਕਉ ਸਰਬ ਗੁਣ ਪ੍ਰਾਪਤ ਹੋਤੇ ਹੈਂ। ਅਰ ਦੂਸਰਾ ਭੋਗਹੁ ਕਾ ਜੀਤਨਾ
ਇਹ ਹੈ। ਜੋ ਭੋਗ ਭੀ ਇਸ ਪਰ ਪ੍ਰਬਲ ਹੋਵਹਿ। ਅਰ ਬੁਧ ਕੀ ਆਗਿਆ ਕੇ ਅਨੁਸਾਰ
ਵਰਤਹਿ। ਅਰ ਵੀਚਾਰ ਕੀ ਆਗਿਆ ਮਾਨਨੀ ਇਸ ਕੋ ਸੁਗਮ ਹੋਵੈ। ਬਹੁੜ ਤੀਸਰਾ
ਕ੍ਰੋਧ ਕਾ ਜੀਤਨਾ ਇਹ ਹੈ। ਜੋ ਕ੍ਰੋਧ ਭੀ ਵਿਚਾਰ ਕੀ ਆਗਿਆ ਵਿਖੇ ਵਰਤੈ। ਅਰ ਵੀਚਾਰੁ
ਕੀ ਆਗਿਆ ਕਉ ਉਲੰਘ ਕਰ ਕਿਸੀ ਕਉ ਦੁਖਾਵੈ ਨਹੀਂ। ਬਹੁੜ ਚਉਥਾ ਵੀਚਾ-
ਰ ਇਹ ਹੈ। ਜੋ ਵਿਚਾਰ ਕਾ ਬਲ ਇਨਹੁ ਤੀਨਹੁ ਵਿਖੇ ਵਰਤੈ। ਜੋ ਕ੍ਰੋਧ ਅਰ ਭੋਗ ਕ-
ਉ ਵਸੀਕਾਰ ਕਰਹਿ। ਅਰ ਵਿਦਿਆ ਕਉ ਸਮਾਨ ਰਾਖੈ। ਅਰ ਇਨ ਕਉ ਧਰਮ
ਕੀ ਆਗਿਆ ਵਿਖੈ ਵਰਤਾਵੈ। ਕਾਹੇ ਤੇ ਜੋ ਕ੍ਰੋਧ ਸ਼ਿਕਾਰੀ ਕੂਕਰ ਕੀ ਨਿਆਈ ਹੈ।
ਅਰ ਭੋਗ ਘੋੜੇ ਕੀ ਨਿਆਈ ਹੈ। ਅਰ ਬੁਧ ਰੂਪੀ ਸਵਾਰ ਹੈ। ਜੋ ਕਬਹੂੰ ਐਸੇ ਹੋ-
ਤਾ ਹੈ ਜੋ ਘੋੜਾ ਸਵਾਰ ਤੇ ਪ੍ਰਬਲ ਹੋਇ ਜਾਤਾ ਹੈ। ਅਰ ਕਬਹੂੰ ਆਗਿਆ ਵਿਖੇ ਚ-
ਲਤਾ ਹੈ। ਤੈਸੇ ਕੂਕਰ ਭੀ ਆਗਿਆ ਤੇ ਵਿਪਰਜੈ ਹੋਤਾ ਹੈ। ਪਰ ਜਬ ਲਗੁ ਘੋੜਾ-

ਅਰ ਕੂਕਰ ਸਵਾਰ ਕੀ ਆਗਿਆ ਵਿਖੇ ਨ ਹੋਵੈ। ਤਬ ਲਗ ਸਵਾਰ ਕਉ ਸ਼ਿਕਾਰ ਹਾਥ ਨਹੀਂ ਲਗਤਾ। ਅਰ ਸਵਾਰ ਕਉ ਇਹ ਭੈ ਰਹਿਤਾ ਹੈ। ਜੋ ਮਤ ਘੋੜਾ ਪ੍ਰਬਲ ਹੋਇ ਕਰ ਮੁਝ ਕਉ ਗਿਰਾਇ ਦੇਵੈ। ਅਥਵਾ ਕੂਕਰ ਹੀ ਫਾਰ ਡਾਰੇ। ਤਾਂ ਤੇ ਵਿਚਾਰ ਕਾ ਅਰਥ ਇਹ ਹੈ। ਜੋ ਇਨ ਕਉ ਅਪਨੇ ਵਸੀਕਾਰ ਕਰੇ। ਬਹੁੜ ਭੋਗ ਅਰ ਕ੍ਰੋਧ ਕੋ ਬੁਧ ਕਰ ਹਟਾਵੈ। ਅਰ ਕਬਹੂੰ ਕ੍ਰੋਧ ਕਰ ਕੇ ਭੋਗੋਂ ਕੇ ਬਲ ਕੋ ਨਾਸ ਕਰੇ। ਅਰਥ ਇਹ ਜੋ ਭੋਗਾਹੂ ਕਉ ਹਠ ਕਰ ਦੂਰ ਕਰੈ। ਅਰ ਕ੍ਰੋਧ ਕਉ ਭੋਗ ਅਥਵਾ ਮਾਨ ਕਾ ਲਾਲਚ ਦੇ ਕਰ ਵਸੀਕਾਰ ਕਰੇ। ਇਸ ਪ੍ਰਕਾਰ ਇਨ ਦੋਨੋਂ ਕਉ ਅਪਨੇ ਅਧੀਨ ਰਾਖੇ। ਜੋ ਜਿਸ ਮਾਨੁਖ ਵਿਖੇ ਇਹ ਚਾਰ ਲਛਨ ਸਮਾਨ ਹੋਤੇ ਹੈਂ। ਤਿਸ ਕਉ ਸੰਪੂਰਨ ਭਲੇ ਸੁਭਾਵ ਵਾਲਾ ਕਹੀਤਾ ਹੈ। ਅਰ ਜਬ ਕੋਈ ਲਛਨ ਹੋਵੈ ਅਰ ਕੋਈ ਨ ਹੋਵੈ। ਤਬ ਉਸ ਕਾ ਸੁਭਵ ਸੰਪੂਰਨ ਭਲਾ ਨਹੀ ਕਹੀਤਾ। ਜੈਸੇ ਕੋਈ ਪੁਰਖ ਸੁੰਦਰ ਹੋਵੈ ਅਰ ਉਸ ਕੇ ਨੇੜ ਅਥਵਾ ਨਾਕ ਅਥਵਾ ਕੋਈ ਅਵਰ ਅੰਗ ਕਰੂਪ ਹੋਵੈ। ਤਬ ਉਸ ਕਉ ਸੰਪੂਰਨ ਰੂਪਵਾਨ ਨਹੀ ਕਹੀਤਾ। ਤਾਂ ਤੇ ਜਾਨ ਤੂੰ ਜੋ ਇਨਹੁ ਲਛਨਹੁ ਕੀ ਸੁੰਦਰਤਾਈ ਭੀ ਹੈ। ਅਰ ਕਰੂਪਤਾ ਭੀ ਹੈ। ਅਰ ਸੁੰਦਰਤਾਈ ਸਮਾਨਤਾ ਵਿਖੇ ਹੋਤੀ ਹੈ। ਅਰ ਕਰੂਪਤਾ ਦੋ ਪ੍ਰਕਾਰ ਕਰ ਹੋਤੀ ਹੈ। ਸੋ ਏਕ ਮਿਰਜ਼ਾਦਾ ਅਧਿਕ ਹੋਣੇ ਕੇ ਵਿਖੇ ਕਰੂਪਤਾ ਹੈ। ਅਰ ਦੂਸਰਾ ਮ੍ਰਿਜ਼ਾਦਾ ਤੇ ਅਲਪ ਹੋਣੇ ਤੇਖੇ ਭੀ ਕਰੂਪਤਾ ਹੋਤੀ ਹੈ। ਅਰ ਇਉ ਭੀ ਹੈ ਜੋ ਜਿਸ ਮਾਨੁਖ ਵਿਖੇ ਏਕ ਸੁਭਾਉ ਹੀ ਬੁਰਾ ਹੋਤਾ ਹੈ ਤਬ ਉਸ ਕਰ ਕੇ ਅਵਰ ਭੀ ਅਨੇਕ ਸੁਭਾਵ ਬੁਰੇ ਉਤਪਤ ਹੋਤੇ ਹੈਂ। ਪਰ ਇਨਹੁ ਲਛਨਹੁ ਕੀ ਮ੍ਰਿਜ਼ਾਦਾ ਜੋ ਕਹੀ ਥੀ ਸੋ ਇਸ ਪ੍ਰਕਾਰ ਹੈ। ਜੋ ਪ੍ਰਿਥਮੇ ਜਬ ਵਿਦਿਆ ਹੀ ਮ੍ਰਿਜ਼ਾਦਾ ਤੇ ਅਧਿਕ ਹੋਤੀ ਹੈ ਤਬ ਨਾਨਾ ਪ੍ਰਕਾਰ ਕੀ ਮਲੀਨਤਾ ਵਿਖੇ ਪਸਰ ਜਾਤੀ ਹੈ। ਤਾਂ ਤੇ ਚਪਲਤਾਈ ਅਰ ਚਤੁਰਾਈ ਉਤਪਤਿ ਹੋਤੀ ਹੈ। ਬਹੁੜ ਅਭਿਮਾਨੀ ਹੋਇ ਜਾਤਾ ਹੈ। ਅਰ ਜਬ ਵਿਦਿਆ ਮ੍ਰਿਜ਼ਾਦਾ ਤੇ ਥੋੜੀ ਹੋਤੀ ਹੈ। ਤਬ ਮੂਰਖਤਾ ਅਰ ਜੜਤਾ ਕਉ ਪ੍ਰਾਪਤਿ ਹੋਤਾ ਹੈ। ਬਹੁੜ ਜਬ ਵਿਦਿਆ ਹੀ ਮ੍ਰਿਜ਼ਾਦਾ ਅਨੁਸਾਰ ਹੋਤੀ ਹੈ। ਤਬ ਉਸ ਤੇ ਵਿਚਾਰ ਅਰ ਸੁਮਤਿ ਅਰ ਸੁਧ ਸੰਕਲਪ ਅਰ ਉਤਮ ਬੁਧਿ ਉਪਜਤੀ ਹੈ। ਤੈਸੇ ਹੀ ਜਬ ਕ੍ਰੋਧ ਕਾ ਬਲ ਅਧਿਕ ਹੋਤਾ ਹੈ। ਤਬ ਅਭਿਮਾਨ ਅਰ ਅਹੰਕਾਰ ਅਰ ਦੁਰਬਚਨ ਅਰ ਬਡਾਵਣਾ ਅਰ ਅਪਨੀ ਉਸਤਤ ਕਰਨੀ ਅਰ ਨਿਹਸੰਕ ਹੋਇ ਕਰ ਆਪ ਕਉ ਭਿਆਨਕ ਅਸਥਾਨ ਵਿਖੇ ਡਾਰਨਾ। ਜੋ ਕ੍ਰੋਧ ਕੀ ਅਧਿਕਤਾ ਵਿਖੇ ਐਸੇ ਅਵਗੁਣ ਉਤਪਤਿ ਹੋਤੇ ਹੈਂ। ਅਰ ਜਬ ਕ੍ਰੋਧ ਹੀ ਮ੍ਰਿਜ਼ਾਦਾ ਵਿਖੇ ਅਲਪ ਹੋਤਾ ਹੈ। ਤਬ ਨਿਰਮਾਨਤਾ ਅਰੁ ਪਰਾਧੀਨਤਾ ਅਰ ਕਪਟ ਇਸ ਥੀ; ਅਵਰ ਭੀ ਬੁਰੇ

੨੦੨ ਸੁਭਾਵ ਉਪਜਤੇ ਹੈਂ। ਬਹੁੜ ਜਬ ਕ੍ਰੋਧ ਕਾ ਬਲੁ ਮ੍ਰਿਜਾਦਾ ਕੇ ਅਨੁਸਾਰ ਹੋਤਾ ਹੈ। ਤਬ
ਇਸ ਪੁਰਖ ਕਾ ਚਿਤ ਦ੍ਰਿੜ੍ਹ ਹੋਤਾ ਹੈ। ਪੁਰਖਾਰਥ ਅਰ ਬਲ ਅਰ ਸਹਣ ਸੀਲਤਾ ਅ-
ਰ ਨਿੰਮ੍ਰਿਤਾ ਅਰ ਇਸ ਕੀ ਆਈ ਅਨੇਕ ਸੁਭ ਗੁਣਹੁ ਕਉ ਪਾਵਤਾ ਹੈ। ਇਸੀ ਪ੍ਰ-
ਕਾਰ ਜਬ ਭੋਗਹੁ ਕਾ ਬਲੁ ਅਧਿਕ ਹੋਤਾ ਹੈ। ਤਬ ਤ੍ਰਿਸ਼ਨਾ ਅਰ ਅਸੁਧਤਾ ਅਰ ਕ੍ਰਿ-
ਪਣਤਾ ਅਰ ਈਰਖਾ ਉਪਜਤੀ ਹੈ। ਬਹੁੜ ਲੋਭ ਕਰਕੇ ਧਨਵਾਨਹੁ ਤੇ ਅਪਮਾ-
ਨ ਕਉ ਖੈਰਤਾ ਹੈ। ਅਰ ਧਨਹੁ ਕਾ ਨਿਰਾਦਰ ਕਰਤਾ ਹੈ। ਜੋ ਇਸ ਕੀ ਨਿਆਈ ਅਵ-
ਰ ਭੀ ਬਹੁਤ ਅਪਲਛਣ ਉਤਪਤਿ ਹੋਤੇ ਹੈਂ। ਅਰ ਸਰਬਥਾ ਜਬ ਭੋਗਹੁ ਤੇ ਰਹਿਤ ਹੋ-
ਤਾ ਹੈ। ਤਬ ਸੰਜਮ ਅਰ ਸੰਤੋਖ। ਅਰੁ ਧੀਰਜ ਅਰ ਭਾਉ ਉਤਪਤ ਹੋਤਾ ਹੈ। ਤਾਂਤੇ ਵਿਦਿ-
ਆ ਅਰ ਕ੍ਰੋਧ ਅਰ ਭੋਗ ਜੋ ਵਰਨਨ ਕੀਏ ਹੈਂ। ਸੋ ਇਨ ਕੇ ਦੋਇ ਦੋਇ ਕਨਾਰੇ ਹੈਂ। ਏਕ ਅ-
ਧਿਕਤਾ ਅਰ ਦੂਸਰਾ ਅਲਪ ਹੋਵਣਾ ਸੋ ਇਹ ਨਿੰਦ ਹੈ। ਤਾਂਤੇ ਇਨ ਕੀ ਮ੍ਰਿਜਾਦਾ ਹੀ
ਵਿਸ਼ੇਖ ਕਹੀ ਹੈ। ਪਰ ਇਨ ਕੀ ਮ੍ਰਿਜਾਦਾ ਵਾਲ ਤੇ ਭੀ ਸੂਖਮ ਅਰ ਕਠਨ ਹੈ ਅਰ ਉਤਮ
ਮਾਰਗ ਭੀ ਇਹੀ ਹੈ। ਪਰਲੋਕ ਵਿਖੇ ਪੁਲਸਲਤ ਕਾ ਉਤਰਨਾ ਕਠਨ ਕਹਿਆ ਹੈ। ਤੈਸੇ
ਹੀ ਇਨ ਕੀ ਮ੍ਰਿਜਾਦਾ ਵਿਖੇ ਵਰਤਨ ਭੀ ਕਠਨ ਹੈ। ਤਾਂਤੇ ਜੋ ਪੁਰਖ ਇਸ ਲੋਕ ਵਿਖੇ ਇ-
ਨ ਕੀ ਮ੍ਰਿਜਾ ਵਿਖੇ ਦ੍ਰਿੜ੍ਹ ਹੋਤਾ ਹੈ। ਸੋ ਪਰਲੋਕ ਵਿਖੇ ਪੁਰਸਲਾਤ ਸੋ ਨਿਰਭੈ ਹੋਤਾ ਹੈ।
ਇਸੀ ਕਾਰਨ ਤੇ ਸਾਂਈ ਭੀ ਸਰਬ ਸੁਭਾਵਹੁ ਵਿਖੇ ਸਮਾਨਤਾ ਹੀ ਪਰਮਾਨ ਕਹੀ ਹੈ। ਅ-
ਰ ਉਨਹੁ ਪੁਰਖਹੁ ਕੀ ਉਸਤਤਿ ਕਰੀ ਹੈ। ਜੋ ਕ੍ਰਿਪਣਤਾ ਅਰ ਫਜੂਲੀ ਤੇ ਰਹਿਤ ਹੈ
। ਅਰ ਮਹਾਂਪੁਰਖ ਭੀ ਕਹਾ ਹੈ ਜੋ ਐਸੀ ਕ੍ਰਿਪਣਤਾ ਭੀ ਨਾ ਕਰੀਏ। ਜੋ ਕਿਸੀ ਕਉ
ਕਛੁ ਨ ਦੀਜੀਏ। ਅਰ ਐਸੀ ਫਜੂਲੀ ਭੀ ਨ ਕਰੀਏ। ਜੋ ਸਭ ਕਿਛੁ ਏਕ ਹੀ ਬਾਰ ਲੁ-
ਟਾਈਏ। ਅਰ ਆਪ ਨਿਰਧਨਤਾਈ ਕਉ ਪ੍ਰਾਪਤ ਹੂਜੀਏ। ਤਾਂਤੇ ਜਾਣ ਤੂੰ ਜੋ ਰਿਦੇ
ਕੀ ਸੁੰਦਰਤਾਈ ਸੰਪੂਰਨ ਤਬ ਹੀ ਕਹੀਤੀ ਹੈ। ਜਬ ਇਹ ਸਰਬ ਗੁਣ ਮਿਰਜਾ-
ਦਾ ਕੇ ਅਨੁਸਾਰ ਹੋਤੇ ਹੈਂ। ਜੈਸੇ ਸਰੀਰ ਕਰ ਪੂਰਨ ਸੁੰਦਰ ਭੀ ਤਬ ਹੋਤਾ ਹੈ। ਜਬ ਸਰ-
ਬ ਅੰਗ ਸੁੰਦ੍ਰ ਅਰ ਸਮਾਨ ਹੋਤੇ ਹੈਂ। ਪਰ ਇਸ ਰਿਦੇ ਕੀ ਸੁੰਦਰਤਾਈ ਅਰ ਕਰੂਪਤਾ
ਵਿਖੇ ਭੀ ਸਰਬ ਮਾਨੁਖ ਚਾਰ ਪ੍ਰਕਾਰ ਕੇ ਹੈਂ। ਜੋ ਏਕ ਐਸੇ ਮਾਨੁਖ ਹੈਂ ਜੋ ਉਨਹੁ ਵਿਖੇ ਸੰ-
ਪੂਰਨ ਸੁਭ ਗੁਣ ਪਾਏ ਜਾਤੇ ਹੈਂ। ਤਬ ਉਸ ਕੋ ਸੰਪੂਰਨ ਸੁੰਦਰ ਕਹੀਤਾ ਹੈ। ਤਾਂਤੇ ਸ-
ਰਬ ਜੀਵਹੁ ਕਉ ਚਾਹੀਏ। ਜੋ ਐਸੇ ਮਹਾਂਪੁਰਖ ਕੀ ਆਗਿਆ ਵਿਖੇ ਵਰਤਾਹਿ। ਪਰ
ਐਸਾ ਸੰਪੂਰਨ ਸੁੰਦਰ ਕੋਈ ਸੰਤ ਹੀ ਹੋਤਾ ਹੈ। ਜੈਸੇ ਸਰੀਰ ਕਾ ਸੁੰਦਰ ਭੀ ਲਛਮਣ
ਹੂਆ ਹੈ। ਤੈਸੇ ਰਿਦੇ ਕਾ ਸੰਪੂਰਨ ਸੁੰਦਰ ਭੀ ਕੋਈ ਵਿਰਲਾ ਹੋਤਾ ਹੈ ਅਰ ਦੂਸਰੇ ਪੁਰਖ ਐਸੇ

ਹੋਤੇ ਹੈਂ ਜੋ ਉਨਹੁ ਵਿਖੇ ਸਰਬ ਸੁਭਾਵ ਬੁਰੇ ਹੀ ਪਾਏ ਜਾਤੇ ਹੈਂ ਜੋ ਰਿਦਾ ਉਨਕਾ ਮਹਾਂ ਕਰੂ-
ਪ ਅਰ ਕਠੋਰ ਹੋਤੇ ਹੈਂ ਪਰ ਐਸੇ ਪੁਰਖ ਜਗਤ ਵਿਖੇ ਨਾ ਹੋਵੈਂ ਤਉ ਭਲਾ ਹੈ ਕਾਹੇਤੇ ਜੋ
ਵਹੁ ਮਾਨੁਖ ਸ਼ੈਤਾਨ ਕੀ ਨਿਆਈਂ ਹੈਂ ਅਰ ਸ਼ੈਤਾਨ ਕੋ ਜੋ ਰੂਪ ਕਰਾ ਹੈ ਜੋ ਸਰੀਰ ਕ-
ਰੂਪ ਨਹੀ ਕੀਆ ਰਿਦੇ ਕੇ ਸੁਭਾਵਹੁ ਕੀ ਬੁਰਿਆਈ ਕਰਕੇ ਉਸਕਉ ਕੁਰੂਪ ਕਹਿਆ
ਹੈ ਅਰ ਤੀਸਰੇ ਮਾਨੁਖ ਐਸੇ ਹੈਂ ਜੋ ਜੈਸੇ ਪੁਰਖ ਦੁਹ ਪ੍ਰਕਾਰ ਕੇ ਨਿਕਟਿ ਹੈ ਅ-
ਰ ਚਉਥੇ ਪ੍ਰਕਾਰ ਕੇ ਮਾਨੁਖ ਭੀ ਉਨਕੇ ਮਧਿ ਹੈ ਪਰ ਵਹੁ ਕਰੂਪਤਾ ਕੇ ਬਹੁਤ ਨਿ-
ਕਟਿ ਹੈ ਜੋ ਜੈਸੇ ਸਰੀਰ ਕਰ ਸੰਪੂਰਨ ਸੁੰਦਰ ਅਰ ਸੰਪੂਰਨ ਕਰੂਪ ਭੀ ਕੋਈ ਵਿ-
ਰਲਾ ਹੋਤਾ ਹੈ ਪਰ ਬਹੁਤੇ ਮਾਨੁਖ ਇਨਕੇ ਮਧਭਾਵ ਵਿਖੇ ਹੀ ਹੋਤੇ ਹੈਂ ਸੋ ਰਿਦੇ ਕੀ ਸੁੰ-
ਦਰਤਾਈ ਭੀ ਇਸੀ ਪ੍ਰਕਾਰ ਹੈ ਤਾਂਤੇ ਸਭਕੋ ਏਹੀ ਪੁਰਖਾਰਥ ਚਾਹੀਤਾ ਹੈ ਜੋ ਰਿਦੇ
ਕੀ ਸਪੂਰਨਤਾਈ ਕੋ ਪਹੁੰਚ ਨਾ ਸਕੈ ਤਦਪ ਭੀ ਸੰਪੂਰਨ ਸੁੰਦਰਤਾਈ ਕੇ ਨਿਕਟ
ਸੋ ਪਦ ਹੈ ਜੋ ਤਿਸਕਉ ਪਹੁੰਚੈ ਅਰ ਬਾ ਇਹ ਜੋ ਜਬ ਸਰਬ ਗੁਣਹੁ ਕਉ ਪ੍ਰਾਪਤ ਨਾ-
ਹੋ ਸਕੈ ਤਉ ਭੀ ਕਛੁਕ ਸੁਭ ਗੁਣ ਕਉ ਪ੍ਰਾਪਤਿ ਹੋਵੈ ਸੋ ਜੈਸੇ ਸਰੀਰ ਕੀ ਸੁੰਦਰਤਾਈ
ਅਰ ਕਰੂਪਤਾ ਅਪਾਰ ਹੈ ਤੈਸੇ ਹੀ ਰਿਦੇ ਕੀ ਸੁੰਦਰਤਾਈ ਅਰ ਕਰੂਪਤਾ ਭੀ ਅਪਾਰੁ
ਹੈ ਕਾਹੇਤੇ ਜੋ ਇਹ ਸੁਭ ਗੁਣਹੁ ਕੀ ਸੁੰਦਰਤਾਈ ਏਕ ਵਸਤ ਕਾ ਨਾਮ ਨਹੀਂ ਅਰ ਦ-
ਸ ਭੀ ਨਹੀਂ ਇਸ ਕਰਕੇ ਜੋ ਇਹ ਸੁਭ ਗੁਣ ਅਨੰਤ ਹੈਂ ਅਰ ਤਦਪ ਭੀ ਮੂਲ ਇਨਕ
ਵਿਦਿਆ ਅਰ ਭੋਗਹੁ ਕਾ ਜੀਤਨਾ ਅਰ ਕ੍ਰੋਧ ਕਾ ਜੀਤਨਾ ਅਰ ਵੀਚਾਰ ਹੈ ਅਰ ਅ-
ਵਰ ਸੁਗਣਹੁ ਇਨ ਕੀ ਸਾਖਾ ਹੈਂ ॥ ॥ਅਬ ਤੀਸਰੇ ਸਰਗ ਵਿਖੇ
ਇਹ ਵਰਨਨ ਹੋਵੇਗਾ ਜੋ ਪੁਰਖਾਰਥ ਕਰਕੇ ਨਿਰਸੰਦੇਹ ਭਲੇ ਸੁਭਾਵਹੁ ਕਉ ਪ੍ਰਾ-
ਪਤਿ ਹੋਇ ਸਕੀਤਾ ਹੈ ਤਾਂਤੇ ਜਾਣ ਤੂੰ ਜੋ ਕੋਈ ਪੁਰਖ ਐਸੇ ਭੀ ਕਹਤੇ ਹੈਂ ਜੋ ਜੈਸੇ
ਸਰੀਰ ਕਾ ਸਰੂਪ ਨਹੀ ਉਲਟਤਾ ਸੋ ਜੈਸਾ ਪ੍ਰਥਮੇ ਉਤਪਤਿ ਹੂਆ ਹੋਤਾ ਹੈ ਤੈ-
ਸਾ ਹੀ ਰਹਤਾ ਹੈ ਜਿਉਕਰ ਲੰਬਾ ਪੁਰਖ ਛੋਟਾ ਨਹੀ ਹੋਇ ਸਕਤਾ ਅਰ ਜੋ ਛੋਟਾ
ਹੋਤਾ ਹੈ ਸੋ ਜਤਨ ਕਰਕੇ ਲੰਬਾ ਭੀ ਨਹੀ ਹੋਤਾ ਬਹੁੜ ਜੋ ਸੁੰਦਰ ਹੈ ਸੋ ਕਰੂਪ ਨ-
ਹੀ ਹੋਤਾ ਅਰ ਕਰੂਪ ਸੁੰਦਰ ਨਹੀਂ ਹੋਤਾ ਤੈਸੇ ਹੀ ਰਿਦੇ ਕਾ ਸਰੂਪ ਭੀ ਨਹੀ ਉਲ-
ਟਤਾ ਤਾਂਤੇ ਜਿਸਕਾ ਸੁਭਾਉ ਬੁਰਾ ਹੈ ਸੋ ਜਤਨ ਕਰ ਭਲਾ ਨਹੀਂ ਹੋਤਾ ਸੋ ਇਹ ਜੋ ਉ-
ਨਕਾ ਕਹਣਾ ਹੈ ਸੋ ਪਰਵਾਨ ਨਹੀਂ ਅਰ ਭੂਲ ਕਰ ਕਹਿਤੇ ਹੈਂ ਕਾਹੇਤੇ ਜੇਕਰ ਉਨ
ਕਾ ਕਹਣਾ ਪਰਵਾਣ ਨਹੀਂ ਹੋਤਾ ਤਬ ਉਪਦੇਸ਼ ਅਰ ਸਮਝਾਵਣਾ ਅਰ ਸਿਖਾਵ-
ਣਾ ਸੰਤਜਨਹੁ ਕਾ ਮਿਥਿਆ ਹੋਤਾ ਜੈਸੇ ਮਹਾਂ ਪੁਰਖ ਨੇ ਭੀ ਕਹਾ ਹੈ ਅਬ ਅਪਨੇ ਸੁ

ਭਾਵਹੁ ਕਉ ਜੋ ਭਲਾ ਕਰਹੁ। ਤਾਂਤੇ ਜਾਣਿਆ ਜਾਤਾ ਹੈ। ਸੁਭਾਵ ਕਾ ਉਲਟਾਵਣਾ ਅਣ-
ਹੋਣਾ ਨਹੀਂ। ਇਸ ਕਾਰਨ ਤੇ ਜੋ ਮਹਾਂ ਕਠੋਰ ਪਸੂ ਭੀ ਜਤਨ ਕਰਕੇ ਕੋਮਲ ਹੋ ਜਾਤੇ
ਹੈਂ। ਅਰ ਵਹੁ ਮਿਰਗ ਜੋ ਮਾਨੁਖ ਕਉ ਦੇਖ ਕਰ ਭੈ ਮਾਨ ਹੋ ਕਰ ਭਾਗ ਜਾਤੇ ਹੈਂ। ਸੋ ਭੀ
ਪਿਆਰ ਕਰਕੇ ਮਾਨੁਖ ਸਾਥ ਮਿਲਾਪ ਕਰ ਪਕੜੇ ਜਾਤੇ ਹੈਂ। ਤਾਂਤੇ ਸੁਭਾਵ ਕੇ ਉਲਟਾਵ-
ਣੇ ਪਰ ਸਰੀਰ ਕਾ ਦ੍ਰਿਸ਼ਟਾਂਤ ਦੇਵਣਾ ਮਿਥ੍ਯਾ ਹੈ। ਕਾਹੇ ਤੇ ਜੋ ਸੁਭਾਵ ਕਾ ਉਲਟਾਵਣ
ਸਰੀਰ ਕੇ ਉਲਟਣੇ ਕੀ ਨਿਆਈਂ ਨਹੀਂ। ਤਾਂਤੇ ਸਰਬ ਕਾਰਜ ਜੋ ਹੈਂ। ਸੋ ਦੋਇ ਪ੍ਰਕਾ-
ਰ ਕੇ ਹੈਂ। ਸੋ ਏਕ ਕਾਰਜ ਐਸੇ ਹੈਂ ਜੋ ਮਾਨੁਖ ਕੇ ਜਤਨ ਕਰਕੇ ਸਿਧ ਨਹੀਂ ਹੋਤੇ। ਜੈਸੇ
ਖਜੂਰ ਕੇ ਬੀਜ ਕੇ ਸੇਉ ਕਾ ਬ੍ਰਿਛ ਮਾਨੁਖ ਕੇ ਜਤਨ ਸੇ ਨਹੀਂ ਹੋਤਾ। ਪਰ ਇਤਨਾ ਕਾਰਜ
ਮਾਨੁਖ ਕੇ ਅਧੀਨ ਹੈ। ਸੋ ਖਜੂਰ ਕੇ ਬੀਜ ਕਉ ਜਤਨ ਕਰਕੇ ਖਜੂਰ ਕਾ ਬ੍ਰਿਛ ਕਰ ਸ-
ਕਤਾ ਹੈ। ਤੈਸੇ ਇਹ ਭੀ ਮਾਨੁਖ ਕੇ ਅਧੀਨ ਨਹੀਂ। ਜੋ ਖਾਣਾ ਪੀਣਾ ਇਤਿਆਦਿਕ ਜੋ
ਸਰੀਰ ਕੇ ਭੋਗਹੁ ਸੋ ਸਰਬਥਾ ਇਨ ਕੇ ਮੁਕਤ ਹੋਇ ਸਕੈ। ਪਰ ਇਤਨਾ ਕਾਰਜ ਮਾ-
ਨੁਖ ਸੇ ਹੋ ਸਕਤਾ ਹੈ। ਜੋ ਜਤਨ ਅਰ ਪੁਰਖਾਰਥ ਕਰਕੇ ਕ੍ਰੋਧ ਅਰ ਭੋਗਹੁ ਕਉ ਮ੍ਰਿ-
ਜਾਦਾ ਕੇ ਅਨੁਸਾਰ ਕਰਤਾ ਹੈ। ਸੋ ਇਹ ਬਾਤ ਨਿਰਸੰਦੇਹ ਹੈ। ਪਰ ਇਸ ਵਿਖੇ ਇਤ-
ਨਾ ਭੇਦ ਹੈ। ਜੋ ਕੋਈ ਪੁਰਖ ਐਸੇ ਹੋਤੇ ਹੈਂ ਜੋ ਉਨ ਕਾ ਸੁਭਾਵ ਕਠਨ ਹੋਤਾ ਹੈ। ਅਰ ਏਕ
ਐਸੇ ਹੈਂ ਜੋ ਉਨ ਕਉ ਸੁਗਮ ਹੋਤਾ ਹੈ। ਪਰ ਕਠਨਤਾ ਇਸ ਕੀ ਭੀ ਦੋਇ ਕਾਰਨ ਕਰ ਹੋ-
ਤੀ ਹੈ। ਸੋ ਇਕ ਇਹ ਹੈ। ਜੋ ਸੁਭਾਵ ਆਦਿ ਉਤਪਤ ਵਿਖੇ ਮਾਨੁਖ ਪ੍ਰਬਲ ਹੋਤਾ ਹੈ। ਸੋ ਭੀ
ਕਠਨਾਈ ਕਰਕੇ ਉਲਟਤਾ ਹੈ। ਅਰ ਦੂਸਰਾ ਇਹੁ ਹੈ ਜੋ ਜਿਸ ਸੁਭਾਵ ਵਿਖੇ ਚਿਰਕਾ-
ਲ ਪਰਜੰਤ ਵਰਤਿਆ ਹੋਤਾ ਹੈ। ਸੋ ਭੀ ਸੁਗਮ ਨਹੀਂ ਉਲਟਤਾ ਹੈ ਅਰ ਪ੍ਰਬਲ ਹੋ ਜਾ-
ਤਾ ਹੈ। ਸੋ ਸਰਬ ਮਾਨੁਖ ਸੁਭਾਵ ਕੇ ਉਲਟਣੇ ਵਿਖੇ ਚਾਰ ਪਰਕਾਰ ਕੇ ਹੈਂ। ਸੋ ਏਕ ਮਾ-
ਨੁਖ ਐਸੇ ਹੈਂ। ਜੋ ਪ੍ਰਥਮੇ ਹੀ ਉਤਪਤਿ ਵਿਖੇ ਕੋਰੇ ਕਾਗਦ ਕੀ ਨਿਆਈਂ ਹੈਂ ਸੋ ਉਨਹੁ ਨੇ ਸਾਚੁ
ਅਰ ਝੂਠ ਕਉ ਪਛਾਣਿਆ ਨਹੀ ਹੋਤਾ। ਅਰ ਕਿਸੀ ਭਲੇ ਅਰ ਬੁਰੇ ਸੁਭਾਵ ਵਿਖੇ ਵਰਤਮਾ-
ਨ ਨਹੀ ਹੂਏ। ਸੋ ਉਪਦੇਸ਼ ਕੇ ਹਿਤਕਾਰੀ ਉਤਮ ਹੈਂ। ਜੋ ਵਹੁ ਸੁਗਮ ਹੀ ਭਲੇ ਸੁਭਾਵ ਕੋ
ਅੰਗੀਕਾਰ ਕਰ ਲੇਤੇ ਹੈਂ। ਜੋ ਐਸੇ ਪੁਰਖ ਕਉ ਚਾਹੀਤਾ ਹੈ। ਜੋ ਕੋਈ ਉਪਦੇਸ਼ ਕਰਨੇ
ਹਾਰਾ ਸਿਖਾਵੈ। ਅਰ ਉਨ ਕਉ ਬੁਰੇ ਸੁਭਾਵ ਕੇ ਵਿਘਨਹੁ ਕਉ ਸਮਝਾਵੈ। ਤਬ ਵਹੁ ਸੀ-
ਧੇ ਮਾਰਗ ਵਿਖੇ ਚਲੈ। ਸੋ ਆਦਿ ਉਤਪਤਿ ਵਿਖੇ ਸਭੀ ਬਾਲਕ ਐਸੇ ਹੀ ਹੋਤੇ ਹੈਂ। ਪ-
ਰ ਮਾਤਾ ਪਿਤਾ ਉਸ ਕਉ ਬੁਰੇ ਮਾਰਗ ਵਿਖੇ ਡਾਰਤੇ ਹੈਂ ਅਰ ਮਾਇਆ ਕੀ ਤ੍ਰਿਸ਼ਨਾ
ਵਿਖੇ ਉਨ ਕਉ ਲਗਾਵਤੇ ਹੈਂ। ਅਰ ਤਿਨ ਕਉ ਕਛੁ ਭਲੀ ਬੁਧ ਨਹੀ ਸਿਖਾਵਤੇ। ਤਾਂ-

ਤੇ ਵਹੁ ਖੇਲਨੇ ਅਰ ਖਾਵਣੇ ਕੀ ਵਾਸ਼ਨਾ ਵਿਖੇ ਨਿਹਸ਼ੰਕ ਹੋਕਰ ਵਰਤੇ ਹੈਂ। ਸੋ ਉਨਕੇ
ਧਰਮ ਕੇ ਨਾਸ਼ ਹੋਣੇ ਕਾ ਪਾਪ ਮਾਤਾ ਅਰ ਪਿਤਾ ਕੋ ਹੋਤਾ ਹੈ। ਜੋ ਇਸੀ ਕਾਰਨ ਕਰਕੇ
ਸਾਂਈ ਨੇ ਭੀ ਕਹਿਆ ਜੋ ਪੁਰਖ ਅਪਨੇ ਮਨ ਅਰ ਸੰਬੰਧੀਅਹੁ ਕਉ ਪਾਪਹੁ ਤੇ ਵਰਜ
ਤੇ ਹੈਂ ਅਰ ਨਰਕਹੁ ਕੀ ਅਗਨਿ ਤੇ ਬਚਾਵਤੇ ਹੈਂ। ਜੋ ਪੁਰਖ ਧੰਨ ਹੈਂ। ਅਰ ਦੂਸਰੇ
ਮਾਨੁਖ ਐਸੇ ਹੈਂ ਜੋ ਉਨਹੁਨੇ ਅਜਹੂੰ ਭਲੇ ਬੁਰੇ ਕਾ ਨਿਸਚਾ ਕਛੂ ਨਹੀ ਕੀਆ। ਪਰ
ਭੋਗ ਅਰ ਕ੍ਰੋਧ ਵਿਖੇ ਕਛੁਕ ਕਾਲ ਵਰਤਮਾਨ ਹੂਏ ਹੈਂ। ਤਦਪਿ ਭੀ ਇਤਨਾ ਜਾਨ-
ਤੇ ਹੈਂ ਜੋ ਇਹ ਸੁਭਾਵ ਭਲੇ ਨਹੀਂ। ਤਾਂ ਤੇ ਐਸੇ ਪੁਰਖਹੁ ਕਾ ਕਾਰਜ ਕਠਨਾਈ ਕਰ
ਕੇ ਹੋਤਾ ਹੈ। ਕਾਹੇ ਤੇ ਜੋ ਇਨ ਕਉ ਦੋਇ ਪ੍ਰਕਾਰ ਕਾ ਜਤਨ ਚਾਹੀਤਾ ਹੈ। ਇਕ ਬੁਰੇ ਸੁਭਾਵ
ਹੁ ਕਾ ਦੂਰ ਕਰਨਾ। ਦੂਸਰਾ ਭਲੇ ਸੁਭਾਵਹੁ ਕਾ ਬੀਜ ਉਨਕੇ ਰਿਦੇ ਵਿਖੇ ਬੋਵਣਾ। ਜੇਕਰ
ਵਹੁ ਪੁਰਖ ਭੀ ਸਰਧਾ ਅਰ ਪੁਰਖਾਰਥ ਸੰਜੁਗਤ ਹੋਵੈ ਤਉ ਭੀ ਵਹੁ ਤੁਰਤ ਭਲਾਈ ਕੋ
ਪ੍ਰਾਪਤਿ ਹੋਤਾ ਹੈ। ਅਰ ਉਸਕਾ ਬੁਰਾ ਸੁਭਾਵ ਨਾਸ ਹੋ ਜਾਤਾ ਹੈ। ਅਰ ਤੀਸਰੇ ਮਨੁਖ ਇ-
ਸ ਪ੍ਰਕਾਰ ਕੇ ਹੈਂ ਜੋ ਉਨਕਾ ਸੁਭਾਵ ਪਾਪਹੁ ਵਿਖੇ ਦ੍ਰਿੜ੍ਹ ਹੂਆ ਹੈ। ਅਰ ਇਉ ਭੀ ਨਹੀਂ
ਜਾਨਤੇ ਜੋ ਇਹ ਬੁਰੇ ਸੁਭਾਵ ਹੈਂ। ਅਰ ਉਨਕੀ ਦ੍ਰਿਸਟਿ ਵਿਖੇ ਪਾਪ ਕਰਮ ਸੁੰਦਰ ਹੋ ਭ
ਸਤੇ ਹੈਂ। ਜੋ ਐਸੇ ਪੁਰਖਹੁ ਕਾ ਸੁਭਾਵ ਉਲਟਣਾ ਮਹਾਂ ਕਠਨ ਹੋਤਾ ਹੈ। ਤਾਂ ਤੇ ਐਸਾ
ਕੋਈ ਵਿਰਲਾ ਹੋਤਾ ਹੈ। ਜੋ ਅਪਨੇ ਪਾਪ ਸੁਭਾਵ ਕਾ ਤਿਆਗ ਕਰੈ। ਅਰ ਚੌਥੇ ਮਨੁਖ
ਐਸੇ ਹੈਂ ਜੋ ਪਾਪ ਕਰਮ ਕਰਕੇ ਵਡਾਈ ਕਰਤੇ ਹੈਂ। ਅਰ ਭਲਾ ਜਾਨਤੇ ਹੈਂ। ਅਰ ਕਹਤੇ
ਹੈਂ ਜੋ ਹਮ ਏਤਾ [illegible] ਕਰਤੇ ਹੈਂ। ਅਰ ਕਾਮਾਦਿਕ ਭੋਗਹੁ ਵਿਖੇ ਹਮ ਕਉ ਏਤਾ ਬਲ
ਹੈ। ਜੋ ਐਸੇ ਪੁਰਖ ਭਲਾਈ ਕੇ ਉਪਦੇਸ਼ ਕਉ ਅੰਗੀਕਾਰ ਨਹੀਂ ਕਰਤੇ। ਪਰ ਜੇਕਰ
ਅਕਸਮਾਤ ਭਗਵੰਤ ਕੀ ਦਇਆ ਹੋਵੇ ਤਬ ਉਨਕਾ ਸੁਭਾਵ ਭੀ ਦੂਰ ਹੋ ਜਾਵੈ। ਪਰ ਇ-
ਸ ਦਇਆ ਭਗਵੰਤ ਕੀ ਵਿਖੇ ਮਨੁਖ ਕਾ ਬਲ ਅਰ ਜਤਨ ਨਹੀ ਚਲਤਾ। ੩॥ ॥
ਅਰ ਚਉਥੇ ਵਿਭਾਗ ਵਿਖੇ ਭਲੇ ਸੁਭਾਵ ਦੂਰ ਹੋਵੈ। ਤਬ ਤਿਸਕਾ ਉਪਾਇ ਇਹੀ ਹੈ। ਅਰ
ਜੋ ਅਪਨੇ ਸੁਭਾਵ ਕੇ ਅਨੁਸਾਰ ਵਰਤੇ। ਕਾਹੇ ਤੇ ਜੋ ਭੋਗਹੁ ਕਾ ਨਾਸ਼ ਕਰਨਾ ਵਿਪਰਜੈ
ਹੂਏ ਬਿਨਾ ਸਿਧ ਨਹੀ ਹੋਤਾ। ਜੋ ਵਿਰੁਧੀ ਪਦਾਰਥ ਵਿਰੁਧ ਹੀ ਕਰਕੇ ਦੂਰ ਹੋਤਾ ਹੈ
। ਜੈਸੇ ਜੁਰ ਰੋਗ ਪਿਤ ਕੇ ਵਿਕਾਰ ਤੇ ਉਪਜਤਾ ਹੈ। ਸੋ ਰੋਗ ਸੀਤਲ ਅਉਖਧ ਕਰਕੇ
ਦੂਰ ਹੋਤਾ ਹੈ। ਤੈਸੇ ਕ੍ਰੋਧ ਰੂਪੀ ਜੋ ਰੋਗ ਹੈ ਤਿਸਕਾ ਅਉਖਧ ਸਹਣਸੀਲਤਾ ਹੈ। ਅ-
ਰ ਅਭਿਮਾਨ ਰੂਪੀ ਰੋਗ ਕਾ ਔਖਧ ਨਿੰਮ੍ਰਿਤਾ ਹੈ। ਅਰ ਕ੍ਰਿਪਣਤਾ ਰੂਪੀ ਰੋਗ ਕਾ ਔਖ-
ਧ ਉਦਾਰਤਾ ਹੈ। ਐਸੇ ਹੀ ਅਵਰ ਸਰਬ ਰੋਗੋਂ ਕਾ ਔਖਧ ਇਸ ਕੀ ਆਈ ਹੈ। ਤਾਂ ਤੇ

੨੦੬ ਜੇਕੋਈ ਪੁਰਖ ਸੁਭ ਕਰਤਬ ਕੀ ਸਾਧਨਾ ਵਿਖੇ ਆਪ ਕਉ ਲਗਾਵੈ। ਤਬ ਤਿਸ ਕਾ
ਸਹਜੇ ਸਹਜੇ ਹੀ ਭਲਾ ਹੋਜਾਤਾ ਹੈ। ਅਰ ਧਰਮ ਸ਼ਾਸਤ੍ਰ ਵਿਖੇ ਜੋ ਸੁਭ ਕਰਮ ਕਰ-
ਣੇ ਪ੍ਰਮਾਣ ਕਹੇ ਹੈਂ। ਸੋ ਇਸ ਕਾ ਕਾਰਣ ਇਹੀ। ਜੋ ਸੁਭ ਕਰਮਹੁ ਕਰਕੇ ਰਿਦੇ ਕਾ ਸੁਭ
ਵ ਸੁਧ ਹੋਤਾ ਹੈ। ਸੋ ਜੋ ਕੁਛ ਕ ਇਹ ਪੁਰਖ ਪ੍ਰਥਮੇਂ ਜਤਨ ਕਰਕੇ ਕਰਤਾ ਹੈ। ਤਬ ਤਿ-
ਸਕੇ ਰਿਦੇ ਕਾ ਸੁਭਾਵ ਭੀ ਉਸੀ ਕੇ ਅਨੁਸਾਰ ਦ੍ਰਿੜ ਹੋਜਾਤਾ ਹੈ। ਜੈਸੇ ਆਦਿ ਵਿਖੇ ਬਾ-
ਲਕ ਪੜਨੇ ਅਰ ਚਟਸਾਲ ਕੇ ਭੈ ਕਰਕੇ ਭਾਸਤਾ ਹੈ। ਪਰ ਜਬ ਉਸ ਕਉ ਬੰਦ ਕਰ
ਕੇ ਪੜ੍ਹਨੇ ਵਿਖੇ ਲਗਾਈਤਾ ਹੈ। ਤਬ ਤਿਸ ਕਾ ਓਹੁ ਹੀ ਸੁਭਾਵ ਬਨ ਜਾਤਾ ਹੈ। ਬਹੁੜ
ਜਬ ਬੜਾ ਹੋਤਾ ਹੈ। ਤਬ ਸਪੂਰਨ ਰਹਸੁ ਵਿਦਿਆ ਹੀ ਕਉ ਸਮਝਤਾ ਹੈ। ਅਰ
ਵਿਦਿਆ ਕੇ ਰਸ ਕਉ ਛਾਡਿ ਨਹੀਂ ਸਕਤਾ। ਸੋ ਇਹ ਕਿਆ ਹੈ। ਜੋ ਕਬੂਤਰ ਅਥਵਾ
ਸਤਰੰਜ ਅਥਵਾ ਜੂਆ ਖੇਲਣੇ ਕਾ ਸੁਭਾਵ ਪੜ ਜਾਤਾ ਹੈ। ਤਬ ਐਸਾ ਸੁਭਾਵ ਹੋਜ-
ਤਾ ਹੈ ਜੋ ਸਰਬ ਸੁਖ ਮਾਇਆ ਕੇ ਅਰ ਅਵਰ ਜੋ ਸੰਗ੍ਰਹ ਰਾਖਤਾ ਹੈ। ਸੋ ਉਸੀ ਵਿ-
ਖੇ ਖਰਚ ਪ ਹੈ। ਅਰ ਉਸ ਕਾ ਤਿਆਗ ਨਹੀਂ ਹੋਸਕਤਾ। ਤਾਂਤੇ ਇਸਕੇ ਸੁਭਾਵ ਕਉ
ਵਿਪਰਜੈ ਭੀ ਬਹੁਤ ਸੁਭਾਵ ਹੈ। ਸੋ ਉਨਹੁ ਸੁਭਾਵਹੁ ਵਿਖੇ ਵਰਤਮਾਨ ਹੋਤਾ ਹੈ। ਤ-
ਬ ਐਸਾ ਦ੍ਰਿੜ ਹੋਜਾਤਾ ਹੈ। ਜੋ ਚੋਰੀ ਅਥਵਾ ਉਸ ਵਿਖੇ ਫੰਡ ਭੀ ਸਹਤਾ ਹੈ। ਅਰ ਹਾ-
ਥ ਕਟਾਵਨੇ ਵਿਖੇ ਭੀ ਧੀਰਜ ਕਰਤਾ ਹੈ। ਜੈਸੇ ਖੁਸਰੇ ਅਪਣੀ ਨਿਲੱਜਤਾ ਕਰਕੇ
ਆਪਸ ਮੇ ਪ੍ਰਸੰਨ ਹੋਤੇ ਹੈਂ। ਅਰ ਬਡਾਈ ਕਰਤੇ ਹੈਂ। ਤਾਂਤੇ ਜੇਕਰ ਵੀਚਾਰ ਕਰ ਦੇਖੀ
ਐ ਤਬ ਨਾਈ ਅਰ ਸੁਪਚ ਭੀ ਆਪਸ ਮੇ ਐਸੀ ਬਡਾਈ ਕਰਤੇ ਹੈਂ। ਜੈਸੇ ਵਿਦਿਆ
ਵਾਨ ਅਰ ਉਮਰਾਵ ਵਡਾਈ ਕਰਤੇ ਹੈਂ। ਸੋ ਇਹ ਸਭੀ ਸੁਭਾਵ ਕੇ ਵਰਤਣੇ ਕਾ ਫਲ
ਹੈ। ਜੋ ਐਸਾ ਦ੍ਰਿੜ ਹੋਜਾਤਾ ਹੈ। ਜੈਸੇ ਕਿਸੀ ਕਾ ਸੁਭਾਵ ਮਾਟੀ ਖਾਣੇ ਕਾ ਹੋਤਾ ਹੈ। ਅਰ
ਉਸ ਵਿਖੇ ਰੋਗ ਅਰ ਮ੍ਰਿਤ ਹੋਣੇ ਕਾ ਭੈ ਭੀ ਹੋਤਾ ਹੈ। ਤਦਪ ਭੀ ਉਸ ਕਾ ਤਿਆਗ ਨਹੀਂ
ਕਰ ਸਕਤਾ। ਤਾਂਤੇ ਇਹੀ ਪ੍ਰਸਿਧ ਹੈ। ਜੋ ਕਿਛੁ ਇਸ ਕੇ ਸੁਭਾਵ ਵਿਪਰਜੈ ਹੈ। ਸੋ ਭੀ
ਬਹੁਤ ਕਾਲ ਵਰਤਮਾਨ ਹੋਣੇ ਕਰਕੇ ਦ੍ਰਿੜ ਹੋਜਾਤਾ ਹੈ। ਪਰ ਜੋ ਕਿਛੁ ਇਸ ਮਾਨੁਖ
ਕੇ ਰਿਦੇ ਕਾ ਸੁਭਾਵ ਅਨੁਸਾਰ ਹੈ। ਸੋ ਤੋ ਇਸ ਕੀ ਜੀਵਣ ਰੂਪ ਹੈ। ਜੈਸੇ ਅਹਾਰ
ਅਰ ਜਲ ਸਰੀਰ ਕੀ ਜੀਵਨ ਰੂਪ ਹੈ। ਪਰ ਜੇਕਰ ਇਹ ਪੁਰਖ ਅਪਣੇ ਸੁਧ
ਸੁਭਾਵ ਕਉ ਗ੍ਰਹਣ ਕਰੈ। ਤਬ ਵਹੁ ਸੁਭਾਵ ਤਉ ਸੁਗਮ ਹੀ ਦ੍ਰਿੜ ਹੋਜਾਤਾ ਹੈ।
ਸੋ ਤੈਸੇ ਸਾਂਈ ਕਾ ਪਛਾਣਨਾ ਅਰ ਭਜਨਾ ਅਰ ਕਾਮ ਕ੍ਰੋਧ ਕਾ ਵਸੀਕਾਰ ਕਰਨਾ
ਸੋ ਇਹ ਮਾਨੁਖ ਕੇ ਰਿਦੇ ਕਾ ਸੁਤਹ ਹੀ ਸੁਭਾਵ ਹੈ। ਇਸ ਕਾਰਨ ਕਰਕੇ ਜੋ ਇਹ ਮ

ਤੁਖ ਭੀ ਦੇਵਤਿਅਹੁ ਕਾ ਆਹਾਰ ਸਾਂਈ ਕਾ ਪਛਾਣਨਾ ਅਰ ਬੂਝ ਹੈ। ਤੈਸੇ ਮਨੁਖ
ਕਾ ਆਹਾਰ ਅਰ ਜੀਵਣਾ ਭੂਪ ਭੀ ਇਹੀ ਹੈ। ਪਰ ਇਸ ਮਾਨੁਖ ਕਾ ਸੁਭਾਵ ਜੁ ਭੋਗ-
ਹੁ ਵਿਖੇ ਅਧਿਕ ਹੂਆ ਹੈ। ਸੋ ਇਸ ਕਾਰਨ ਕਰਕੇ ਹੈ ਜੋ ਇਹ ਮਾਨੁਖ ਰੋਗੀ ਹੈ।
ਜੈਸੇ ਰੋਗੀ ਪੁਰਖ ਅਪਣੇ ਦੁਖਦਾਇਕ ਅਹਾਰ ਵਿਖੇ ਪ੍ਰੀਤਿ ਕਰਤਾ ਹੈ। ਅਰ ਸੁਖ
ਦਾਇਕ ਅਹਾਰ ਕਉ ਬੁਰਾ ਜਾਣਕਰ ਤਿਆਗਤਾ ਹੈ। ਅਰ ਭਗਵੰਤ ਕੀ ਪਛਾਣ ਅ-
ਰ ਬੂਝ ਜੋ ਇਸਕੀ ਜੀਵਨ ਭੂਪ ਹੈ। ਸੋ ਤਿਸਕਾ ਤਿਆਗ ਕਰਤਾ ਹੈ। ਤਾਂਤੇ ਪ੍ਰਸਿਧ ਹੂ-
ਆ ਜੋ ਪੁਰਖ ਸਾਂਈ ਕੀ ਪਛਾਨ ਅਰ ਭਜਨ ਤੇ ਅਨਥਾ ਪਦਾਰਥ ਕਉ ਪ੍ਰੀਤਮ ਜ
ਣਤਾ ਹੈ। ਸੋ ਰੋਗੀ ਹੈ। ਸੋਈ ਸਾਂਈ ਨੇ ਭੀ ਇਸੀ ਪ੍ਰਕਾਰ ਕਹਿਆ ਹੈ। ਜੋ ਮਾਨੁਖਹੁ ਕਾ
ਰਿਦਾ ਰੋਗੀ ਹੈ। ਅਰ ਜੋ ਪੁਰਖ ਭਗਵੰਤ ਕੀ ਓਰਿ ਆਇਆ ਹੈ ਸੋਈ ਅਰੋਗ ਹੈ। ਅ-
ਰ ਜੈਸੇ ਸਰੀਰ ਕੇ ਰੋਗ ਕਰਕੇ ਮ੍ਰਿਤ ਕਾ ਭੈ ਹੋਤਾ ਹੈ। ਤੈਸੇ ਰਿਦੇ ਕੇ ਰੋਗੀ ਹੋਣੇ ਕਰਕੇ
ਮ੍ਰਿਤਕਾ ਭੈ ਹੋਤਾ ਹੈ। ਤੈਸੇ ਹੀ ਰਿਦੇ ਕੇ ਰੋਗੀ ਹੋਨੇ ਕਰਕੇ ਪਰਲੋਕ ਵਿਖੇ ਬ੍ਰਾਧਿਕੇ ਨਾਸ਼
ਹੋਣੇ ਕਾ ਭੈ ਹੋਤਾ ਹੈ। ਸੋ ਜੈਸੇ ਸਰੀਰ ਕੇ ਰੋਗ ਤੇ ਭੀ ਤਬ ਛੂਟਤਾ ਹੈ। ਜਬ ਅਪਣੇ
ਸੁਭਾਵ ਤੇ ਵਿਪਰਜੈ ਕੜੂਏ ਅਉਖਧ ਖਾਵੈ। ਅਰ ਵੈਦ ਕੀ ਆਗਿਆ ਵਿਖੇ ਵਰਤੈ
ਤੈਸੇ ਰਿਦੇ ਰੋਗ ਕਾ ਉਪਾਉ ਭੀ ਇਹੀ ਹੈ। ਜੋ ਅਪਨੀ ਵਾਸ਼ਨਾ ਅਰ ਮਨ ਕੇ ਸੁਭਾਵ
ਤੇ ਵਿਪਰਜੈ ਹੋਵੈ। ਜੈਸੇ ਸੰਤ ਜਨਹੁ ਅਰ ਸ਼ਾਸਤ੍ਰਹੁ ਨੇ ਕਹਿਆ ਹੈ। ਕਾਹੇਤੇ ਜੋ ਸੰ-
ਤ ਜਨ ਰਿਦੇ ਕੇ ਵੈਦ ਹੈ। ਸੋ ਪ੍ਰੋਜਨ ਇਹੁ ਹੈ ਜੋ ਜੈਸੇ ਸਰੀਰ ਕੇ ਰੋਗ ਕਾ ਵੈਦਕ ਹੈ।
ਤੈਸੇ ਰਿਦੇ ਕੇ ਰੋਗ ਕਾ ਭੀ ਵੈਦਕ ਹੈ। ਜੋ ਇਨ ਦੋਨਹੁ ਕਾ ਏਕ ਹੀ ਸੁਭਾਵ ਹੈ। ਜੈਸੇ
ਸਰੀਰ ਕੇ ਵੈਦਕ ਵਿਖੇ ਗਰਮੀ ਕਾ ਅਉਖਧ ਸਰਦੀ ਕਹੀ ਹੈ। ਤੈਸੇ ਜਿਸ ਪੁਰ-
ਖ ਕਉ ਅਭਿਮਾਨ ਰੋਗ ਪ੍ਰਬਲ ਹੋਵੈ। ਤਿਸ ਕਉ ਜਤਨ ਕਰਕੇ ਭੀ ਦੀਨ ਸੁਭਾਵ
ਕੀਆ ਚਾਹੀਐ। ਜੋ ਉਸਕੀ ਅਰੋਗਤਾ ਇਹੀ ਹੈ। ਅਰ ਜਿਸ ਪੁਰਖ ਕਾ ਅਤਅੰਤ-
ਕ ਦੀਨ ਸੁਭਾਵ ਹੋਵੈ। ਤਿਸ ਕਉ ਚਾਹੀਐ ਜੋ ਵਹੁ ਜਤਨ ਕਰਕੇ ਗੰਭੀਰ ਸੁਭਾਵ ਕ-
ਰੈ। ਤਾਤੇ ਜਾਣ ਤੂੰ ਜੋ ਸਰਬ ਸੁਭ ਭਣ ਤੀਨ ਪ੍ਰਕਾਰਹੁ ਕਰਕੇ ਪ੍ਰਾਪਤਿ ਹੋਤੇ ਹੈਂ।
ਸੋ ਇਕ ਇਹ ਹੈ ਜੋ ਵਹੁ ਪੁਰਖ ਆਦਿ ਉਤਪਤਿ ਵਿਖੇ ਗੁਣਵਾਨ ਹੋਤਾ ਹੈ। ਸੋ ਇਹ
ਭਗਵੰਤ ਕੀ ਕ੍ਰਿਪਾ ਕਰਿ ਹੋਤੀ ਹੈ। ਜੈਸੇ ਕਿਸੀ ਪੁਰਖ ਕਉ ਆਦਿ ਹੀ ਉਦਾਰਤਾ ਅ-
ਥਵਾ ਨਿੰਮ੍ਰਤਾਵਾਨ ਭਗਵੰਤ ਉਤਪਤਿ ਕਰੈ। ਸੋ ਐਸੇ ਪੁਰਖ ਭੀ ਬਹੁਤ ਹੋਤੇ ਹੈਂ।
ਅਰ ਦੂਸਰੇ ਮਨੁਖ ਇਸ ਪ੍ਰਕਾਰ ਹੈਂ। ਜੋ ਵਹੁ ਜਤਨ ਕਰਕੇ ਸੁਭ ਕਰਤਬਹੁ ਕੀ
ਸਾਧਨਾ ਵਿਖੇ ਦ੍ਰਿੜ੍ਹ ਹੋਤੇ ਹੈਂ। ਤਾਂਤੇ ਉਨਕਾ ਸੁਭਾਵ ਸੁਭਾਵਕ ਹੀ ਸੁਭ ਹੋ ਜਾਤਾ ਹੈ।

ਅਰ ਤੀਸਰੇ ਮਾਨੁਖ ਐਸੇ ਹੋਤੇ ਹੈਂ ਜੋ ਵਹੁ ਭਲੇ ਸੁਭਾਵਹੁ ਕਉ ਕਰਤਤ ਵਾਨਹੁ ਕਉ
ਜਬ ਦੇਖਤੇ ਹੈਂ ਅਰ ਉਨਕੀ ਸੰਗਤਿ ਕਰਤੇ ਹੈਂ ਤਬ ਉਨਕਾ ਸੁਭਾਵ ਸਹਜੇ ਹੀ ਸੁਭ
ਹੋ ਜਾਤਾ ਹੈ ਜਦਪ ਉਨਕਉ ਐਸੀ ਬੂਝ ਭੀ ਨਹੀ ਹੋਤੀ ਤਦਪ ਭੀ ਭਲਾਈ ਕਉ ਪ੍ਰਾ-
ਪਤ ਹੋਤੇ ਹੈਂ ਪਰ ਜਿਸ ਪੁਰਖ ਕਉ ਇਹ ਤੀਨਹੁ ਪਦਾਰਥ ਏਕਠੇ ਮਿਲਹਿ ਜੋ
ਆਦਿ ਉਤਪਤਿ ਵਿਖੇ ਭੀ ਸੁਭ ਗੁਣਹੁ ਵਾਲਾ ਹੋਵੈ ਅਰ ਉਸਕੇ ਕਰਤਤ ਭੀ ਭਲੇ ਹੋ-
ਵਹਿ ਔਰ ਸੰਗਤਿ ਭੀ ਉਸ ਕਉ ਭਲੀ ਪ੍ਰਾਪਤਿ ਹੋਵੈ ਤਬ ਵਹੁ ਪੁਰਖ ਸਪੂਰਨ ਭਾ-
ਗਵਾਨ ਹੋਤਾ ਹੈ ਅਰ ਜਿਸ ਮਾਨੁਖ ਵਿਖੇ ਇਹ ਤੀਨੋ ਪਦਾਰਥ ਨ ਹੋਵਹਿ ਜੋ ਆਦ
ਉਤਪਤਿ ਵਿਖੇ ਭੀ ਉਸਕੇ ਸੁਭਾਵ ਨੀਚ ਹੋਵਹਿ ਅਰ ਕਰਤਤ ਭੀ ਬੁਰੇ ਕਰੈ ਅਰੁ-
ਸੰਗਤ ਭੀ ਕੁਸੰਗੀਅਹੁ ਕੀ ਹੋਵੈ ਤਬ ਵਹੁ ਸਪੂਰਨ ਭਾਗ ਹੀਨ ਹੋਤਾ ਹੈ ਜੋ ਪ੍ਰਥਮ
ਜੋ ਭਾਗਵਾਨ ਪੁਰਖ ਕਹੇ ਹੈਂ ਅਰ ਇਹ ਜੋ ਭਾਗਹੀਣ ਵਰਨਨ ਕੀਏ ਹੈਂ ਜੋ ਇਨ ਦੋ-
ਨਹੁ ਵਿਖੇ ਬਹੁਤ ਭੇਦ ਹੈਂ ਜੈਸੇ ਕਿਸੀ ਕਉ ਕੋਈ ਪਦਾਰਥ ਪ੍ਰਾਪਤਿ ਹੋਤਾ ਹੈ ਕੋਈ ਨਹੀ
ਹੋਤਾ ਸੋ ਜੇਤਾ ਕਿਸੀ ਵਿਖੇ ਸੁਭਗੁਣ ਪਾਇਆ ਜਾਤਾ ਹੈ ਤੇਤਾ ਹੀ ਭਾਗਵਾਨ ਕਹੀਤ
ਹੈ ਜੇਤਾ ਅਵਗੁਣ ਹੋਤਾ ਹੈ ਤੇਤਾ ਮੰਦਭਾਗੀ ਹੈ ਤਾਂ ਤੇ ਸਾਂਈ ਨੇ ਭੀ ਐਸੇ ਹੀ ਕਹਾ ਹੈ
ਜੋ ਪੁਰਖ ਅਲਪ ਮਾਤ੍ਰ ਭੀ ਸੁਭ ਕਰਮ ਕਰਤਾ ਹੈ ਤਬ ਅਵਸ ਮੇਵ ਤਿਸ ਕਉ ਉਹੀ
ਫਲ ਪ੍ਰਾਪਤਿ ਹੋਤਾ ਹੈ ਔਰ ਜੋ ਕਿੰਚਿਤ ਮਾਤ੍ਰ ਭੀ ਬੁਰਾਈ ਕਰਤਾ ਹੈ ਸੋ ਤੇਤਾ ਹੀ ਦੁਖ
ਭੋਗਤਾ ਹੈ ਤਾਂ ਤੇ ਜਾਣ ਤੂੰ ਜੋ ਸਰਬ ਕਰਤਤ ਇੰਦ੍ਰੀਅਹੁ ਸਾਥ ਹੋਤੇ ਹੈਂ ਅਰ ਉਨਹੁ
ਵਿਖੇ ਪ੍ਰੋਜਨ ਇਹੁ ਹੈ ਜੋ ਰਿਦੇ ਕਾ ਸੁਭਾਵ ਬੁਰਾਈ ਸੋ ਉਲਟ ਕਰ ਸੀਧਾ ਹੋਵੈ ਕਾਹੇ ਤੇ ਜੋ-
ਪਰਲੋਕ ਵਿਖੇ ਜੀਵ ਹੀ ਜਾਵਣਾ ਹੈ ਅਰੁ ਸਰੀਰ ਈਹਾਂ ਹੀ ਰਹੇਗਾ ਤਾਂ ਤੇ ਚਾਹੀਐ ਜੋ
ਜੀਵ ਜਬ ਪਰਲੋਕ ਵਿਖੈ ਜਾਵੈ ਤਬ ਨਿਰਮਲ ਅਰ ਸੁੰਦਰ ਹੋਕਰ ਜਾਵੈ ਤੋ ਭਗਵੰਤ ਕੇ ਦ-
ਰਸ਼ਨ ਦੇਖਨੇ ਕਾ ਅਧਿਕਾਰੀ ਹੋਵੈ ਅਰ ਸੁਧ ਦਰਪਣ ਕੀ ਨਿਆਈ ਆਵਰਣ ਤੇ ਰਹਤ
ਹੋਵੈ ਤਬ ਅਪਨੇ ਰਿਦੇ ਵਿਖੇ ਸੂਖਮ ਸੁੰਦਰਤਾਈ ਭਗਵੰਤ ਕੀ ਕਉ ਦੇਖੈ ਜੋ ਵਹੁ ਸੁੰਦ-
ਰਤਾਈ ਕੈਸੀ ਹੈ ਜੋ ਉਸਕੋ ਦੇਖਕਰ ਸ੍ਵਰਗ ਕੇ ਸੁਖ ਭੀ ਕਰੂਪ ਅਰ ਤੁਛ ਮਾਤ੍ਰ ਭਾਸਤੇ
ਹੈਂ ਜੋ ਜਦਪ ਪਰਲੋਕ ਵਿਖੇ ਸਰੀਰ ਸਾਥ ਸਨਬੰਧ ਹੋਤਾ ਹੈ ਤਦਪ ਕਰਤਾ ਅਰ ਭੋ-
ਗਤਾ ਇਹ ਜੀਵ ਹੈ ਅਰ ਸਰੀਰ ਪਰਾਧੀਨ ਹੈ ਤਾਂ ਤੇ ਜਾਨ ਤੂੰ ਜੋ ਸਰੀਰ ਭਿੰਨ ਹੈ ਅਰ ਜੀ-
ਵ ਭਿੰਨ ਹੈ ਕਾਹੇ ਤੇ ਜੋ ਜੀਵ ਕੀ ਉਤਪਤਿ ਸੂਖਮ ਅਰ ਅਰੂਪ ਹੈ ਅਰ ਸਰੀਰ ਅਧ
ਭੂਤਕ ਹੈ ਸੋ ਜਦਪ ਸਰੀਰ ਅਰ ਜੀਵ ਭਿੰਨ ਹੈ ਤਦਪ ਇਨਕਾ ਆਪਸ ਮੇ ਸੰਨਬੰ-
ਧ ਭੀ ਹੈ ਤਾਂ ਤੇ ਜੋ ਕਰਤਤ ਭਲਾ ਸਰੀਰ ਸਾਥ ਹੋਤਾ ਹੈ ਤਿਸਕਾ ਪ੍ਰਕਾਸ਼ ਰਿਦੇ ਵਿਖੇ-

ਜਾਇ ਪਹੁੰਚਤਾ ਹੈ। ਸੋ ਓਹੀ ਪ੍ਰਕਾਸ਼ ਉਤਮ ਭਾਗਹੁ ਕਾ ਬੀਜ ਹੋਤਾ ਹੈ। ਅਰ ਜੋ ਕਰਤਤ ੨੦੯
ਬੁਰਾ ਸਰੀਰ ਸਾਥ ਹੋਤਾ ਹੈ। ਤਿਸ ਕਾ ਅੰਧਕਾਰ ਭੀ ਰਿਦੇ ਕਉ ਪਹੁੰਚਤਾ ਹੈ ਸੋ ਓਹੀ ਅੰ-
ਧਿਆਰ ਮੰਦਭਾਗਹੁ ਕਾ ਬੀਜ ਹੋਤਾ ਹੈ। ਸੋ ਇਸੀ ਸਨਬੰਧ ਕੇ ਨਮਿਤ ਜੀਵ ਕਉ ਅਧਿ
ਭੂਤਕ ਲੋਕ ਵਿਖੇ ਉਤਪਾਤਿ ਕੀਆ ਹੈ। ਇਸ ਵਾਸਤੇ ਜੋ ਇਹ ਪੁਰਖ ਅਪਨੇ ਸਰੀਰ ਕੋ
ਫਾਸੀ ਕੀ ਨਿਆਂਈ ਬਨਾਵੈ। ਅਰ ਤਿਸ ਕਰਕੇ ਸੰਪੂਰਨ ਭਲੇ ਸੁਭਾਵਹੁ ਕਾ ਬਿਰਕ-
ਤੈ। ਜੈਸੇ ਲਿਖਨਾ ਜੋ ਹੈ ਸੋ ਕਾਰੀਗਰੀ ਬੁਧਿ ਕੀ ਹੈ। ਪਰਤਦਪ ਕੇ ਰਤਤ ਲਿਖਨੇ ਕਾ ਹ
ਥਹੁ ਕਰਕੈ ਸਿਧ ਹੋਤਾ ਹੈ। ਤਾਂਤੇ ਜੇਕਰ ਕੋਈ ਚਾਹੇ ਜੋ ਅਛਰ ਮੇਰੇ ਲਿਖਨੇ ਵਿਖੇ ਸੁੰਦ੍ਰ
ਹੋਵਹਿ ਤਬ ਤਿਸ ਕਉ ਉਪਾਵ ਇਹ ਹੈ ਜੋ ਜਤਨ ਕਰਕੇ ਅਛਰ ਸੁੰਦ੍ਰ ਲਿਖੇ। ਅਰ ਹਾਥ ਕੀ
ਹਥੇਲੀ ਕਉ ਬਨਾਵੈ। ਤਬ ਉਸ ਕੇ ਰਿਦੇ ਵਿਖੇ ਸੁੰਦਰ ਅਛਰਹੁ ਕੀ ਮੂਰਤਿ ਦ੍ਰਿੜ੍ਹ ਹੋਵੈ।
ਸੋ ਮੂਰਤਿ ਜਬ ਰਿਦੇ ਵਿਖੇ ਦ੍ਰਿੜ੍ਹ ਹੋਤੀ ਹੈ ਤਬ ਉਸੀ ਮੂਰਤਿ ਕੇ ਅਨੁਸਾਰ ਅੰਗਲੀਆ-
ਅਛਰ ਲਿਖਤੀਆਂ ਹੈਂ। ਤੈਸੇ ਜਬ ਪ੍ਰਥਮ ਇਸ ਪੁਰਖ ਕਾ ਕਰਤਤ ਭਲਾ ਹੋਤਾ ਹੈ।
ਤਬ ਤਿਸ ਕਰਕੇ ਇਸ ਕੇ ਰਿਦੇ ਵਿਖੇ ਭਲਾ ਸੁਭਾਵ ਦ੍ਰਿੜ੍ਹ ਹੋਤਾ ਹੈ। ਬਹੁੜ ਉਸੀ ਭਲੇ
ਸੁਭਾਵ ਕੇ ਅਨੁਸਾਰ ਸਹਜੇ ਹੀ ਕਰਤਤ ਭਲੇ ਹੋਤੇ ਹੈਂ। ਤਾਂਤੇ ਨਿਰਸੰਦੇਹ ਇਹੀ ਪ੍ਰਸਿ-
ਧ ਹੂਆ ਜੋ ਬੀਜ ਸਰਬ ਭਲਾਈ ਕਾ ਇਹ ਹੈ। ਜੋ ਪ੍ਰਥਮੇ ਜਤਨ ਕਰਕੇ ਸੁਭ ਕਰਮ
ਕਰੈ। ਅਰ ਸੁਭ ਕਰਮਹੁ ਕਾ ਫਲ ਇਹੀ ਹੈ। ਜੋ ਰਿਦੇ ਵਿਖੇ ਭਲਾ ਸੁਭਾਵ ਦ੍ਰਿੜ੍ਹ ਹੋਵੈ। ਸੋ ਬ-
ਹੁੜ ਰਿਦੈ ਕੇ ਭਲੇ ਸੁਭਾਵ ਕਾ ਪਰਗਾਸ ਸਰੀਰ ਪਹੁੰਚਤਾ ਹੈ ਤਿਸ ਕਰ ਸੁਭਾਵਕ ਹੀ
ਪ੍ਰੀਤਿ ਸੰਜੁਗਤ ਭਲੇ ਕਰਤਤ ਹੋਨੇ ਲਾਗਤੇ ਹੈਂ ਸੋ ਜੀਵ ਅਰ ਸਰੀਰ ਕੇ ਸੰਨਬੰਧ ਕਾ
ਭੇਦ ਇਹ ਹੈ ਜੋ ਸਰੀਰ ਕੇ ਕਰਤਤ ਕਾ ਗੁਣ ਰਿਦੇ ਵਿਖੇ ਪਰਵੇਸ਼ ਕਰਤਾ ਹੈ। ਸੋ ਇਸੀ
ਕਾਰਨ ਕਰਕੇ ਜੋ ਕਰਤਤੁ ਅਚੇਤਤਾ ਅਰ ਅਣਜਾਣਤਾ ਸਾਥ ਹੋਤਾ ਹੈ ਸੋ ਨਿਹਫ-
ਲ ਅਰ ਵਿਅਰਥ ਹੋਤਾ ਹੈ। ਕਾਂਹੇ ਤੇ ਜੋ ਉਸ ਕਾ ਗੁਣ ਅਥਵਾ ਅਵਗੁਣ ਰਿਦੈ ਵਿਖੇ ਪ੍ਰ-
ਵੇਸ਼ ਨਹੀਂ ਕਰਤਾ। ਤਾਤੇ ਐਸੇ ਜਾਣ ਤੂੰ ਜੋ ਜਿਸ ਮਾਨੁਖ ਕਉ ਸਰਦੀ ਕਾ ਰੋਗ ਹੋਵੈ।
ਤਿਸ ਕੇ ਇਉਂ ਭੀ ਨ ਚਾਹੀਏ। ਜੋ ਇਤਨੇ ਗਰਮ ਅਉਖਦ ਖਾਵੈ। ਜੋ ਗਰਮੀ ਹੀ ਅਧਿ
ਕ ਹੋ ਜਾਵੈ। ਤਾਂਤੇ ਇਸ ਕੇ ਰੋਗ ਅਰ ਅਉਖਧਹੁ ਕੀ ਭੀ ਮ੍ਰਿਜਾਦਾ ਹੈ। ਸੋ ਇਸ ਪ੍ਰਕਾ-
ਰ ਜਾਣਿਆ ਚਾਹੀਤਾ ਹੈ। ਜੋ ਅਉਖਧ ਕਰਨੇ ਕਾ ਪ੍ਰੋਜਨ ਇਹ ਹੈ। ਜੋ ਸਰੀਰ ਕਾ ਸੁਭਾ-
ਵ ਸਮਾਨ ਹੋਵੈ। ਅਰ ਗਰਮੀ ਅਥਵਾ ਸਰਦੀ ਅਧਿਕ ਨ ਹੋਵੈ। ਸੋ ਜਬ ਇਹ ਪੁਰਖ
ਜਾਣੈ ਜੋ ਮੇਰੇ ਸਰੀਰ ਕਾ ਸੁਭਾਵ ਸਮਾਨ ਹੂਆ ਹੈ। ਤਬ ਆਗੈ ਔਖਧ ਕਾ ਤਿਆਗ
ਕਰੈ। ਅਰ ਸੁਭਾਵ ਕੀ ਸਮਾਨਤਾ ਕੇ ਨਮਿਤ ਅਹਾਰ ਭੀ ਸਮਾਨ ਹੀ ਖਾਵੈ। ਅਰ ਸਮਾਨ

ਹੀ ਕਉ ਅਰੋਗਤਾ ਜਾਨੈ। ਤੈਸੇ ਰਿਦੇ ਕੇ ਸਰਬ ਸੁਭਾਵਹੁ ਤੇ ਭੀ ਦੋਇ ਦੋਇ ਕਨਾਰੇ ਹੈਂ।
ਏਕ ਅਧਿਕ ਹੋਣਾ। ਦੂਸਰਾ ਨਿਬਲ ਹੋਣਾ। ਸੋ ਇਹ ਦੋਨੋਂ ਨਿੰਦ ਹੈ। ਤਾਂ ਤੇ ਇਨਹੁ ਕਾ ਪ੍ਰ-
ਜਨ ਸਮਾਨਤਾ ਹੈ। ਜੈਸੇ ਕ੍ਰਿਪਣ ਕਉ ਪਰਵਾਣ ਹੈ ਜੋ ਧਨ ਕਉ ਪ੍ਰਮਾਰਥ ਵਿਖੇ ਖਰਚੇ
ਅਰ ਜਬ ਲਗ ਦੇਣੇ ਵਿਖੇ ਉਸ ਕੋ ਸੁਗਮਤਾ ਨ ਹੋਵੈ ਤਬ ਲਗ ਜਤਨ ਕਰ ਕੇ ਭੀ ਖਰਚ
ਨਾ ਪ੍ਰਮਾਣ ਹੈ। ਪਰ ਜਬ ਉਸ ਕੋ ਅਧਿਕਾਰੀ ਪ੍ਰਤਿ ਦੇਣਾ ਸੁਗਮ ਹੂਆ ਤਬ ਐਸੇ ਭੀ ਨ ਚ
ਹੀਏ। ਜੋ ਵਿਅਰਥ ਹੀ ਖਰਚਤਾ ਰਹੇ। ਜੋ ਇਹ ਭੀ ਨਿੰਦ ਹੈ। ਜੋ ਜੈਸੇ ਸਰੀਰ ਕੇ ਸੁਭਾਵ
ਕੀ ਮਿਰਜਾਦਾ ਵੈਦਕ ਵਿਖੇ ਪ੍ਰਸਿਧ ਹੈ। ਤੈਸੇ ਰਿਦੇ ਕੇ ਸੁਭਾਵਹੁ ਕੀ ਮ੍ਰਿਜਾਦਾ ਸੰਤ ਜਨਹੁ ਕੇ
ਬਚਨਹੁ ਕਰ ਸਮਝੀ ਜੀਤੀ ਹੈ। ਤਾਂ ਤੇ ਚਾਹੀਐ ਜੋ ਸੰਤ ਜਨਹੁ ਕੀ ਆਗਿਆ ਕੇ ਅਨੁ-
ਸਾਰ ਵਰਤੈ। ਅਰ ਜਿਸ ਪਦਾਰਥ ਕਾ ਸੰਗ੍ਰਹ ਕਰਨਾ ਕਹਿਆ ਹੈ ਤਿਸ ਕਾ ਸੰਗ੍ਰਹ ਕਰੈ।
ਅਰ ਜਿਸ ਕਾ ਦੇਣਾ ਪਰਮਾਨ ਕਹਿਆ ਹੈ। ਸੋ ਦੇਵੈ ਤਿਸ ਕਾ ਸੰਗ੍ਰਹ ਕਰੈ। ਤਬ ਜਾਣੀ
ਐ ਜੋ ਇਹ ਪੁਰਖ ਸਮਾਨਤਾ ਕਉ ਪ੍ਰਾਪਤਿ ਹੂਆ ਹੈ। ਪਰ ਜਬ ਲਗ ਇਸ ਮਾਨੁਖ
ਕਉ ਸੁਭ ਕਰਮ ਵਿਖੇ ਸੁਭਾਵਕ ਫੁਰਨ ਨਹੀਂ ਅਰ ਜਤਨ ਕਰ ਕੇ ਕਹਤਾ ਹੈ। ਤਾਂ ਤੇ ਇ-
ਸ ਕਾ ਰੋਗ ਦੂਰ ਹੋ ਰਹੇਗਾ। ਇਸੀ ਕਾਰਨ ਕਰ ਮਹਾਂ ਪੁਰਖ ਨੇ ਭੀ ਕਹਾ ਹੈ। ਜੋ ਸਾਂਈ
ਕੀ ਆਗਿਆ ਪ੍ਰੀਤਿ ਸੰਜੁਗਤ ਅੰਗੀਕਾਰ ਕਰਹੁ। ਅਰ ਜੇਕਰ ਐਸੇ ਨ ਹੋਸਕਹੁ।
ਤਬ ਜਤਨ ਕਰ ਕੇ ਅੰਗੀਕਾਰ ਕਰਹੁ। ਜੋ ਸਾਂਈ ਕੀ ਆਗਿਆ ਵਿਖੇ ਹਠ ਅਰ ਧੀ-
ਰਜ ਕਰਨਾ ਭੀ ਭਲਾ ਹੈ। ਤਾਂ ਤੇ ਜਾਣ ਤੂੰ ਜੋ ਪੁਰਖ ਵੀਚਾਰ ਕਰ ਕੇ ਧਨ ਕਾ ਸੰਗ੍ਰਹ ਕ-
ਰਤਾ ਹੈ ਸੋ ਕ੍ਰਿਪਣ ਨਹੀਂ ਕਹੀਤਾ। ਕਾਹੇ ਤੇ ਜੋ ਕ੍ਰਿਪਣ ਵਹੁ ਹੋਤਾ ਹੈ। ਜਿਸ ਕੀ ਪ੍ਰੀਤਿ ਧ-
ਨ ਕੇ ਸੰਗ੍ਰਹ ਵਿਖੇ ਸੁਭਾਵਕ ਅਧਿਕ ਹੋਵੈ। ਤੈਸੇ ਹੀ ਜੋ ਪੁਰਖ ਜਤਨ ਕਰ ਕੇ ਧਨ ਕਉ
ਖਰਚਤਾ ਹੈ। ਸੋ ਸਪੂਰਨ ਉਦਾਰ ਨਹੀਂ ਕਹੀਤਾ। ਤਾਂ ਤੇ ਸਪੂਰਨ ਉਦਾਰ ਵਹੀ ਹੈ। ਜਿ-
ਸ ਕਉ ਧਨ ਕਾ ਦੇਨਾ ਸੁਗਮ ਹੋਵੈ। ਅਰ ਅਧਿਕਾਰੀ ਕਉ ਦੇਵੈ। ਸੋ ਇਸ ਪੁਰਖ ਕਉ ਐ-
ਸੇ ਚਾਹੀਤਾ ਹੈ। ਜੋ ਸਰਬ ਸੁਭਾਵ ਇਸ ਕੇ ਸੁਭਾਵਕ ਹੀ ਭਲੇ ਹੋਵਹਿ। ਜਤਨ ਅਰ ਹਠ
ਦੂਰ ਹੋ ਜਾਵੈ। ਅਰ ਸਪੂਰਨਤਾ ਇਸ ਮਾਨੁਖ ਕੀ ਇਹੀ ਹੈ। ਜੋ ਸਰਬ ਕਰਤਤ ਅਰ
ਸੁਭਾਵ ਇਸ ਕੇ ਸੰਤ ਜਨਾਂ ਕੇ ਵਚਨ ਅਨੁਸਾਰ ਹੋਵਹਿ। ਅਰ ਇਸ ਕਉ ਅਪਨੀ ਅਭਿ-
ਲਾਖਾ ਕਛੁ ਨ ਰਹੈ। ਅਰ ਸੰਤਹੁ ਕੀ ਆਗਿਆ ਮਾਨਨੀ ਇਸ ਕਉ ਸੁਗਮ ਹੈ। ਸੋ ਸਾਂ-
ਈ ਭੀ ਮਹਾਂ ਪੁਰਖ ਕਉ ਇਸੀ ਪ੍ਰਕਾਰ ਕਹਿਆ ਹੈ। ਜੋ ਇਨਹੁ ਪੁਰਖਹੁ ਕਾ ਧਰਮ ਤਬ
ਸਪੂਰਨ ਹੋਵੇਗਾ। ਜਬ ਤੇਰੀ ਆਗਿਆ ਵਿਖੇ ਚਲਹਿਗੇ। ਸੋ ਜਬ ਸੁਕਰ ਅਰ ਗਿ-
ਲਾਨ ਤੇ ਰਹਿਤ ਹੋ ਕਰ ਤੇਰੀ ਆਗਿਆ ਮਾਨਹਿਗੇ। ਤਬ ਧਰਮਵਾਨ ਹੋਵਹਿਗੇ। ਸੋ

ਇਹ ਜੋ ਆਗੇ ਵਿਖਿਆਣ ਕੀਆ ਹੈ। ਜੋ ਤਿਸ ਕਾ ਭੀ ਗੁਹਜ ਭੇਦ ਹੈ। ਪਰ ਵਹੁ ਭੇਦ ਇਸ ਗ੍ਰੰਥ ਵਿਖੇ ਸਪੂਰਨ ਕਹਿਆ ਨਹੀਂ ਜਾਤਾ ਤਾਂਤੇ ਕਛੁਕ ਸੂਚਨਾ ਮਾਤ੍ਰ ਕਰਕੇ ਕਹਿਆ ਹੈ। ਜੋ ਐਸੇ ਜਾਣਾ ਤੂੰ ਜੋ ਇਹ ਮਾਨੁਖ ਭਾਗਵਾਨ ਤਬ ਹੋਤਾ ਹੈ। ਜਬ ਇਸ ਕਾ ਸੁਭਾਵ ਦੇ-ਵਤਿਅਹੁ ਕੀ ਨਿਆਈਂ ਨਿਰਮਲ ਹੋਵੈ। ਕਾਹੇ ਤੇ ਜੋ ਮਾਨੁਖ ਕੀ ਉਤਪਤਿ ਭੀ ਦੇਵਤਿਅਹੁ ਕੀ ਨਿਆਂਈ ਸੁਧ ਸਰੂਪ ਹੈ। ਅਰ ਇਸ ਜਗਤ ਵਿਖੇ ਪਰਦੇਸੀ ਹੈ। ਅਰ ਥਾਨ ਇਸ ਕੀ ਦੇਵ ਲੋਕ ਹੈ। ਤਾਂਤੇ ਜੋ ਭਾਵ ਅਸਥੂਲ ਇਸ ਜਗਤ ਕਾ ਇਹ ਪੁਰਖ ਅਪਨੇ ਸਾਥ ਪਰਲੋਕ ਵਿਖੇ ਲੈ ਜਾਤਾ ਹੈ। ਤਬ ਤਿਸ ਸੁਭਾਵ ਕਰਕੇ ਦੇਵਤਿਅਹੁ ਕੇ ਸਨਬੰਧ ਤੇ ਦੂਰ ਹੋਤਾ ਹੈ। ਤਾਂਤੇ ਚਾਹੀਐ ਜੋ ਜਬ ਇਹ ਪੁਰਖ ਦੇਵਲੋਕ ਵਿਖੇ ਜਾਵੇ ਤਬ ਦੇਵਤਿਅਹੁ ਕੇ ਸੁਭਾਵ ਸੰ-ਜੁਗਤਿ ਜਾਵੈ। ਅਰ ਕੋਈ ਸੁਭਾਵ ਜਗਤ ਕਾ ਇਸ ਵਿਖੇ ਨ ਹੋਵੈ। ਜੋ ਸੁਭਾਵ ਜਗਤ ਕਾ ਇਸ ਪ੍ਰਕਾਰ ਹੋਤਾ ਹੈ। ਜੋ ਜਿਸ ਪੁਰਖ ਕਉ ਧਨ ਸੰਚਨੇ ਕੀ ਤ੍ਰਿਸ਼ਨਾ ਹੈ ਸੋ ਧਨ ਸਾਥ ਪਰ-ਚਿਆ ਹੂਆ ਹੈ। ਅਰ ਜਿਸ ਕਉ ਧਨ ਖਰਚਨੇ ਵਿਖੇ ਪ੍ਰੀਤਿ ਹੈ ਸੋ ਭੀ ਧਨ ਵਿਖੇ ਪਰਚਿ-ਆ ਹੈ। ਤੈਸੇ ਜਿਸ ਕਉ ਮਾਨੁਖ ਕੀ ਇਛਾ ਹੈ। ਜੋ ਭੀ ਲੋਕਹੁ ਸਾਥ ਪਰਚਿਆ ਹੂਆ ਹੈ। ਅਰ ਜਿਸ ਕੀ ਦੀਨਤਾ ਅਰ ਨਿੰਮ੍ਰਤਾ ਵਿਖੇ ਅਧਿਕ ਅਭਿਲਾਖਾ ਹੈ। ਸੋ ਭੀ ਲੋਕਹੁ ਸਾ-ਥ ਪਰਚਿਆ ਹੂਆ ਹੈ। ਅਰ ਦੇਵਤੇ ਜੋ ਹੈਂ ਸੋ ਕਿਸੀ ਪ੍ਰਕਾਰ ਧਨ ਅਰ ਲੋਕਹੁ ਵਿਖੇ ਆਸਕਤਿ ਨਹੀ। ਅਰ ਵਹੁ ਦੇਵਤੇ ਭਗਵੰਤ ਕੇ ਪ੍ਰੇਮ ਵਿਖੇ ਐਸੇ ਹੀ ਰਹੇ। ਜੋ ਅਨਥਾ ਕਿਸੀ ਓਰ ਨਹੀ ਦੇਖਤੇ। ਤਾਂਤੇ ਚਾਹੀਐ ਜੋ ਮਾਨੁਖ ਕੇ ਰਿਦੇ ਕਾ ਸਨਬੰਧ ਭੀ ਧਨ ਅਰ ਲੋਕਹੁ ਤੇ ਟੂਟਾ ਹੂਆ ਹੋਵੈ। ਅਰ ਇਨ੍ਹ ਸਭਨਹੁ ਤੇ ਸੰਪੂਰਨ ਸੁਧ ਅਰ ਨਿਰਲੇਪ ਹੋਵੈ। ਪਰ ਜਦਪਿ ਇਹ ਮਾਨੁਖ ਜੋ ਸਰੀਰਧਾਰੀ ਹੈ ਸੋ ਸਰੀਰ ਕੇ ਸਰਬ ਸੁਭਾਵਹੁ ਤੇ ਰਹਿਤ ਨਹੀ ਹੋ ਸਕਤਾ। ਤਾਂਤੇ ਚਾਹੀਐ ਜੋ ਇਨ ਕੀ ਮ੍ਰਿਜਾਦਾ ਅਰ ਸਮਾਨਤਾ ਵਿਖੇ ਇਸਥਿਤ ਹੋਵੈ। ਸੋ ਜਬ ਇਹ ਪੁਰਖ ਸਮਾਨਤਾ ਵਿਖੇ ਦ੍ਰਿੜ੍ਹ ਹੂਆ। ਤਬ ਇਸ ਪ੍ਰਕਾਰ ਦੇ-ਖੀਐਤੇ ਸਰਬ ਸੁਭਾਵਹੁ ਤੇ ਮੁਕਤਿ ਹੂਆ। ਅਰਬ ਇਹ ਜੋ ਕੋਈ ਸੁਭਾਵ ਪ੍ਰਬਲ ਨ-ਹੂਆ। ਜੈਸੇ ਪ੍ਰਾਣੀ ਜੋ ਸੀਤਲਤਾ ਅਰ ਉਸ਼ਨਤਾ ਤੇ ਰਹਿਤ ਕਦਾਚਿਤ ਨਹੀ ਹੋ ਸਕਤ ਪਰ ਜਬ ਵਹੁ ਸਮਾਨ ਭਾਵ ਵਿਖੇ ਹੋਤਾ ਹੈ। ਅਰ ਅਧਿਕ ਸੀਤਲਤਾ ਅਰ ਉਸ਼ਨਤਾ ਤੇ ਰਹਿਤ ਹੋਵੈ ਤਬ ਮਾਨਹੁ ਦੋਨਹੁ ਸੁਭਾਵਹੁ ਤੇ ਮੁਕਤ ਹੂਆ। ਕਾਹੇ ਤੇ ਜੋ ਉਸ ਜਲ ਕੇ ਸੀ-ਤਲ ਅਰ ਉਸ਼ਨਤਾ ਕਛੁ ਨਹੀ ਕਹਾ ਜਾਤਾ। ਤਾਂਤੇ ਸੰਤਜਨਹੁ ਜੋ ਸਰਬ ਸੁਭਾਵਹੁ ਵਿਖੇ ਮਰਜਾਦਾ ਅਰੁ ਸਮਾਨਤਾ ਕਹੀ ਹੈ। ਤਾਂਤੇ ਚਾਹੀਐ ਜੋ ਇਸ ਪੁਰਖ ਕੀ ਦ੍ਰਿਸ਼ਟੀ ਸਮਾਨਤਾ ਵਿਖੇ ਰਹੇ। ਅਰ ਸਰਬ ਸੁਭਾਵਹੁ ਕੇ ਬੰਧਨਹੁ ਤੇ ਮੁਕਤ ਰਹੇ। ਤਬ ਉਸ ਕਾ ਚਿਤ ਸਰਬਦਾ

ਕਾਲ ਭਗਵੰਤ ਵਿਖੇ ਲੀਨ ਹੋਵੈ। ਸੋ ਸਾਂਈ ਨੇ ਭੀ ਇਸੀ ਪ੍ਰਕਾਰ ਕਹਿਆ ਹੈ। ਜੋ ਏਕ
ਸਾਂਈ ਹੀ ਕਉ ਸਿਮਰਹੁ। ਅਰ ਅਵਰ ਸਭ ਕਿਛੁ ਵਿਸਾਰਹੁ। ਸੋ ਸਰਬ ਬਹੁ ਕਾ ਬੀਜ
ਮੰਤ੍ਰ ਇਹੀ ਹੈ। ਪਰ ਜਦਪਿ ਇਸ ਮਾਨੁਖ ਕਉ ਸੁਧ ਪਰਮ ਪਦ ਵਿਖੇ ਇਸਥਿਤ ਹੋ-
ਣਾ ਕਠਨ ਹੈ। ਤਦਪਿ ਸਰਬ ਜਪੁ ਤਪੁ ਅਰ ਭਜਨ ਕੇ ਅਭਿਆਸ ਕਾ ਪ੍ਰੋਜਨ ਇਹੀ
ਹੈ। ਜੋ ਸਾਂਈ ਕਉ ਏਕ ਪਛਾਣੈ। ਅਰ ਸਰਬ ਵਿਖੈ ਉਸ ਹੀ ਕਉ ਦੇਖੈ। ਅਰ ਉਸੀ
ਕੋ ਚਾਹੈ। ਅਰ ਉਸੀ ਕਾ ਦਾਸ ਹੋਵੈ। ਅਰ ਇਸ ਪੁਰਖ ਕੇ ਰਿਦੇ ਵਿਖੇ ਅਵਰ ਕਛੁ ਇ-
ਛਾ ਨ ਰਹੈ। ਸੋ ਜਬ ਇਸ ਮਾਨੁਖ ਕੀ ਐਸੀ ਅਵਸਥਾ ਨ ਹੋਵੈ ਤਬ ਜਾਣੀਐ ਜੋ ਸੰਪੂਰ
ਨ ਭਲਾ ਸੁਭਾਵ ਇਸ ਕਉ ਪ੍ਰਾਪਤਿ ਹੂਆ। ਅਰ ਜੀਵ ਕਾ ਸੁਭਾਵ ਦੂਰ ਹੂਆ। ਅਰ ਸਾਂ
ਈ ਕਉ ਪਹੁੰਚਿਆ। ਅਬ ਐਸੇ ਜਾਣ ਤੂੰ ਜੋ ਜਦਪਿ ਜਤਨ ਕਰਨਾ ਕਠਨ ਹੈ ਇਸ ਜੀ-
ਵ ਕਉ। ਤਦਪਿ ਸਤਿਗੁਰ ਜੇ ਕਰ ਗਿਆਨਵਾਨ ਇਸ ਕਾ ਵੈਦ ਹੋਵੈ। ਅਰ ਇਸ ਕਾ ਔ-
ਖਧ ਭਲੀ ਪ੍ਰਕਾਰ ਕਰੈ। ਤਬ ਜਤਨ ਅਰ ਪੁਰਖਾਰਥ ਕਰਨਾ ਇਸ ਕਉ ਸੁਗ-
ਮ ਹੋ ਜਾਤਾ ਹੈ। ਸੋ ਭਲੀ ਪ੍ਰਕਾਰ ਔਖਧ ਕਰਨਾ ਇਹ ਹੈ। ਜੋ ਪ੍ਰਥਮੇ ਹੀ ਜਗਿਆ
ਸੀ ਕਉ ਤੱਤ ਗਿਆਨ ਕਾ ਉਪਦੇਸੁ ਨ ਕਰੈ। ਜੋ ਆਦਿ ਅਵਸਥਾ ਵਿਖੇ ਜਗਿਆ
ਸੀ ਕਉ ਐਸਾ ਬਲ ਨਹੀਂ ਹੋਤਾ। ਜੈਸੇ ਪ੍ਰਥਮੇਂ ਬਾਲਕ ਕਉ ਚਟਸਾਲਾ ਵਿਖੇ ਭੇਜੀ-
ਏ। ਅਰ ਕਹੀਐ ਜੋ ਤੁਝ ਕਉ ਵਿਦਿਆ ਕੇ ਪੜ੍ਨੇ ਕਰਕੇ ਵਡਿਆਈ ਅਰ ਮਾਨਤਾ ਪ੍ਰ-
ਪਤਿ ਹੋਵੇਗੀ। ਤਬ ਵਹੁ ਬਾਲਕ ਵਡਿਆਈ ਅਰ ਮਾਨ ਕੇ ਸੁਖ ਕਉ ਸਮਝਤਾ ਹੀ ਨ-
ਹੀ। ਜੋ ਬਡਾਈ ਅਰ ਮਾਨ ਕੈਸੇ ਹੋਤੀ ਹੈ। ਤਾਂ ਤੇ ਚਾਹੀਐ ਜੋ ਪ੍ਰਥਮੇ ਬਾਲਕ ਕਉ ਐ-
ਸੇ ਕਹੀਐ। ਜੋ ਤੂੰ ਅਬ ਚਟਸਾਲ ਵਿਖੇ ਜਾਹ। ਜਬ ਤੂੰ ਪੜ੍ਕੇ ਆਵਹਿਗਾ। ਤਬ ਤੁ-
ਝ ਕਉ ਹਮ ਖੇਨੂੰ ਅਰ ਚਉਗਾਨ ਦੇਵਹਿਗੇ। ਅਥਵਾ ਬੁਲਬੁਲ ਦੇਵਹਿਗੇ। ਤਬ
ਤੂੰ ਪਰਸੰਨ ਹੋਕਰ ਖੇਲਹਿਗਾ। ਤਬ ਵਹੁ ਬਾਲਕ ਇਸ ਤ੍ਰਿਸਨਾ ਕਰਕੇ ਚਟਸਾਲ
ਵਿਖੇ ਜਾਤਾ ਹੈ। ਬਹੁੜ ਜਬ ਉਸ ਤੇ ਕਛੁਕ ਬਡਾ ਹੋਵੈ। ਤਬ ਕਹੀਐ ਜੋ ਜਬ ਤੂੰ ਖੇਲ-
ਣੇ ਕਾ ਤਿਆਗ ਕਰੈ। ਅਰ ਵਿਦਿਆ ਪੜ੍ਹੈ ਤਬ ਤੁਝ ਕਉ ਸੁੰਦਰ ਬਸਤ੍ਰ ਦੇਵਹਿ-
ਗੇ। ਬਹੁੜ ਜਬ ਉਸ ਤੇ ਭੀ ਬਡਾ ਹੋਵੈ। ਤਬ ਕਹੀਐ ਜੋ ਵਿਦਿਆ ਪੜ੍ਨੇ ਕਰਕੇ
ਤੁਝ ਕਉ ਬਡਾਈ ਅਰ ਮਾਨ ਪ੍ਰਾਪਤਿ ਹੋਵੇਗੀ। ਅਰ ਸੁੰਦਰ ਵਸਤ੍ਰ ਅਰ ਰੇਸਮੀ
ਪਹਿਰੇ ਇਹ ਇਸਤ੍ਰੀਆਂ ਕਾ ਸੁਭਾਵ ਹੈ। ਅਰ ਬਹੁੜ ਜਬ ਵਿਦਿਆ ਸੰਪੂਰਨ
ਪੜ੍ਹੈ ਅਰ ਬੁਧਿ ਉਸ ਕੀ ਉਜਲ ਹੋਵੈ। ਤਬ ਉਸ ਕਉ ਕਹੀਐ ਜੋ ਇਸ ਜਗਤ
ਕੀ ਬਡ੍ਹਾਈ ਅਰ ਮਾਨ ਨਿਰਮਲ ਹੈ। ਅਰਥ ਇਹ ਜੋ ਮ੍ਰਿਤ ਕੇ ਸਮੇ ਨਾਸ਼ ਹੋ ਜਾਤੀ ਹੈ।

॥ਬਹੁੜ ਉਸਕੇ ਪੀਛੇ ਅਬਿਨਾਸ਼ੀ ਪਦ ਜੋ ਸਾਰੀ ਪਾਤਿਸ਼ਾਹੀ ਹੈ। ਅਰ ਅਮਰ ਹੈ। ਤਿ-
ਸਕਾ ਉਪਦੇਸ਼ ਕਰੈ। ਤੈਸੇ ਹੀ ਪ੍ਰਿਥਮੇ ਜਗਿਆਸੀ ਕਉ ਸੁਧ ਨਿਹਕਾਮਤਾ ਕਾ ਬਲ
ਨਹੀਂ ਹੋਤਾ। ਤਾਂਤੇ ਚਾਹੀਐ ਜੋ ਸਤਿਗੁਰੂ ਉਸਕਉ ਇਸ ਪ੍ਰਕਾਰ ਕਹੈ। ਜੋ ਅਬ ਤੂੰ ਸੁਧ-
ਕਰਤਬ ਵਿਖੇ ਹੋਕਰ ਪੁਰਖਾਰਥ ਕਰ। ਜੋ ਸੁਧ ਕਰਤਬ ਵਿਖੇ ਕੇ ਇਸ ਜਗਤ ਵਿ-
ਖੇ ਭੀ ਤੇਰੀ ਬਡਾਈ ਹੋਵੇਗੀ। ਅਰ ਤੁਝ ਕਉ ਭਜਨਵਾਨ ਜਾਣਹਿਗੇ। ਤਬ ਇਸ
ਬਡਾਈ ਕੀ ਅਭਿਲਾਖਾ ਕਰਕੇ ਧਨ ਅਰ ਭੋਗਹੁ ਕੀ ਅਭਿਲਾਖਾ ਕਉ ਨਿਵਰਤ ਕ-
ਰੈ। ਬਹੁੜ ਜਬ ਜਗਿਆਸੀ ਧਨ ਅਰ ਭੋਗਹੁ ਕੀ ਤ੍ਰਿਸ਼ਨਾ ਤੇ ਰਹਿਤ ਹੋਵੈ। ਅਰ
ਇਸੀ ਵੈਰਾਗ ਕਾ ਅਭਿਮਾਨ ਉਸਕੇ ਰਿਦੇ ਵਿਖੇ ਫੁਰੈ। ਤਬ ਚਾਹੀਐ ਜੋ ਸਤਿਗੁਰੂ
ਉਸਕੇ ਅਭਿਮਾਨ ਕਉ ਇਸ ਜੁਗਤਿ ਕਰ ਦੂਰ ਕਰੈ। ਜੋ ਜਗਿਆਸੀ ਕਉ ਭਿਖਿਆ
ਮਾਗਨੇ ਕੀ ਆਗਿਆ ਕਰੈ। ਬਹੁੜ ਜਬ ਇਸ ਵਿਖੇ ਭੀ ਜਗਤ ਉਸਕਾ ਆਦਰ
ਕਰੈ। ਤਬ ਜਗਿਆਸੀ ਕਉ ਨੀਚ ਟਹਿਲ ਵਿਖੇ ਲਗਾਵੈ। ਅਰਥ ਇਹ ਜੋ ਮਲ
ਮੂਤ੍ਰ ਕੇ ਅਥਵਾ ਔਰ ਕਿਸੀ ਨੀਚ ਅਸਥਾਨ ਵਿਖੇ ਸੁਧ ਕਰਾਵੈ। ਇਸੀ ਪ੍ਰਕਾਰ-
ਜਗਿਆਸੀ ਕਉ ਜੈਸਾ ਰੋਗ ਹੋਵੈ। ਤੈਸਾ ਉਪਚਾਰ ਕਰੈ। ਅਰ ਸਨੇ ਸਨੇ ਕਰਕੇ
ਉਸਕੇ ਸਰਬ ਰੋਗਹੁ ਕਉ ਦੂਰ ਕਰੈ। ਕਾਹੇਤੇ ਜੋ ਜਬਲਗ ਜਗਿਆਸੀ
ਵਿਖੇ ਸੰਪੂਰਨ ਬਲ ਨਹੀ ਹੋਤਾ। ਤਬ ਲਗ ਮਾਨ ਅਰ ਆਦਰ ਕੇ ਆਸਰੇ ਕ-
ਰਕਰੇ ਤਪ ਅਰ ਜਤਨ ਕਉ ਅੰਗੀਕਾਰ ਕਰਤਾ ਹੈ। ਜੋ ਅਵਰ ਸਰਬ ਸੁਭਾਵ
ਬੁਰੇ ਬਿਛੂ ਕੀ ਨਿਆਂਈ ਹੈ। ਅਰ ਮਾਨ ਰੂਪੀ ਅਜਗਰ ਮਹਾਂ ਸਰਪ ਹੈ। ਤਾਂਤੇ ਮਾਨ
ਰੂਪੀ ਅਜਗਰ ਅਵਰ ਸੁਭਾਵਹੁ ਕਉ ਭਛਨ ਕਰ ਲੇਤਾ ਹੈ। ਅਰ ਮਾਨ ਕਾ ਸੁਭਾਵ
ਸਰਬ ਸੁਭਾਵਹੁ ਤੇ ਪੀਛੇ ਦੂਰ ਹੋਤਾ ਹੈ।੪॥ ॥ਅਬ ਪੰਚਮ ਵਿਭਾਗ ਵਿ-
ਖੇ ਮਾਨਸੀ ਰੋਗ ਅਰ ਅਪਨੇ ਰੋਗਹੁ ਕਾ ਅਰ ਅਪਣੇ ਅਵਗੁਣਹੁ ਕਾ ਪਛਾਣਨ
ਵਰਨਨ ਹੋਵੇਗਾ। ਤਾਂਤੇ ਐਸੇ ਜਾਣ ਤੂੰ ਜੋ ਤਨ ਅਰ ਇੰਦ੍ਰੀਅਹੁ ਕੀ ਅਰੋਗਤਾ ਇਸ
ਕਰਕੇ ਜਾਣੀ ਜਾਤੀ ਹੈ। ਜੋ ਜਿਸ ਕਾਰਜ ਕੇ ਨਮਿਤ ਜੋ ਜੋ ਇੰਦ੍ਰੀ ਉਤਪਤਿ ਹੂਈ ਹੈ। ਤਿ-
ਸੀ ਕਾਰਜ ਕਉ ਸਾਵਧਾਨ ਹੋਕਰ ਗ੍ਰਹਣ ਹੋਵੈ। ਜੈਸੇ ਨੇਤ੍ਰ ਭਲੀ ਪ੍ਰਕਾਰ ਦੇਖਹਿ। ਅ-
ਰ ਚਰਨ ਭਲੀ ਪ੍ਰਕਾਰ ਚਲਹਿ ਤਬ ਜਾਣੀਐ ਜੋ ਨੇਤ੍ਰ ਅਰ ਚਰਨ ਅਰੋਗ ਹੈਂ। ਤੈਸੇ ਰਿ-
ਦੇ ਕੀ ਅਰੋਗਤਾ ਕਰਕੇ ਪਛਾਣੀ ਭੀ ਤਬ ਜਾਤੀ ਹੈ। ਜੋ ਰਿਦੇ ਸਾ ਅਪਨਾ ਸੁਤਹ ਸੁਭਾਵ ਹੈ
ਅਰ ਜਿਸ ਨਮਿਤ ਜੀਵ ਕਉ ਉਤਪਤਿ ਕੀਆ ਹੈ। ਤਿਸੀ ਕਾਰਜ ਵਿਖੇ ਨਿਰਜਤਨ ਹੋਕ-
ਰ ਸਾਵਧਾਨ ਹੋਵੈ। ਅਰ ਅਪਨੇ ਸੁਤਹ ਸੁਭਾਵ ਵਿਖੇ ਦ੍ਰਿੜ ਹੋਵੈ। ਜੋ ਇਹ ਸਾਵਧਾਨਤਾ

ਕਰ ਦੁਹੂ ਕਾਰਣਹੁ ਕਰ ਪ੍ਰਗਟ ਹੋਤੀ ਹੈ। ਜੋ ਏਕ ਸਰਧਾ ਹੈ। ਦੂਸਰਾ ਬਲ ਹੈ। ਤਾਂਤੇ
ਸਰਧਾ ਐਸੀ ਚਾਹੀਐ। ਜੋ ਭਗਵੰਤ ਬਿਨਾ ਅਵਰ ਕਿਸੀ ਪਦਾਰਥ ਵਿਖੇ ਪ੍ਰੀਤਿ ਨ
ਹੋਵੈ। ਕਾਹੇਤੇ ਜੋ ਜੈਸੇ ਸਰੀਰ ਕਾ ਅਹਾਰ ਅਨਾਜ ਹੈ। ਤੈਸੇ ਭਗਵੰਤ ਕੀ ਪ੍ਰੀਤਿ ਅਰ
ਪਛਾਣ ਰਿਦੇ ਕਾ ਪਛਾਣ ਰਿਦੇ ਕਾ ਅਹਾਰ ਹੈ। ਜੋ ਜਿਸ ਪੁਰਖ ਕੀ ਖੁਧਿਆ ਮੰਦ ਹੋਤੀ ਹੈ
ਸੋ ਰੋਗੀ ਹੋਤਾ ਹੈ। ਜੈਸੇ ਜਿਸ ਮਾਨੁਖ ਕੇ ਰਿਦੇ ਵਿਖੇ ਭਗਵੰਤ ਕੀ ਪ੍ਰੀਤ ਨਾ ਹੋਵੈ। ਜੋ ਤਿਸ-
ਕਾ ਰਿਦਾ ਰੋਗੀ ਅਰ ਨਿਰਬਲ ਹੋਤਾ ਹੈ। ਤਾਂਤੇ ਸਾਂਈ ਜੀ ਨੇ ਭੀ ਇਸੀ ਪ੍ਰਕਾਰ ਕਹਿਆ ਹੈ
ਜੋ ਜਬ ਲਗ ਪੁਤ੍ਰੇਂ ਅਰ ਪਿਤਾ ਅਰ ਧਨ ਵਿਵਹਾਰ ਅਰ ਸੰਨਬੰਧੀ ਅਥਵਾ ਅਵਰ ਸਾਮਗ੍ਰੀ
ਸਾਥ ਜੋ ਤੁਮਾਰੀ ਪ੍ਰੀਤਿ ਹੈ ਸੋ ਤੁਮ ਜਾਨਹੁ ਜੋ ਜਬ ਮੇਰੀ ਆਗਿਆ ਪਹੁੰਚੇਗੀ ਅਰ ਸਰੀਰ ਕੇ
ਛੂਟਨੇ ਕਾ ਸਮਾ ਆਵੇਗਾ। ਤਬ ਅਧਿਕ ਦੁਖੀ ਹੋਵੇਂਗੇ। ਪਰ ਬੁਲਕੀ ਅਰੋਗਤਾ ਇਹ ਹੈ।
ਜੋ ਜੇਤੇ ਸੁਭ ਕਰਤਤ ਭਗਵੰਤ ਇਸ ਮਾਨੁਖ ਕੇ ਕਰਨੀਵ ਕਹੇ ਹੈਂ ਸੋ ਤਿਨ ਕੇ ਸੁਗਮ ਹੀ
ਕਰੈ। ਅਰ ਉਸਤਤ ਕਰਨੇ ਵਿਖੇ ਇਸ ਕੇ ਜਤਨ ਕਛੁ ਨ ਹੋਵੈ ਅਰ ਸੁਭ ਕਰਤਤ ਵਿਖੇ ਹੀ
ਇਸ ਕੇ ਰਹਸ ਆਵੈ। ਸੋ ਐਸੇ ਹੀ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਭਜਨ ਸਾਂਈ ਕਾ ਮੇਰੇ ਨੇਤ੍ਰੋਂ
ਕੀ ਪੁਤਲੀਆਂ ਹੈਂ। ਅਰਥ ਇਹ ਜੋ ਮਹਾਂ ਪ੍ਰੀਤਮ ਹੈ ਤਾਂਤੇ ਜੋ ਪੁਰਖ ਐਸੀ ਸਰਧਾ ਅਰ ਬ-
ਲ ਅਪਨੇ ਵਿਖੇ ਨ ਦੇਖੈ। ਤਬ ਜਾਣੀਐ ਜੋ ਮੇਰਾ ਰਿਦਾ ਰੋਗੀ ਹੈ। ਅਰ ਜਿਸ ਨੇ ਆਪਨੇ ਰੋ-
ਗ ਕੋ ਜਾਣਿਆ ਤਬ ਚਾਹੀਐ ਜੋ ਉਸ ਰੋਗ ਕੇ ਉਪਚਾਰ ਵਿਖੇ ਸਾਵਧਾਨ ਹੋਵੈ। ਅਰ ਐਸੇ
ਭੀ ਬਹੁਤ ਪੁਰਖ ਹੋਤੇ ਹੈਂ ਜੋ ਉਨ ਕਾ ਰਿਦਾ ਰੋਗੀ ਹੈ। ਅਰ ਵਹੁ ਆਪ ਕਉ ਅਰੋਗ ਜਾਣਤੇ
ਹੈਂ। ਇਸ ਕਾ ਕਾਰਣ ਇਹ ਹੈ। ਜੋ ਇਹ ਮਾਨੁਖ ਅਪਣੇ ਅਵਗੁਣਹੁ ਕੇ ਦੇਖਨੇ ਵਿਖੇ ਅੰਧ ਹੈ
ਅਰਥ ਇਹ ਜੋ ਅਪਣੇ ਅਵਗੁਣ ਆਪ ਨਹੀ ਦੇਖ ਸਕਤਾ। ਪਰ ਜੋ ਕੋਈ ਅਪਣੇ ਅਵ-
ਗੁਣ ਦੇਖਿਆ ਚਾਹੈ। ਤਬ ਤਿਸ ਕੇ ਚਾਰ ਉਪਾਵ ਹੈਂ। ਜੋ ਪ੍ਰਥਮ ਉਪਾਇ ਇਹ ਹੈ ਜੋ ਜਗਿਆਸੀ
ਐਸੇ ਸਤਿਗੁਰੂ ਕੇ ਨਿਕਟ ਰਹੈ। ਜੋ ਵਹੁ ਸਤਿਗੁਰੂ ਸਰਬ ਧਰਮਹੁ ਕਾ ਵੇਤਾ ਹੋਵੈ। ਜੋ ਅਪਨੀ
ਦਇਆ ਕਰਕੇ ਜਗਿਆਸੀ ਕੇ ਅਵਗੁਣ ਦੇਖਾਵੈ। ਜੋ ਐਸੇ ਸਤਿਗੁਰੂ ਇਸ ਸਮੇ ਵਿਖੇ
ਦੁਰਲੱਭ ਪਾਏ ਜਾਤੇ ਹੈਂ। ਤਾਂਤੇ ਦੂਸਰਾ ਉਪਾਉ ਇਹ ਹੈ। ਜੋ ਕੋਈ ਸਤਸੰਗੀ ਮਿਤ੍ਰ ਹੋਵੈ। ਤਿ-
ਸ ਕਉ ਅਪਨੀ ਰੀਖ੍ਯਕ ਕਰੈ। ਸੋ ਮਿਤ੍ਰ ਐਸਾ ਹੋਵੈ। ਜੋ ਇਸ ਕੇ ਅਵਗੁਣ ਕਉ ਦੁਰਾਵੈ ਨਾ-
ਹੀ। ਅਰ ਈਰਖਾ ਕਰਕੇ ਅਧਿਕ ਭੀ ਨ ਕਰੈ। ਸੋ ਐਸਾ ਮਿਤ੍ਰ ਭੀ ਕੋਈ ਵਿਰਲਾ ਹੋਤਾ ਹੈ।
ਜੈਸੇ ਦਾਊਦ ਕਉ ਲੋਕਹੁ ਨੇ ਕਹਿਆ ਹੈ ਜੋ ਤੁਮ ਹਮਾਰੇ ਨਿਕਟ ਬੈਠਤੇ ਕਿਉ ਨਾਹੀਂ।
ਤਬ ਦਾਊਦ ਤਾਈ ਨੇ ਕਹਾ ਜੋ ਮੇਰੇ ਅਵਗੁਣ ਮੁਝ ਕਉ ਪ੍ਰਸਿਧ ਕਰਨਹੀਂ ਕਹਤੇ। ਅ-
ਰ ਦੁਰਾਇ ਨਹੀ ਸਕਤੇ। ਤੀਸਰੇ ਉਪਾਉ ਇਹ ਹੈ ਜੋ ਇਸ ਪੁਰਖ ਕਾ ਕੋਈ ਵੈਰੀ ਹੋਵੈ।

ਸੋ ਤਿਸਕੇ ਵਰਨ ਕਉ ਭੀ ਸੁਣੇ। ਕਾਹੇਤੇ ਜੋ ਵੈਰੀ ਕੀ ਦ੍ਰਿਸਟਿ ਭੀ ਸਰਬਥਾ ਇਸਕੇ ਅ-
ਵਗੁਣ ਪਰ ਹੋਤੀ ਹੈ। ਪਰ ਜਦਪ ਵੈਰਭਾਵ ਕਰਕੇ ਅਧਿਕ ਭੀ ਕਰਤਾ ਹੈ ਤਦਪ ਉਸ
ਕੇ ਵਰਨ ਵਿਖੇ ਕੁਛਕ ਸਾਚ ਭੀ ਹੋਤਾ ਹੈ। ਅਰ ਚਉਥਾ ਉਪਾਇ ਇਹ ਹੈ। ਜੋ ਕਿਸੀ ਮਾ-
ਨੁਖ ਵਿਖੇ ਕੋਈ ਅਵਗੁਣ ਦੇਖੈ। ਅਰ ਓਹੁ ਅਵਗੁਣ ਇਸਕਉ ਬੁਰਾ ਲਾਗੇ। ਤਬ ਆ
ਪ ਉਸ ਅਵਗੁਣ ਕਾ ਤਿਆਗ ਕਰੈ। ਅਰ ਇਉ ਜਾਣੈ ਜੋ ਜੈਸੇ ਇਸ ਅਪਲਛਨ ਕਰਕੇ
ਇਹ ਪੁਰਖ ਭਰਾ ਭਾਸਤਾ ਹੈ। ਸੋ ਐਸੇ ਸੁਭਾਵ ਕਰਮੇ ਭੀ ਬੁਰਾ ਹੋਵੇਗਾ। ਤਾਂਤੇ ਉਸਕਾ
ਤਿਆਗ ਕਰੈ। ਜੈਸੇ ਮੇਹਤਰ ਈਸਾ ਸਿਉ ਲੋਕਹੁ ਨੇ ਪੂਛਿਆ ਥਾ। ਜੋ ਐਸਾ ਭਲਾ ਸੁਭ
ਵ ਤੁਮਨੇ ਕਿਸ ਤੇ ਸੀਖਿਆ ਹੈ। ਤਬ ਮੇਹਤਰ ਈਸਾ ਨੇ ਕਹਾ। ਜੋ ਇਹ ਭਲਾ ਸੁਭਾਵ ਹਮਨੇ ਇ
ਸ ਪ੍ਰਕਾਰ ਸੀਖੀਆ ਹੈ। ਜੋ ਕਿਸੀ ਪੁਰਖ ਵਿਖੇ ਮੈਂ ਅਵਗੁਣ ਦੇਖਿਆ ਹੈ। ਅਰ ਮੁਝਕੋ ਬੁਰਾ ਭਾ-
ਸਿਆ ਹੈ। ਤਬ ਮੈਨੇ ਉਸ ਅਵਗਣ ਕਾ ਤਿਆਗ ਕੀਆ ਹੈ ਤਾਂਤੇ ਜਾਣਤੂੰ ਜੋ ਮਾਨੁਖ ਮਹਾਂ ਮੂੜ੍ਹ ਹੋ
ਤਾ ਹੈ। ਸੋ ਆਪਕੋ ਮਹਾਂ ਵਿਸ਼ੇਖ ਜਾਨਤਾ ਹੈ। ਜੋ ਪੁਰਖ ਅਧਿਕ ਬੁਧਵਾਨ ਹੋਤਾ ਹੈ ਸੋ ਆਪਕਉ ਬੁਰ
ਜਾਨਤਾ ਹੈ। ਜੈਸੇ ਉਮਰ ਨੇ ਏਕ ਸਾਹਿਬ ਲੋਕ ਤੇ ਪੂਛਿਆ ਥਾ। ਜੋ ਮਹਾਂ ਪੁਰਖ ਨੇ ਤੁਮਕਉ ਕਪ-
ਟੀਅਹੁ ਕੇ ਲਛਣ ਕਹੇ ਹੈਂ। ਜੇ ਤੁਮ ਜਾਨਤਾ ਹੋ। ਤਾਂਤੇ ਮੁਝਕਉ ਖੋਲਕਰ ਕਹੁ।
ਜੋ ਮੇਰੇ ਵਿਖੇ ਕਪਟੀਅਹੁ ਕਾ ਕਵਨ ਲਛਣ ਹੈ। ਤਬ ਮੈਂ ਅਪਨੇ ਅਗਗਣੂ ਕਉ
ਪਛਾਨੋ। ਤਾਂਤੇ ਚਾਹੀਐ ਜੋ ਸਭ ਕੋਈ ਅਪਨੇ ਅਉਗਣ ਕੇ ਪਛਾਣਨੇ ਕਾ ਉਪਾਉ ਕ-
ਰੈ। ਕਾਹੇਤੇ ਜੋ ਜਬ ਲਗ ਅਪਨੇ ਰੋਗ ਕਉ ਨ ਜਾਣੀਐ। ਤਬ ਉਸਕਾ ਉਪਚਾਰ ਭੀ ਨਹੀਂ
ਕਰ ਸਕੀਤਾ। ਅਰ ਸਰਬ ਔਖਧਹੁ ਕਾ ਮੂਲ ਇਹ ਹੈ। ਜੋ ਅਪਨੀ ਵਾਸ਼ਨਾ ਤੇ ਵਿਪਰ
ਜੈ ਹੋਣਾ। ਸੋ ਸਾਂਈ ਨੇ ਭੀ ਇਉ ਹੀ ਕਹਾ ਹੈ। ਜੋ ਅਪਨੇ ਮਨ ਕਉ ਵਾਸ਼ਨਾ ਤੇ ਵਿਵਰਜ
ਤ ਕਰੋ। ਤਬ ਉਤਮ ਸੁਖ ਵਿਖੇ ਤੁਮਾਰਾ ਨਿਵਾਸ ਹੋਵੈ। ਅਰ ਮਹਾਂ ਪੁਰਖ ਨੇ ਭੀ ਇਸ
ਸਮੇ ਮਾਨੁਖਹੁ ਸਾਥ ਜੁਧ ਕਰਕੇ ਜੀਤ ਆਏ ਥੇ। ਤਬ ਅਪਨੇ ਸੰਗੀਹੁ ਕਉ ਕਹਾ।
ਜੋ ਅਬ ਹਮ ਛੋਟੀ ਲੜਾਈ ਜੀਤ ਆਏ ਹੈਂ ਅਰ ਬਡੀ ਲੜਾਈ ਵਿਖੇ ਆਇ ਪ੍ਰਾਪਤਿ
ਹੂਏ ਹੈਂ। ਤਬ ਸੰਗੀਅਹੁ ਨੇ ਪੂਛਾ ਜੋ ਬਡੀ ਲੜਾਈ ਕਿਆ ਹੈ। ਬਹੁੜ ਮਹਾਂ ਪੁਰਖਹੁ
ਨੇ ਕਹਾ। ਜੋ ਮਨ ਸਾਥ ਜੁਧ ਕਰਨਾ ਇਹ ਬਡੀ ਲੜਾਈ ਹੈ। ਅਰ ਇਉ ਭੀ ਕਹਾ ਹੈ।
ਅਰ ਜੋ ਅਪਣੇ ਮਨ ਕੇ ਦੁਖ ਤੇ ਬਚਾਵੈ। ਅਰਬ ਇਹੋ ਜੋ ਸਾਈ ਕੀ ਆਗਿਆ ਉਲੰਗ ਕਰ
ਮਨ ਕੇ ਵਾਸ਼ਨਾ ਕਾ ਅਹਾਰ ਨ ਦੇਵੈ। ਕਾਹੇਤੇ ਜੋ ਪਰਲੋਕ ਵਿਖੇ ਇਹ ਮਨ ਹੀ ਤੁਮਾਰਾ ਸ਼ਤ੍ਰੂ ਹੋ
ਵੇਗਾ। ਸਰਬ ਇੰਦ੍ਰੀਆਂ ਭੀ ਤੁਮਕੋ ਧ੍ਰਿਕਾਰ ਕਰਹਿਗੀ। ਜੈਸੇ ਹਸਨ ਬਸਰੀ ਭੀ ਕਹਾ ਹੈ
ਜੇ ਕੋਈ ਖੁਰਸੂ ਠੋਰ ਅਰ ਅਜੀਤਾ ਮਨ ਕੇ ਸਮਾਨ ਨਹੀ। ਅਰ ਜਿਰਗੀ ਸਕਤੀ ਭੀ ਕਹਾ ਹੈ

ਜੋ ਚਲੀਸ ਬਰਸ ਹੋਏ ਹੈਂ । ਜੋ ਮਨ ਮੇਰਾ ਮਾਖੀ ਸਾਥ ਰੋਟੀ ਖਾਨੇ ਕੀ ਇਛਾ ਕਰਤਾ ਹੈ
। ਪਰ ਮੈਂ ਅਬ ਲਗ ਅੰਗੀਕਾਰ ਨਹੀ ਕੀਆ । ਅਰ ਇਬਰਾਹੀਮ ਖ੍ਵਾਸ ਭੀ ਕਹਾ ਹੈ ।
ਜੋ ਇਕ ਵਾਰ ਕਿਸੀ ਪਹਾੜ ਮੇਂ ਚਲਾ ਜਾਤਾ ਥਾ । ਤਹਾਂ ਮੁਝ ਕਉ ਅਨਾਰਹੁ ਕੇ ਬ੍ਰਿਛ ਬ-
ਹੁਤ ਦ੍ਰਿਸ਼ਟਿ ਆਏ । ਤਬ ਮੇਰੇ ਮਨ ਕਉ ਅਨਾਰ ਪਾਵਨੇ ਕੀ ਇਛਾ ਹੂਈ । ਤਬ ਮੈਂਨੇ ਏ-
ਕ ਅਨਾਰ ਤੋੜਿਆ । ਜਬ ਮੈਂ ਖਾਵਨੇ ਲਾਗਾ ਤਬ ਵਹੁ ਖਾਧਾ ਨਿਕਸਾ । ਤਬ ਮੈਂ ਛੋਡ ਦੀਆ
ਅਰ ਆਗੇ ਕਉ ਚਲਾ । ਤਹਾਂ ਏਕ ਪੁਰਖ ਪੜਾ ਹੂਆ ਥਾ । ਤਿਸ ਕਉ ਮੈਂ ਦੇਖਿਆ ਜੋ ਉ-
ਸ ਕਉ ਬਹੁਤ ਮਖੀਆਂ ਡੰਸਤੀਆਂ ਹੈਂ । ਤਬ ਮੈਂ ਉਸ ਕਉ ਬਹੁਤ ਨਮਸਕਾਰ ਕੀਆ
ਅਰ ਉਸ ਨੇ ਮੇਰਾ ਨਾਉ ਲੈ ਕਰ ਬੁਲਾਇਆ । ਤਬ ਮੈਂਨੇ ਕਹਾ ਜੋ ਤੁਮ ਹੁਨੇ ਮੁਝ ਕਉ ਬ-
ਹੁਤ ਪਛਾਣਿਆ ਹੈ । ਬਹੁੜ ਉਸ ਨੇ ਕਹਾ ਜੋ ਜਿਸ ਨੇ ਸਾਂਈ ਕਉ ਪਛਾਨਿਆ ਹੈ । ਤਿ-
ਸ ਤੇ ਅਵਰ ਕੁਛ ਗੁਹਜ ਨਹੀ ਰਹਤਾ । ਤਬ ਮੈਂ ਉਸ ਪੁਰਖ ਕਉ ਕਹਾ ਜੋ ਮੈਂ ਦੇਖ-
ਤਾ ਹੂੰ ਜੋ ਸਾਂਈ ਸਾਥ ਤੇਰਾ ਮਿਲਾਪ ਹੈ । ਤਾਂ ਤੇ ਤੂੰ ਸਾਂਈ ਕੇ ਆਗੇ ਅਰਦਾਸ ਕਿਉ ਨਹੀ
ਕਰਤਾ ਜੋ ਮਖੀਆਂ ਕਉ ਦੂਰ ਕਰੈ । ਤੁਧ ਕਉ ਏਹ ਮਖੀਆਂ ਦੁਖ ਨ ਦੇਵਹਿ । ਬ-
ਹੁੜ ਉਸ ਪੁਰਖ ਨੇ ਕਹਾ ਜੋ ਤੇਰਾ ਭੀ ਸਾਂਈ ਕੇ ਸਾਥ ਮਿਲਾਪ ਹੈ । ਤਾਂ ਤੇ ਤੂੰ ਅਰਦਾਸ
ਕਿਉ ਨਹੀ ਕਰਤਾ ਜੋ ਤੇਰੀ ਅਨਾਰ ਕੀ ਅਭਿਲਾਖਾ ਦੂਰ ਕਰੈ । ਕਾਹੇ ਤੇ ਜੋ ਅਨਾਰ ਕੀ
ਵਾਸ਼ਨਾ ਕਰਕੇ ਰਿਦੇ ਕਉ ਦੁਖ ਪਹੁੰਚਤਾ ਹੈ । ਅਰ ਮਖੀਆ ਕੇ ਡਸਨੇ ਕਾ ਦੁਖ ਸ-
ਰੀਰ ਕਉ ਹੋਤਾ ਹੈ । ਤਾਂ ਤੇ ਜਾਣ ਤੂੰ ਜੋ ਜਦਪ ਅਨਾਰ ਕਾ ਖਾਵਨਾ ਪਾਪ ਨਹੀਂ । ਤਦਪ
ਬੁਧਵਾਨ ਇਉ ਜਾਣਤੇ ਹੈਂ ਜੋ ਵਾਸ਼ਨਾ ਕੇ ਭੋਗ ਪਵਿਤ੍ਰ ਅਥਵਾ ਅਪਵਿਤ੍ਰ ਇਹ ਦੋਨੋਂ
ਸਮਾਨ ਹੈਂ ਅਰ ਨਿੰਦ ਹੈਂ । ਕਾਹੇ ਤੇ ਜੋ ਜਬ ਲਗ ਪਾਪ ਰਹਤ ਜੋ ਭੋਗ ਹੈਂ ਸੋ ਤਿਨਹੁ ਤੇ
ਮਨ ਕਉ ਨ ਵਰਜੈ । ਅਰ ਲੁੜੀਂਦ ਮਾਤ੍ਰ ਵਿਖੇ ਨ ਠਹਰਾਵੈ । ਤਬ ਇਹ ਮਨ ਭੋਗ ਵਾਸ਼ਨਾ
ਕਰਕੇ ਪਾਪਾਂ ਵਿਖੇ ਵਰਤਨੇ ਲਾਗਤਾ ਹੈ । ਇਸੀ ਕਾਰਨ ਤੇ ਬੁਧਵਾਨਹੁ ਨੇ ਪਾਪ ਰਹਿਤ
ਭੋਗਹੁ ਕਾ ਤਿਆਗ ਕੀਆ ਹੈ । ਤਬ ਇਸ ਜਤਨ ਕਰਕੇ ਵਾਸ਼ਨਾ ਤੇ ਮੁਕਤਿ ਹੂਏ ਹੈਂ । ਸੋ
ਐਹੀ ਉਮਰ ਨੇ ਭੀ ਕਹਾ ਹੈ । ਜੋ ਸੱਤਰ ਵਾਰ ਮੈਂਨੇ ਪਾਪ ਰਹਤ ਭੋਗਹੁ ਕਾ ਤਿਆਗ ਕੀ-
ਆ ਹੈ । ਸੋ ਇਸ ਭੈ ਕਰਕੇ ਜੋ ਮਤ ਮਨ ਮੇਰਾ ਭੋਗਹੁ ਵਿਖੇ ਪ੍ਰਵੇਸ਼ ਕਰੈ ਅਰ ਇਉਂ
ਭੀ ਹੈ । ਜੋ ਜਬ ਮਨ ਰਾਜਸੀ ਭੋਗਹੁ ਵਿਖੇ ਪ੍ਰੀਤ ਸੰਜੁਗਤ ਵਰਤਤਾ ਹੈ । ਤਬ ਇਸੀ ਸੰਸ
ਰ ਕਉ ਸੁਅਰਗ ਜਾਨਤਾ ਹੈ ਅਰ ਮਰਨੇ ਕਉ ਦੁਖ ਜਾਨਤਾ ਹੈ । ਅਰ ਇਸੀ ਕਰਕੇ ਬੁਧ
ਅਚੇਤ ਹੋਤੀ ਹੈ ਅਰ ਜਦੱਪ ਕੁਛਕ ਭਜਨ ਅਰ ਅਰਦਾਸ ਕਰਤਾ ਹੈ । ਤਉ ਸੁਕੇਰ-
ਹਸ ਕਉ ਨਹੀ ਪਾਵਤਾ । ਤਾਂ ਤੇ ਜਬ ਇਸ ਮਨ ਕਉ ਪਾਪ ਰਹਤ ਜੋ ਭੋਗਹੁ ਤੇ ਭੀ ਵਰਜੇ-

ਰਾਖੀਐ ਤਬ ਮਨ ਨਿਬਲੁ ਅਰ ਅਧੀਨ ਹੋਤਾ ਹੈ ਅਰ ਇਸ ਲੋਕ ਕੇ ਸੁਖ ਤੇ ਭਾਗਿ- 
ਆ ਚਾਹਤਾ ਹੈ ਅਰ ਪਰਲੋਕ ਕੇ ਸੁਖ ਕੀ ਸਰਧਾ ਕਰਨੇ ਲਾਗਤਾ ਹੈ ਸੋ ਜੇਕਰ ਇ
ਹ ਮਨ ਦੁਖ ਅਰ ਅਧੀਨਤਾ ਕਰ ਸੰਜੁਗਤ ਏਕ ਬਾਰ ਸਾਂਈ ਕਾ ਨਾਮ ਲੇਵੈ ਤਬ ਏਤੇ
ਰਹਸ ਕਉ ਪਾਵਤਾ ਹੈ ਜੋ ਜਦਪ ਸੁਖ ਵਿਖੈ ਸਉ ਵਾਰ ਨਾਮ ਲੇਵੈ ਤਉ ਭੀ ਐਸਾ ਰ
ਹਸ ਨਹੀ ਪਾਵਤਾ ਤਾਂਤੇ ਮਨ ਕਾ ਬ੍ਰਿਤਾਂਤ ਬਾਜ ਕੀ ਨਿਆਂਈ ਹੈ ਜੈਸੇ ਪ੍ਰਥਮੇਂ ਜਬ ਬਾ
ਜ ਕਉ ਪਕੜਤੇ ਹੈਂ ਤਬ ਉਸ ਕੇ ਨੇਤ੍ਰ ਮੂੰਦ ਕਰ ਘਰ ਵਿਖੇ ਰਾਖਤੇ ਹੈਂ ਅਰ ਜਤਨ
ਕਰਕੇ ਉਸ ਕਉ ਉਡਨੇ ਕੇ ਸੁਭਾਵ ਤੇ ਬੰਦ ਕਰਤੇ ਹੈਂ ਬਹੁੜ ਤਿਸ ਤੇ ਪੀਛੇ ਬਾਜ ਰਾਖ
ਣੇ ਵਾਲਾ ਬਾਜ ਕੋ ਥੋੜਾ ਆਹਾਰ ਦੇਤਾ ਹੈ ਤਬ ਵਹੁ ਬਾਜ ਉਸ ਸਿਉ ਮਿਲਾਪ ਅਰ
ਪਿਆਰ ਕਰਣੇ ਲਾਗਤਾ ਹੈ ਅਰੁ ਆਗਿਆਕਾਰੀ ਹੋਤਾ ਹੈ ਬਹੁੜ ਜਬ ਉਸ
ਕਉ ਉਡਾਈਐ ਤਉ ਭੀ ਪਿਆਰ ਕਰਕੇ ਫਿਰ ਆਵਤਾ ਹੈ ਤੈਸੇ ਹੀ ਜਬ ਲਗ
ਇਸ ਮਨ ਕਉ ਸਰਬ ਵਾਸ਼ਨਾ ਤੇ ਸੁਭਾਵਹੁ ਤੇ ਭਿੰਨ ਨ ਕਰੀਐ ਤਬ ਲਗ ਮਨ
ਕਉ ਭਗਵੰਤ ਵਿਖੇ ਪ੍ਰੀਤ ਨਹੀ ਉਪਜਤੀ ਅਰ ਜਬ ਲਗ ਨੇਤ੍ਰ ਅਰ ਕਾਨ ਅਰ
ਰਸਨਾ ਅਰ ਸਰਬ ਇੰਦ੍ਰੀਅਹੁ ਕਉ ਰੋਕੇ ਨਹੀਂ ਭੂਖ ਅਰ ਇਕਾਂਤ ਜਾਗ੍ਰਤ ਅਰ
ਮੋਨ ਕਰਕੇ ਮਨ ਕਉ ਦੰਡ ਨ ਦੇਵੈ ਤਬ ਲਗ ਮਨ ਕਾ ਪਿਆਰ ਭਗਵੰਤ ਵਿਖੇ ਨਹੀਂ
ਹੋਤਾ ਸੋ ਇਹ ਜਤਨ ਕਰਨਾ ਪ੍ਰਥਮੇ ਮਨ ਕਉ ਕਠਨ ਹੋਤਾ ਹੈ ਜੈਸੇ ਬਾਲਕ ਕਉ
ਮਾਤਾ ਕਾ ਦੂਧ ਤਿਆਗਣਾ ਕਠਨ ਹੈ ਪਰ ਜਬ ਮਾਤਾ ਉਸ ਕਉ ਜਤਨ ਕਰਕੇ ਦੂਧ
ਪੀਵਣੇ ਤੇ ਛੁਡਾਵਤੀ ਹੈ ਤਬ ਵਹੁ ਬਾਲਕ ਐਸੇ ਹੋਤਾ ਹੈ ਜੋ ਜਬ ਉਸ ਕਉ ਵਹੁ
ਦੂਧ ਜਤਨ ਕਰਕੇ ਦੀਜੀਐ ਤਉ ਭੀ ਨਹੀਂ ਪੀਵਤਾ ਤਾਂਤੇ ਜਾਣ ਤੂੰ ਜੋ ਤਪ ਕਰਨ
ਏਹੀ ਹੈ ਜੋ ਜਿਸ ਪਦਾਰਥ ਵਿਖੇ ਇਸ ਪੁਰਖ ਕਉ ਅਧਿਕ ਪ੍ਰੀਤਿ ਹੋਵੈ ਅਰ
ਉਸ ਕੀ ਪ੍ਰਾਪਤਿ ਵਿਖੇ ਬਹੁਤ ਪ੍ਰਸੰਨ ਹੋਵੈ ਤਬ ਉਸੀ ਪਦਾਰਥ ਕਾ ਤਿਆਗ-
ਨਾ ਹੀ ਉਤਮ ਤਪ ਹੈ ਅਰ ਜੋ ਸੁਭਾਵ ਇਸ ਪਰ ਪ੍ਰਬਲ ਹੋਵੈ ਤਿਸ ਕਉ ਵਿਪਰ
ਜੈ ਕਰੈ ਤਾਂਤੇ ਜਿਸ ਪੁਰਖ ਕੀ ਪ੍ਰੀਤ ਮਾਨ ਬਡਾਈ ਵਿਖੇ ਹੋਵੈ ਸੋ ਮਾਨ ਕਾ ਤਿਆਗ
ਕਰੈ ਤੈਸੇ ਹੀ ਇਸ ਕੀ ਨਿਆਂਈ ਭਗਵੰਤ ਬਿਨਾ ਜਿਸ ਪਦਾਰਥ ਕਉ ਸੁਖ ਕਾ ਆਸ਼੍ਰ
ਨ ਜਾਨਤਾ ਹੈ ਤਬ ਚਾਹੀਐ ਜੋ ਜਤਨ ਕਰਕੇ ਭੀ ਉਸ ਪਦਾਰਥ ਕਾ ਤਿਆਗ ਕਰੈ
ਅਰ ਸਨਬੰਧ ਉਸ ਪਦਾਰਥ ਸਾਥ ਕਰੈ ਜੋ ਪਦਾਰਥ ਇਸ ਤੇ ਕਦਾਚਿਤ ਦੂਰ
ਨ ਹੋਵੈ ਅਰ ਜੋ ਸਾਮਗ੍ਰੀ ਮਿਤਕੇ ਸਮੇਂ ਇਸ ਤੇ ਦੂਰ ਹੋਨੀ ਹੈ ਸੋ ਪੁਰਖਾਰਥ
ਕਰਕੇ ਆਗੇ ਹੀ ਤਿਸ ਕਾ ਤਿਆਗ ਕਰੈ ਅਰ ਸਦੀਵ ਇਸ ਕਾ ਸੰਗੀ ਏਕ ਸਾਂਈ ਹੀ ਹੈ ਅ-

ਵਰ ਕੋਊ ਨਹੀਂ । ਜੈਸੇ ਮੇਹਤਰ ਦਾਊਦ ਕਉ ਆਕਾਸ਼ ਬਾਣੀ ਭਈ ਥੀ । ਜੋ ਹੇ ਦਾਊਦ ਸੰ-
ਗੀ ਤੇਰਾ ਮੈਂ ਏਕ ਹੀ ਹੂੰ । ਤਾਂਤੇ ਤੂੰ ਮੇਰੇ ਹੀ ਸਾਥ ਮਿਲਾਪ ਕਰ । ਅਰ ਮਹਾਂ ਪੁਰਖ ਨੇ ਭੀ ਕਹਾ
ਹੈ । ਜੋ ਮੁਝ ਕਉ ਜਬਰਾਈਲ ਨੇ ਇਸ ਪ੍ਰਕਾਰ ਕਹਾ ਥਾ । ਜੋ ਜਿਸ ਅਸਥੂਲ ਪਦਾਰਥ
ਸਾਥ ਤੂੰ ਪ੍ਰੀਤ ਕਰਤਾ ਹੈਂ । ਸੋ ਨਿਰਸੰਦੇਹ ਤੁਝ ਤੇ ਦੂਰ ਹੋਵੇਗਾ ।੫॥ ॥

ਅਬ ਛਠਵੇ ਵਿਭਾਗ ਵਿਖੇ ਭਲੇ ਸੁਭਾਵਹੁ ਕੇ ਲੱਛਣਹੁ ਕਾ ਵਰਨਨ ਹੋਵੇਗਾ । ।ਤਾਂ
ਤੇ ਜਾਣ ਤੂੰ ਜੋ ਭਲੇ ਸੁਭਾਵ ਕੇ ਲੱਛਣ ਇਸ ਪ੍ਰਕਾਰ ਸਾਂਈ ਨੇ ਕਹੇ ਹੈਂ । ਜੋ ਨਿਰਸੰਦੇਹ ਐ-
ਸੇ ਜਗਿਆਸੀ ਸੰਸਾਰ ਤੇ ਮੁਕਤ ਭਏ ਹੈਂ । ਜੋ ਜਗਿਆਸੀ ਤਿਆਗ ਅਰ ਭਜਨ ਅਰ
ਸੁਕਰ ਸੰਜੁਗਤਿ ਹੈਂ । ਸੋ ਮੁਕਤਿ ਹੈਂ । ਅਰ ਇਉਂ ਭੀ ਕਹਾ ਹੈ । ਜੋ ਮੇਰੀ ਪ੍ਰੀਤ ਵਾਲੇ ਮਾਨੁਖ
ਐਸੇ ਹੈਂ । ਜੋ ਸਰਬ ਵਿਵਹਾਰ ਵਿਖੇ ਧੀਰਜ ਸਾਥ ਵਰਤਤੇ ਹੈਂ । ਅਰ ਜੋ ਕਪਟੀਅਹੁ
ਕੇ ਲਛਣ ਹੈਂ । ਸੋ ਸਭੀ ਬੁਰੇ ਸੁਭਾਵ ਹੈਂ । ਜੈਸੇ ਮਹਾਂ ਪੁਰਖ ਨੇ ਭੀ ਕਹਾ ਹੈ । ਜੋ ਪ੍ਰੀਤ
ਵਾਨ ਕੀ ਸ਼ਰਧਾ ਭਜਨ ਅਰ ਤਪ ਵਿਖੇ ਹੋਤੀ ਹੈ । ਅਰ ਮਨਮੁਖ ਕੀ ਸਰਧਾ ਅਹਾਰ
ਅਰ ਭੋਗਹੁ ਵਿਖੇ ਦ੍ਰਿੜ ਹੋਤੀ ਹੈ । ਅਰ ਹਾਤਮ ਨਾਮਾ ਜੋ ਸਾਹਿਬ ਲੋਕ ਥਾ । ਸੋ ਤਿਸ ਨੇ
ਭੀ ਕਹਾ ਹੈ । ਜੋ ਗੁਰਮੁਖ ਕਾ ਰਿਦਾ ਵੀਚਾਰ ਅਰ ਅਸਚਰਜਤਾ ਵਿਖੇ ਰਹਤਾ ਹੈ । ਅਰ ਮ-
ਨਮੁਖ ਆਸਾ ਅਰ ਤ੍ਰਿਸਨਾ ਵਿਖੇ ਅਸਕਤ ਰਹਤਾ ਹੈ । ਅਰ ਮੂਰਖ ਸਰਬ ਸੰਸਾਰ ਤੇ ਨਿ-
ਰਾਸ ਰਹਤਾ ਹੈ । ਅਰ ਏਕ ਸਾਂਈ ਹੀ ਕੀ ਆਸਾ ਰਾਖਤਾ ਹੈ । ਅਰ ਮਨਮੁਖ ਸਰਬ ਲੋਕਹੁ
ਕੀ ਆਸਾ ਰਾਖਤਾ ਹੈ । ਅਰ ਏਕ ਸਾਂਈ ਤੇ ਨਿਰਾਸ ਹੋਤਾ ਹੈ । ਅਰ ਗੁਰਮੁਖ ਧਨ ਕਉ ਧਰ-
ਮ ਪਰ ਕੁਰਬਾਣ ਕਰਤਾ ਹੈ । ਅਰ ਮਨਮੁਖ ਅਪਨਾ ਧਰਮ ਧਨ ਪਰ ਕੁਰਬਾਨ ਕਰਤਾ ਹੈ
। ਅਰ ਗੁਰਮੁਖ ਭਜਨ ਕਰਤਾ ਹੈ । ਅਰ ਭੈ ਸੰਜੁਗਤ ਰੋਵਤਾ ਹੈ । ਅਰ ਮਨਮੁਖ ਪਾਪ ਕ-
ਰਤਾ ਹੈ ਅਰ ਨਿਡਰ ਹੋਕਰ ਹਸਤਾ ਹੈ । ਅਰ ਗੁਰਮੁਖ ਕੀ ਪ੍ਰੀਤ ਇਕਾਂਤ ਵਿਖੇ ਹੋਤੀ ਹੈ ।
ਅਰ ਮਨਮੁਖ ਕੀ ਪ੍ਰੀਤਿ ਜਗਤ ਕੇ ਮਿਲਾਪ ਵਿਖੇ ਹੋਤੀ ਹੈ । ਅਰ ਗੁਰਮੁਖ ਜਦਪ ਸ਼ੁਭ
ਬੀਜ ਬੋਵਤਾ ਹੈ । ਤਉ ਭੀ ਡਰਤਾ ਹੈ । ਜੋ ਮਤ ਵਿਘਨ ਕਰਕੇ ਮੇਰੀ ਖੇਤੀ ਨਸ਼ਟ ਹੋ ਜਾਵੇ । ਅਰ
ਮਨਮੁਖ ਸ਼ੁਭ ਬੀਜ ਬੋਵਤਾ ਹੀ ਨਹੀਂ । ਅਰ ਫਲ ਕੀ ਆਸਾ ਕਰਤਾ ਹੈ । ਅਰ ਸੰਤਹੁ ਨੇ ਇ-
ਸ ਪ੍ਰਕਾਰ ਭੀ ਕਹਾ ਹੈ । ਜੋ ਭਲੇ ਸੁਭਾਵ ਕੇ ਲਛਣ ਹੈਂ । ਅਰ ਜੋ ਪੁਰਖ ਲੱਜਾਵੰਤ ਅਰ ਨਿਰ-
ਦੋਖ ਸੁਭ ਰਿਤ ਹੋਵੈ ਅਰ ਸਾਚ ਬੋਲੈ । ਅਰ ਵਚਨ ਥੋੜਾ ਕਹੇ ਅਰ ਭਜਨ ਬਹੁਤ ਕਰੈ ਅਰ
ਨਿਹਪਾਪ ਹੋਵੈ । ਅਰ ਸੰਜਮੀ ਹੋਵੈ ਅਰ ਸਭ ਕਿਸੀ ਕਾ ਭਲਾ ਚਾਹੇ । ਅਰ ਸਭ ਕਾ ਸੁਖਦਾਇ-
ਕ ਹੋਵੈ । ਦਇਆਵਾਨ ਗੰਭੀਰ ਅਰ ਧੀਰਜਵਾਨ ਹੋਵੈ । ਅਰ ਸੰਤੋਖੀ ਅਰ ਸੁਕਰ ਕਰਨੇ
ਵਾਲਾ ਹੋਵੈ ਅਰ ਸਹਨ ਸੀਲ ਅਰ ਨਿਰਲੋਭ ਹੋਵੈ ਦੁਰਬਚਨ ਅਰ ਧਿਕਾਰ ਕਿਸੀ ਕਉ ਨ ਕਹੈ

ਅਰ ਨਿੰਦਾ ਤੇ ਰਹਿਤ ਹੋਵੈ। ਕਿਸੀ ਕੇ ਵਚਨ ਕਾ ਛਿਦ੍ਰ ਨ ਢੂੰਢੈ। ਅਰ ਵਚਨ ਸੁਭ ਬੋਲੈ। ਅਰ
ਕਿਸੀ ਕਾਰਜ ਵਿਖੇ ਉਤਾਵਲ ਨ ਕਰੇ। ਅਰ ਕਿਸੀ ਵੇਲੇ ਰਿਦੇ ਮੋ ਕ੍ਰੋਧ ਕੀ ਰੀਠ ਨਾ ਰਾਖੈ।
ਅਰ ਈਰਖਾ ਨਾ ਕਰੈ। ਮਸਤਕ ਪਰਸੰਨ ਰਾਖੈ। ਮਿਤ੍ਰਤਾ ਅਰੁ ਵੈਰ ਕ੍ਰੋਧ ਅਰ ਪ੍ਰਸੰਨਤ
ਉਸਕੀ ਧਰਮ ਕੇ ਨਿਮਿਤ ਹੋਵੇ। ਪਰ ਐਸੇ ਜਾਣ ਤੂੰ ਜੋ ਸੁਭਾਵ ਕੀ ਭਲਾਈ ਸਹਨਸੀਲਤ
ਹੀ ਵਿਖੇ ਅਧਿਕ ਹੋਤੀ ਹੈ। ਜੈਸੇ ਮਹਾਂਪੁਰਖ ਕਉ ਜਬ ਮਨਮੁਖਹੁ ਨੇ ਦੁਖਾਇਆ ਅਰ ਦਾਂਤ
ਤੋੜੇ। ਤਬ ਸਾਂਈ ਅਗੇ ਅਰਦਾਸ ਕਰਨੇ ਲਾਗਾ ਹਿ। ਜੋ ਹੇ ਸਾਂਈ ਤੂੰ ਇਨ ਕੇ ਊਪਰ ਦਇਆ ਕ-
ਰਾ। ਕਾਹੇ ਤੇ ਜੋ ਇਹ ਮੁਝ ਕਉ ਜਾਣਤੇ ਨਹੀਂ। ਅਰ ਇਬਰਾਹੀਮ ਅਧਮ ਭੀ ਬਨ ਵਿਖੇ ਚ-
ਲਾ ਜਾਤਾ ਥਾ। ਤਬ ਏਕ ਸਿਪਾਹੀ ਉਸ ਕਉ ਮਿਲਿਆ। ਅਰ ਪੂਛਨੇ ਲਾਗਾ ਜੋ ਤੂੰ ਕੌਣ ਹੈਂ।
ਤਬ ਇਬਰਾਹੀਮ ਨੇ ਕਹਾ ਜੋ ਮੈ ਗੁਲਾਮ ਹੂੰ। ਬਹੁੜ ਸਿਪਾਹੀ ਨੇ ਕਹਾ ਜੋ ਵਸਤੀ ਕਹਾਂ ਹੈ
। ਤਬ ਇਬਰਾਹੀਮ ਨੇ ਮਸਾਨ ਕੀ ਓਰ ਸੈਨੀ ਕਰੀ। ਬਹੁੜ ਸਿਪਾਹੀ ਨੇ ਕਹਾ ਜੋ ਮੈ ਬਸਤੀ ਪੂ-
ਛਤਾ ਹੂੰ। ਤਬ ਇਬਰਾਹੀਮ ਨੇ ਕਹਾ ਜੋ ਬਸਤੀ ਇਹੀ ਹੈ। ਬਹੁੜ ਸਿਪਾਹੀ ਨੇ ਇਬਰਾਹੀਮ ਕੇ
ਸਿਰ ਪਰ ਲਾਠੀਆਂ ਮਾਰੀਆਂ। ਅਰ ਰੁਧਰ ਚਲਨੇ ਲਾਗਾ। ਅਰ ਇਬਰਾਹੀਮ ਕੋ ਖੀਚ ਕਰ
ਨਗਰ ਮੇ ਲੈ ਆਇਆ। ਤਬ ਲੋਕਹੁ ਨੇ ਦੇਖ ਕਰ ਸਿਪਾਹੀ ਕੋ ਕਹਾ ਹੇ ਮੂਰਖ ਤੂੰ ਜਾਨਤਾ ਨਹੀਂ
ਜੋ ਇਹ ਇਬਰਾਹੀਮ ਅਧਮਾ। ਤਬ ਸਿਪਾਹੀ ਘੋੜੇ ਤੇ ਉਤਰ ਕਰ ਇਬਰਾਹੀਮ ਕੇ ਚਰਨ ਹੁਪ-
ਰ ਗਿਰਿਆ। ਅਰ ਕਹਨੇ ਲਾਗਾ ਜੋ ਮੈ ਭੂਲਾ ਹੂੰ ਤੁਮ ਮੁਝ ਕਉ ਬਖਸ਼ਹੁ। ਤਬ ਲੋਕਹੁ ਨੇ ਕ-
ਹਾ ਤੁਮ ਨੇ ਇਸ ਕੋ ਕਿਸ ਨਿਮਿਤ ਮਾਰਿਆ ਹੈ। ਬਹੁੜ ਸਿਪਾਹੀ ਨੇ ਕਹਾ ਜੋ ਮੈਨੇ ਪੂਛਿਆ
ਥਾ ਜੋ ਤੂੰ ਕੌਣ ਹੈਂ। ਤਬ ਇਨਹੁ ਨੇ ਕਹਾ ਜੋ ਤ ਗੁਲਾਮ ਹੋਂ। ਬਹੁੜ ਸਿਪਾਹੀ ਨੇ ਕਹਾ ਜੋ ਮੈ
ਬਸਤੀ ਪੂਛੀ ਥੀ। ਤਬ ਤੁਮਹੁ ਨੇ ਮਸਾਨ ਕਿਉ ਬਤਾਇਆ ਥਾ। ਬਹੁੜ ਇਬਰਾਹੀਮ ਨੇ ਕਹ
ਜੋ ਨਿਤ ਪ੍ਰਤਿ ਲੋਕ ਮਸਾਨ ਹੀ ਵਿਖੇ ਆਵਤੇ ਹੈਂ। ਤਾਂ ਤੇ ਵਸੀ ਇਹੀ ਹੈ। ਅਰ ਵਹੁ ਨਗਰ ਉ-
ਜਾੜ ਹੋਤੇ ਜਾਣਤੇ ਹੈਂ। ਅਰ ਇਹ ਮਸਾਣ ਵਸਤਾ ਜਾਤਾ ਹੈ। ਤਬ ਸਿਪਾਹੀ ਨੇ ਕਹਾ ਜੋ ਜਬ
ਮੈ ਤੁਮ ਕਉ ਮਾਰਿਆ ਥਾ ਤਬ ਤੁਮਹੁ ਨੇ ਮੇਰੇ ਊਪਰ ਕ੍ਰੋਧ ਰਿਦੇ ਵਿਖੇ ਕੀਆ ਹੋਵੇਗਾ। ਬਹੁ-
ੜ ਇਬਰਾਹੀਮ ਨੇ ਕਹਾ ਜੋ ਮੈਂ ਸਾਂਈ ਅਗੇ ਅਰਦਾਸ ਕਰਕੇ ਤੇਰਾ ਭਲਾ ਚਾਹਿਆ ਥਾ। ਤਬ ਸਿ-
ਪਾਹੀ ਨੇ ਕਹਾ ਤੁਮਹੁ ਨੇ ਮੇਰਾ ਭਲਾ ਕਿਸ ਨਿਮਿਤ ਚਾਹਿਆ ਥਾ। ਬਹੁੜ ਇਬਰਾਹੀਮ ਨੇ ਕ-
ਹਾ ਜੋ ਮੈ ਇਉ ਜਾਣਿਆ ਹੈ। ਜੋ ਜਬ ਮੈ ਤੇਰਾ ਡੰਡ ਸਹੂੰਗਾ। ਤਬ ਮੁਝ ਕਉ ਨਿਸੰਦੇਹ ਫ-
ਲ ਪ੍ਰਾਪਤਿ ਹੋਵੇਗਾ। ਤਾਂ ਤੇ ਇਸ ਕਰਕੇ ਜੋ ਤੇਰਾ ਡੰਡ ਸਹਣੇ ਕਰਕੇ ਮੁਝ ਕਉ ਫਲ ਹੋ-
ਵੇਗਾ। ਅਰ ਜੋ ਤੁਝ ਕਉ ਮੇਰੇ ਕਰਕੇ ਪਾਪ ਹੋਵੈ ਤਉ ਭਲਾ ਨਾਹੀ। ਇਸੀ ਕਾਰਨ ਕਰਕੇ
ਮੈ ਤੇਰਾ ਭੀ ਭਲਾ ਚਾਹਿਆ ਥਾ। ਅਰ ਉਸ ਮਾਨ ਹੈਰੀ ਜੋ ਸਾਂਈ ਲੋਕ ਥਾ ਸੋ ਨਗਾਰ ਕੀ ਗ-

ਥੀ ਵਿਖੇ ਚਲਾ ਜਾਤਾ ਥਾ। ਤਬ ਕਿਸੀ ਨੇ ਅਚਾਨਕ ਉਸ ਪਰ ਰਾਖ ਕਾ ਥਾਲ ਡਾਰਦੀਆ। ਤਬ ਵਹੁ ਸੰਤ ਬਸਤ੍ਰ ਝਾੜਕਰ ਸੁਕਰ ਕਰਨੇ ਲਾਗਾ। ਬਹੁੜ ਲੋਕਹੁ ਨੇ ਕਹਾ ਜੋ ਇਹ ਸੁਕਰ ਕਾ ਅਸਥਾਨ ਕਉਨ ਹੈਂ। ਤਬ ਉਨਹੁ ਨੇ ਕਹਾ ਜੋ ਮੈਂ ਅਗਨਿ ਵਿਖੇ ਜਲਨੇ ਲਾਇਕ ਥਾ ਅਰ ਸਾਂਈ ਕੀ ਦਇਆ ਕਰਕੇ ਰਾਖ ਪਰ ਨਿਬੇੜਾ ਕੀਆ ਹੈ। ਤਾਂ ਤੇ ਮੈਂ ਸੁਕਰ ਕਰਤ ਹੂੰ। ਬਹੁੜ ਕਿਸੀ ਪੁਰਖ ਨੇ ਉਸ ਮਨੈਹਰੀ ਕਉ ਪ੍ਰਸਾਦਿ ਕਹਿਆ ਥਾ। ਅਰ ਪ੍ਰਸਾਦਿ ਖਾ-ਵਨੇ ਕੇ ਨੀਮਤ ਇਨਹੁ ਕਉ ਅਪਣੈ ਘਰ ਲੈਗਿਆ। ਪਰ ਪਰੀਖਿਆ ਕਰਨੇ ਵਾਸਤੇ ਸੋ ਜਬ ਦਰਵਾਜੇ ਪਰ ਪਹੁਚੇ। ਤਬ ਅੰਦਰ ਵੜਨੇ ਨ ਦੀਆ। ਤਬ ਇਹ ਫਿਰ ਚਲੇ। ਬ-ਹੁੜ ਇਨ ਕਉ ਉਸ ਪੁਰਖ ਨੇ ਬੁਲਾਇਆ। ਤਬ ਫਿਰ ਆਏ। ਬਹੁੜ ਉਸ ਨੇ ਵਰਜਿਆ ਤਬ ਫਿਰ ਨਿਕਸ ਚਲੇ। ਇਸੀ ਪ੍ਰਕਾਰ ਉਸ ਪੁਰਖ ਨੇ ਇਨ ਕਾ ਨਿਰਾਦਰ ਕੀਆ ਅਰੁ ਫਿਰ ਬੁਲਾਇਆ। ਸੋ ਵਹੁ ਵਹੁ ਪੁਰਖ ਬੁਲਾਵੈ ਤਬ ਆਵਹਿ। ਬਹੁੜ ਜਬ ਵਰਜੈ ਤਬ ਫੇਰ ਨਿਕਸ ਚਲਹਿ। ਤਬ ਉਸ ਪੁਰਖ ਨੇ ਕਹਾ ਜੋ ਤੂੰ ਨਿਰਸੰਦੇਹ ਉਤਮ ਜਨ ਹੈਂ। ਤਬ ਉਸਮਾਨ ਨੇ ਕਹਾ ਜੋ ਇਹ ਜੋ ਸੁਭਾਵ ਮੇਰੇ ਵਿਖੇ ਤੈਂ ਨੇ ਦੇਖਿਆ ਹੈ। ਜੋ ਇਹ ਕੂਕਰਹੁ ਕ ਸੁਭਾਵ ਹੈ। ਕਾਹੇ ਤੇ ਜੋ ਜਬ ਕੂਕਰ ਕਉ ਬੁਲਾਈਐ ਤਬ ਆਵਤਾ ਹੈ। ਅਰ ਜਬ ਵਰ-ਜੀਐ ਤਬ ਫਿਰ ਜਾਤਾ ਹੈ। ਤਾਂ ਤੇ ਇਸ ਸੁਭਾਵ ਕੀ ਵਿਸੇਖਤਾ ਕਿਆ ਹੈ। ਬਹੁੜ ਇਕ ਸਾਂਈ ਲੋਕ ਥਾ। ਸੋ ਤਿਸ ਕਾ ਸਰੀਰ ਸਿਆਮ ਰੰਗ ਥਾ। ਅਰ ਸਰਬ ਲੋਕਹੁ ਵਿਖੇ ਉਸ ਕੀ ਬ-ਡਾਈ ਪ੍ਰਸਿਧ ਥੀ। ਸੋ ਜਬ ਵਹੁ ਹਮਾਮ ਵਿਖੇ ਇਸ਼ਨਾਨ ਕਰਨੇ ਕਉ ਜਾਤਾ ਥਾ। ਤਬ ਹ-ਮਾਮ ਕਾ ਟਹਲੂਆ ਹਮਾਮ ਕਉ ਸਾਫ ਕਰਤਾ ਥਾ। ਅਰਬ ਇਹ ਜੋ ਲੋਕਹੁ ਕਉ ਦੂਰ ਕ-ਰਕੇ ਤਿਨ ਕਉ ਇਸ਼ਨਾਨ ਕਰਾਵਤਾ ਥਾ। ਬਹੁੜ ਏਕ ਦਿਨ ਵਹੁ ਇਸ਼ਨਾਨ ਕਉ ਗਏ ਥੇ ਅਰ ਟਹਲੂਏ ਲੋਕਹੁ ਕਉ ਦੂਰ ਕੀਆ ਅਰ ਟਹਲੂਆ ਕਿਸੀ ਕਾਰਜ ਕਉ ਆਇਆ ਥਾ ਅਰ ਵਹੁ ਹਮਾਮ ਵਿਖੇ ਏਕਲੇ ਹੀ ਰਹੇ। ਤਬ ਏਕ ਪੁਰਖ ਜੰਗਲੀ ਉਹਾਂ ਆਇਆ। ਅਰ ਉਸ ਨੇ ਜਾਣਿਆ ਜੋ ਹਮਾਮ ਕਾ ਟਹਿਲੂਆ ਇਹੀ ਹੈ। ਤਬ ਉਸ ਜੰਗਲੀ ਪੁਰਖ ਨੇ ਉਨ ਕਉ ਅਪਣੀ ਟਹਲ ਵਿਖੇ ਲਗਾਇਆ ਅਰ ਆਪ ਇਸ਼ਨਾਨ ਕਰਨੇ ਲਗਾ। ਅ-ਰ ਜੈਸੀ ਟਹਲ ਜੰਗਲੀ ਪੁਰਖ ਨੇ ਉਨ ਸੋ ਕਰਵਾਈ ਤੈਸੀ ਓਹੁ ਕਰਤੇ ਰਹੇ। ਬਹੁੜ ਜਬ ਵਹੁ ਟਹਲੂਆ ਆਇਆ ਅਰ ਜੰਗਲੀ ਪੁਰਖ ਕਾ ਬੋਲਨਾ ਉਸ ਨੇ ਸੁਣਿਆ। ਤਬ ਟਹਲੂਆ ਭੈਮਾਨ ਹੋਕਰ ਨਿਕਸਿ ਗਿਆ। ਬਹੁੜ ਜਬ ਜੰਗਲੀ ਪੁਰਖ ਗਇਆ। ਅਰ ਵਹੁ ਸਾਂਈ ਭੀਕ ਭੀ ਇਸ਼ਨਾਨ ਕਰਕੇ ਬਾਹਰ ਆਇਆ। ਤਬ ਲੋਕਹੁ ਨੇ ਕ-ਹਾ ਜੋ ਟਹਲੂਆ ਭੈਮਾਨ ਹੋਕਰ ਭਾਗ ਗਇਆ ਹੈ। ਤਬ ਲੋਈ ਲੋਕ ਨੇ ਕਹਾ ਜੋ ਟਹਲੂ

ਆ ਕਿਉ ਡਰਤਾ ਹੈ। ਇਹ ਅਵਗਿਆ ਟਹਿਲੂਏ ਕੀ ਨ ਥੀ। ਮੇਰੇ ਸਰੀਰ ਕੀ ਅਵਗਿ-
ਆ ਥੀ। ਕਾਹੇ ਤੇ ਜੋ ਮੇਰਾ ਰੰਗ ਸਿਆਮ ਥਾ। ਬਹੁੜ ਇਕ ਔਰ ਸਾਂਈਲੋਕ ਥਾ। ਜੋ ਸੀ-
ਵਣੇ ਕੀ ਕ੍ਰਿਆ ਕਰਤਾ ਥਾ। ਅਰ ਏਕ ਮਨਮੁਖ ਉਸ ਕਉ ਬਸਤ੍ਰ ਸੀਵਣੇ ਦੇਤਾ ਥਾ। ਜੋ
ਜਬ ਮਜੂਰੀ ਦੇਵੈ ਤਬ ਖੋਟਾ ਹੀ ਰੁਪਾ ਦੇਵੈ। ਤਬ ਵਹੁ ਲੈ ਰਾਖਤੇ ਥੇ। ਬਹੁੜ ਏਕ ਦਿਨ-
ਆਪ ਕਿਸੀ ਕਾਰਜ ਕਉ ਗਏ ਥੇ। ਅਰ ਟਹਲੂਆਂ ਊਹਾਂ ਬੈਠਾ ਥਾ। ਤਬ ਵਹੁ ਮਨਮੁਖ
ਖੋਟਾ ਰੁਪਾ ਟਹਲੂਏ ਕਉ ਦੇਵਣ ਲਾਗਾ। ਅਰ ਟਹਲੂਏ ਨੇ ਨ ਲੀਆ। ਜਬ ਵਹੁ ਸਾਂਈਲੋ-
ਕ ਘਰ ਆਏ। ਤਬ ਉਸ ਟਹਲੂਏ ਨੇ ਵਹੁ ਬਾਤ ਕਹੀ। ਬਹੁੜ ਸਾਂਈਲੋਕ ਨੇ ਕਹਾ ਜੋ ਤੁਝ ਨੇ
ਰੁਪਾ ਕਿਉ ਨ ਲੀਆ। ਆਗੇ ਕੇਤੇ ਬਰਸ ਹੂਏ ਹੈਂ ਜੋ ਵਹੁ ਪੁਰਖ ਖੋਟਾ ਹੀ ਮੁਝ ਕਉ ਦੇਤਾ ਰ-
ਹਾ ਹੈ। ਅਰ ਮੈ ਉਸ ਕਉ ਪ੍ਰਸਿਧ ਕਰ ਕੇ ਨਹੀਂ ਕਹਾ। ਜੋ ਤੂੰ ਖੋਟਾ ਰੁਪਾ ਕਿਉ ਦੇਤਾ ਹੈ। ਤਾਂ ਤੇ
ਮੈ ਉਸ ਤੇ ਲੈ ਕਰ ਧਰਤੀ ਵਿਖੇ ਦਬ ਛੋਡਤਾ ਥਾ। ਇਸ ਵਾਸਤੇ ਜੋ ਕੋਈ ਔਰ ਪੁਰਖ ਠਗਿਆ
ਨ ਜਾਵੈ। ਅਰ ਅਵੈਸ ਕਰਨੀ ਜਬ ਨਗਰ ਵਿਖੇ ਜਾਤਾ ਥਾ। ਤਬ ਬਾਲਕ ਉਸ ਕਉ ਪਾਥਰ
ਮਾਰਤੇ ਥੇ। ਤਬ ਵਹੁ ਕਹਤੇ ਥੇ ਜੋ ਮੁਝ ਕਉ ਪਾਥਰ ਛੋਟੇ ਮਾਰਹੁ। ਕਾਹੇ ਤੇ ਜੋ ਮੇਰੀਆਂ ਟੰਗ-
ਹੁ ਤੇ ਰੁਧਰ ਨਿਕਸੇਗਾ। ਤਬ ਮੈ ਭਜਨ ਵਿਖੇ ਖੜਾ ਨ ਹੋਇ ਸਕਉਗਾ। ਅਉਰ ਏਕ ਕੋਈ
ਮੂਰਖ ਕਿਸੀ ਅਵਰ ਸਾਂਈਲੋਕ ਕਉ ਭੀ ਦੁਰਬਚਨ ਕਰਨੇ ਲਾਗਾ ਥਾ। ਅਰ ਦੋਨੋਂ ਮਾਰ-
ਗ ਵਿਖੇ ਚਲੇ ਜਾਤੇ ਥੇ। ਤਬ ਓਹ ਮੂਰਖ ਦੁਰਬਚਨ ਕਹਤਾ ਜਾਵੈ। ਅਰ ਵਹੁ ਮੋਨ ਕੀਏ
ਚਲੇ ਜਾਵਹਿ। ਤਬ ਸੰਨਬੰਧੀਅਹੁ ਕੇ ਨਿਕਟ ਪਹੁੰਚੇ। ਤਬ ਖੜੇ ਹੋਇ ਕਰ ਉਸ ਕਉ ਕ-
ਹਨੇ ਲਾਗੇ। ਜੋ ਕਛੁ ਤੈਨੇ ਅਵਰ ਭੀ ਕਹਣਾ ਹੈ ਸੋ ਯਹਾਂ ਹੀ ਕਹਿ ਲੇਵੋ। ਕਾਹੇ ਤੇ ਜੋ ਤੇਰੇ
ਦੁਰਬਚਨ ਜਬ ਮੇਰੇ ਸੰਨਬੰਧੀ ਸੁਣੇਗੇ। ਤਬ ਤੁਝ ਕਉ ਦੁਖ ਦੇਵਹਿਗੇ। ਅਰੁ ਮਾਲਕ
ਦੀਨਾਰ ਕਉ ਕਿਸੀ ਇਸਤ੍ਰੀ ਨੇ ਕਹਾ ਥਾ। ਜੋ ਤੂੰ ਕਪਟੀ ਹੈਂ। ਤਬ ਮਾਲਕ ਦੀਨਾਰ ਨੇ ਕ-
ਹਾ ਜੋ ਮੇਰਾ ਨਾਉ ਇਹੀ ਥਾ। ਪਰ ਇਸ ਨਗਰ ਕੇ ਲੋਕ ਜਾਨਤੇ ਨ ਥੇ। ਜੋ ਤੈਨੇ ਅਬ ਪ੍ਰ-
ਸਿਧ ਕੀਆ ਹੈ। ਤਾਂ ਤੇ ਜਾਣਤੂੰ ਜੋ ਭਲੇ ਸੰਪੂਰਨ ਸੁਭਾਵ ਕੇ ਲਛਣ ਇਹੀ ਹੈ। ਜੋ ਇਨਹੁ
ਸੰਤ ਜਨਹੁ ਕੇ ਲਛਣ ਵਰਨਨ ਕੀਏ ਹੈਂ। ਸੋ ਇਹਿ ਸੁਭਾਵ ਉਨ ਕਉ ਪ੍ਰਾਪਤਿ ਹੂਏ ਹੈਂ।
ਜਿਨਹੁ ਨੇ ਪੁਰਖਾਰਥ ਕਰ ਕੇ ਮਨ ਕੇ ਸੁਭਾਵਹੁ ਕਉ ਦੂਰ ਕੀਆ ਹੈ। ਅਰ ਰਿਦਾ ਸੁਧ
ਕੀਆ ਹੈ। ਤਾਂ ਤੇ ਭਗਵੰਤ ਬਿਨਾ ਅਵਰ ਕਛੁ ਨਹੀ ਦੇਖਤੇ। ਅਰ ਜੋ ਕੁਛ ਦੇਖਤਾ ਹੈ ਸੋ ਤਿ-
ਸ ਕਾ ਪ੍ਰੇਰਕ ਭਗਵੰਤ ਹੀ ਜਾਣਤੇ ਹੈਂ। ਤਾਂ ਤੇ ਚਾਹੀਐ ਜੋ ਕੋਈ ਪੁਰਖ ਐਸੇ ਲਛਣ ਆਪ-
ਣੇ ਵਿਖੇ ਨ ਦੇਖੈ ਤਬ ਅਭਿਮਾਨੀ ਹੋ ਕਰ ਇਉ ਨ ਜਾਣੈ ਜੋ ਮੁਝ ਕੋ ਭਲਾ ਸੁਭਾਵ ਪ੍ਰਾਪਤਿ ਹੂਆ
ਹੈ। ਅਬ ਸਾਤਵੇਂ ਵਿਭਾਗ ਵਿਖੇ ਇਹ ਵਰਨਨ ਹੋਵੇਗਾ। ਜੋ ਮਾਤਾ ਪਿਤਾ ਬਾਲਕ ਕੋ ਇਸ ਪ੍ਰਕਾ-

ਰਸਿਖਾਵਹਿ॥੬॥ ॥ਤਾਂਤੇ ਜਾਣਣੂੰ ਜੋ ਬਾਲਕ ਕੀ ਮਾਤਾ ਪਿਤਾ ਪਾਸ ਸਾਂਈ ਕੀ
ਅਮਾਨ ਹੈ॥ਅਰ ਬਾਲਕ ਕਾ ਰਿਦਾ ਪ੍ਰਥਮੇਂ ਜਵਾਹਰ ਕੀ ਨਿਆਂਈ ਸੁਧ ਹੋਤਾ ਹੈ॥ਅ-
ਰ ਕੋਮਲ ਹੋਤਾ ਹੈ॥ਅਰ ਜੋ ਕਛੁ ਉਸ ਕਉ ਸਿਖਾਈਐ॥ਤਿਸ ਕਾ ਅਧਿਕਾਰੀ ਹੈ॥ਅਰੁ
ਰਿਦਾ ਉਸ ਕਾ ਸੁਧ ਭੂਮ ਕੀ ਨਿਆਈ ਹੈਂ॥ਜੋ ਕਛੁ ਬੀਜ ਉਸ ਕੇ ਵਿਖੈ ਬੀਜੀਐ ਸੋ ਉਗਵ-
ਤਾ ਹੈ॥ਸੋ ਜੇਕਰ ਸੁਭ ਬੀਜ ਬੀਜੀਐ ਤਬ ਇਸ ਲੋਕ ਅਰ ਪਰਲੋਕ ਕੀ ਭਲਾਈ ਕਉ ਪ੍ਰਾ-
ਪਤਿ ਹੋਤਾ ਹੈ॥ਤਬ ਮਾਤ ਪਿਤਾ ਅਰ ਗੁਰ ਭੀ ਉਸ ਕੇ ਪੁੰਨ ਵਿਖੇ ਸਾਝੇ ਵਾਲੇ ਹੈਂ॥ਅਰ ਜੇਕਰ
ਉਸ ਬਾਲਕ ਕੇ ਰਿਦੇ ਵਿਖੇ ਅਸੁਭ ਬੀਜ ਬੀਜੀਐ ਤਬ ਭਾਗਹੀਨ ਹੋਤਾ ਹੈ॥ਬਹੁੜ ਜੋ ਕਛੁ
ਪਾਪ ਕਰਮ ਓਹੁ ਕਰਤਾ ਹੈ॥ਤਬ ਤਿਸ ਵਿਖੇ ਭੀ ਮਾਤਾ ਪਿਤਾ ਅਰ ਸਿਖਾਵਨੇ ਵਾਲੇ ਪੁਰ-
ਖ ਸਰੀਕ ਹੈਂ॥ਸੋ ਸਾਂਈ ਨੇ ਭੀ ਇਹੀ ਕਹਾ ਹੈ॥ਜੋ ਮਨ ਅਰ ਅਪਨੇ ਸੰਨਬੰਧੀਆਂ
ਕਉ ਨਰਕ ਕੀ ਅਗਨਿ ਤੇ ਬਚਾਵਹੁ॥ਤਾਂਤੇ ਬਾਲਕ ਕਉ ਇਸ ਅਗਨਿ ਕੀ ਰਖਿਆ ਤੇ ਭੀ
ਨਰਕ ਕੀ ਅਗਨ ਸੌਂ ਬਚਾਵਣਾ ਅਧਿਕ ਪਰਵਾਣ ਹੈ॥ਸੋ ਨਰਕ ਕੀ ਅਗਨ ਤੇ ਬਚਾ-
ਵਣਾ ਇਸ ਪ੍ਰਕਾਰ ਹੋਤਾ ਹੈ॥ਜੋ ਬਾਲਕ ਕਉ ਭੈ ਸੰਜੁਗਤ ਰਾਖੈ॥ਅਰ ਉਸ ਕਉ ਭਲੇ ਗੁ-
ਣ ਸਿਖਲਾਵੈ॥ਅਰ ਕੁਸੰਗ ਤੇ ਰਖਿਆ ਕਰੈ॥ਜੋ ਕੁਸੰਗ ਕਰਕੇ ਸਰਬ ਵਿਘਨ ਉਤਪ-
ਤਿ ਹੋਤੇ ਹੈਂ॥ਤਾਂਤੇ ਪ੍ਰਥਮੇਂ ਹੀ ਬਾਲਕ ਕਉ ਰਾਜਸੀ ਭੋਜਨ ਅਰ ਵਸਤ੍ਰਹੁ ਕੇ ਸੀਗਾਰ ਕਾ
ਸੁਭਾਵ ਨ ਕਰੈ॥ਕਾਹੇਤੇ ਜੋ ਜਬ ਪ੍ਰਥਮੇ ਹੀ ਸੁਭਾਵ ਰਾਜਸੀ ਹੋਤਾ ਹੈ॥ਤਬ ਭੀ ਪੀਛੇ
ਭੋਗਹੁ ਬਿਨਾ ਰਹਿ ਨਹੀ ਸਕਤਾ॥ਅਰ ਸੰਪੂਰਨ ਆਰਬਲਾ ਆਪਣੀ ਭੋਗਹੁ ਕੀ
ਉਤਪਤਿ ਵਿਖੇ ਗਵਾਵਤਾ ਹੈ॥ਤਾਂਤੇ ਚਾਹੀਐ ਜੋ ਬਾਲਕ ਕੀ ਪ੍ਰਤਿਪਾਲ ਕਰਨੇ ਵਾ-
ਲੀ ਦਾਈ ਭੀ ਭਲੀ ਹੋਵੈ॥ਅਰੁ ਆਹਾਰ ਭੀ ਸੁਧ ਖਾਵਨੇ ਵਾਲੀ ਹੋਵੈ॥ਕਾਹੇਤੇ ਜੋ ਬਾਲਕ
ਜੈਸਾ ਦੂਧ ਪੀਵਤਾ ਹੈ ਤੈਸਾ ਹੀ ਗੁਣ ਅਥਵਾ ਅਵਗੁਣ ਬਾਲਕ ਵਿਖੇ ਪਰਵੇਸ਼ ਕ-
ਰਤਾ ਹੈ॥ਅਰ ਜਬ ਬਾਲਕ ਕੀ ਜਿਹਵਾ ਖੁਲੈ॥ਤਬ ਪ੍ਰਥਮੇ ਹੀ ਭਗਵੰਤ ਕਾ ਨਾਮ ਸਿਖਾਵੈ
ਬਹੁੜ ਜਬ ਐਸੇ ਹੋਵੈ॥ਜੋ ਕਿਸੀ ਬੁਰੇ ਕਾਰਜ ਤੇ ਲਜਾ ਕਰੈ॥ਤਬ ਜਾਨੀਐ ਜੋ ਭਲ ਹੈ॥
ਅਰ ਇਸ ਕੇ ਊਪਰ ਬੁਧਿ ਕਾ ਚਮਤਕਾਰ ਚਮਕਿਆ ਹੈ॥ਤਬ ਓਹੀ ਲਜਾ ਬਾਲਕ ਵਿਖੇ
ਵਧਾਵੈ॥ਅਰ ਜੋ ਕਛੁ ਬੁਰਾ ਕਾਰਜ ਕਰੈ॥ਤਬ ਬਾਲਕ ਕੋ ਤਾੜਨਾ ਕਰੈ॥ਅਰ ਵਰਜੈ॥
ਸੋ ਪ੍ਰਥਮੇ ਹੀ ਬਾਲਕ ਕਉ ਖਾਵਣੇ ਕੀ ਤ੍ਰਿਸ਼ਨਾ ਉਤਪਤਿ ਹੋਤੀ ਹੈ॥ਤਾਂਤੇ ਚਾਹੀਐ ਜੋ
ਉਸ ਕਉ ਖਾਵਣੇ ਕੀ ਜੁਗਤਿ ਸਿਖਾਵੈ॥ਸੋ ਜੁਗਤਿ ਇਹ ਹੈ॥ਜੋ ਜਬ ਭੋਜਨ ਖਾ-
ਵਣੇ ਲਾਗੇ ਤਬ ਪ੍ਰਥਮੇ ਸਾਂਈ ਕਾ ਨਾਮ ਲੈ ਕਰ ਖਾਵੈ॥ਅਰ ਧੀਰਜ ਸੰਜੁਗਤ ਖਾ-
ਵੈ॥ਅਰ ਅਪਨੀ ਦ੍ਰਿਸ਼ਟਿ ਕਿਸੀ ਅਵਰ ਕੇ ਭੋਜਨ ਕੀ ਓਰ ਨ ਕਰੈ॥ਅਰ ਕਬਹੂੰ ਬਾ-

ਲਕ ਕਉ ਰੋਟੀ ਰੁਖੀ ਖੁਲਾਵੈ। ਜੋ ਬਾਲਕ ਕਾ ਸੁਭਾਵ ਰਸਹੁ ਵਿਖੇ ਅਧਿਕ ਨ ਹੋਵੈ। ਅਰ ਬ-
ਹੁਤ ਖਾਵਣੇ ਕੀ ਉਸ ਕਉ ਨਿਖੇਧ ਸੁਨਾਵੈ। ਜੋ ਅਹਾਰ ਬਹੁਤ ਖਾਵਣਾ ਪਸੂਓਂ ਅਰ ਮੂ-
ਰਖਹੁ ਕਾ ਕਾਮ ਹੈ। ਅਰ ਜੋ ਬਾਲਕ ਭੈ ਸੰਜੁਗਤਿ ਹੋਵੈ ਤਿਸ ਕੀ ਉਸਤਤ ਕਰ ਸੁਣਾਵੈ।
ਤਬ ਉਸ ਕੀ ਵਸੇਖਤਾ ਹਣ ਕਰਾ ਇਹ ਬਾਲਕ ਭੀ ਉਸੀ ਸੁਭਾਵ ਕੋ ਗ੍ਰਹਣ ਕਰੈ। ਅਰ
ਬਸਤ੍ਰ ਸੁਫੈਦ ਪਹਿਰਨੇ ਕੀ ਉਸਤਤ ਕਰ ਸਮਝਾਵੈ। ਅਰ ਵਸਤ੍ਰ ਰੰਗੀਨ ਅਰ ਰੇਸ਼ਮੀ
ਕੀ ਨਿੰਦਾ ਕਰੈ। ਅਰ ਕਹੈ ਜੋ ਐਸੇ ਬਸਤ੍ਰ ਸੁੰਦਰ ਪਹਰਨੇ ਇਸਤ੍ਰੀਅਹੁ ਕਾ ਕਾਮ ਹੈ। ਅਥਵਾ
ਅਭਿਮਾਨੀਅਹੁ ਕਾ ਪਹਿਰਾਵਾ ਹੈ। ਅਰ ਸਰੀਰ ਕਾ ਸੀਗਾਰ ਬਨਾਵਨਾ ਖੁਸਰਿਅਹੁ ਕਾ ਕਾਮ
ਹੈ। ਭਲੇ ਪੁਰਖਹੁ ਕਾ ਸੁਭਾਵ ਐਸਾ ਨਹੀ ਹੋਤਾ। ਅਰ ਜੋ ਬਾਲਕ ਰੇਸ਼ਮੀ ਵਸਤ੍ਰ ਅਰ ਰਾਜਸੀ
ਸੁਭਾਵ ਵਾਲਾ ਹੋਵੈ। ਤਿਸ ਕੀ ਸੰਗਤ ਤੇ ਅਪਨੇ ਬਾਲਕ ਕੀ ਰਖਿਆ ਕਰੈ। ਕਾਹੇ ਤੇ ਜੋ ਐਸੀ ਸੰ-
ਗਤਿ ਕਰਕੇ ਬਾਲਕ ਕੀ ਬੁਧਿ ਨਾਸ ਹੋਤੀ ਹੈ। ਅਰ ਭੋਗਹੁ ਕੀ ਵਾਸ਼ਨਾ ਉਤਪਤਿ ਹੋਤੀ ਹੈ। ਤ-
ਤੇ ਜਿਸ ਬਾਲਕ ਕੀ ਰਖਿਆ ਬੁਰੀ ਸੰਗਤ ਤੇ ਨਹੀਂ ਕਰਤੇ। ਤਬ ਵਹੁ ਬਾਲਕ ਕ੍ਰੋਧੀ ਅਰ ਨਿ-
ਰੱਲਜ ਅਰ ਚੋਰ ਅਰ ਝੂਠਾ ਅਰ ਨਿਡਰ ਹੋ ਜਾਤਾ ਹੈ। ਜੋ ਇਹ ਸੁਭਾਵ ਉਸ ਕਾ ਚਿਰਕਾਲ
ਪਰਜੰਤ ਭੀ ਦੂਰ ਨਹੀ ਹੋਤਾ। ਬਹੁੜ ਬਾਲਕ ਜਬ ਚਟਸਾਲਾ ਵਿਖੇ ਜਾਵੈ। ਤਬ ਉਸ ਕਉ
ਸਾਂਈ ਕੇ ਬਚਨ ਪੜ੍ਹਾਵੇ ਅਰ ਸੰਤ ਜਨਹੁ ਕੀ ਰਹਤ ਅਰ ਵਰਤਣ ਕੇ ਜੋ ਬਚਨ ਹੈਂ ਸੋ ਸਿਖ
ਵੈ। ਅਰ ਜਿਸ ਜਿਸ ਵਿਦਿਆ ਵਿਖੇ ਇਸਤ੍ਰੀਅਹੁ ਕਾ ਸੀਗਾਰੁ ਅਰ ਉਨ ਕੀ ਪ੍ਰੀਤ ਵਰਨਨ
ਹੋਵੈਗੀ ਤਿਸ ਵਿਦਿਆ ਤੇ ਵਰਜੈ। ਅਰ ਐਸੇ ਪਾਧੇ ਕੀ ਸੰਗਤ ਬਾਲਕ ਕਉ ਨ ਕਰਾਵੈ। ਜੋ ਪਾ-
ਧਾ ਇਸ ਪ੍ਰਕਾਰ ਕਰੈ ਜੋ ਐਸੀ ਵਿਦਿਆ ਪੜ੍ਹਨੇ ਕਰਕੇ ਬੁਧ ਚਤੁਰ ਹੋਤੀ ਹੈ। ਜੋ ਵਹੁ ਪਾਧਾ
ਸ਼ੈਤਾਨ ਕੀ ਨਿਆਂਈ ਹੈ। ਜੋ ਬਾਲਕ ਕੇ ਰਿਦੇ ਵਿਖੇ ਪਾਪ ਕਾ ਬੀਜ ਬੀਜਿਆ ਚਾਹਤਾ ਹੈ।
ਬਹੁੜ ਜਬ ਵਹੁ ਬਾਲਕ ਕੋਈ ਸੁਭ ਕਰਮ ਕਰੈ। ਅਥਵਾ ਕੋਈ ਭਲਾ ਸੁਭਾਵ ਉਸ ਵਿਖੇ ਪ੍ਰ-
ਗਟ ਹੋਵੈ। ਤਬ ਉਸ ਕੀ ਉਸਤਤ ਕਰੈ। ਅਰ ਕੁਛ ਬਾਲਕ ਕਉ ਦੇਵੈ। ਜੋ ਉਸ ਕਰਕੇ ਬਾ-
ਲਕ ਪ੍ਰਸੰਨ ਹੋਵੈ। ਅਰ ਜੋ ਕਛੁ ਬੁਰਾਈ ਕਰੈ। ਤਉ ਪ੍ਰਥਮੈ ਏਕ ਦੋ ਬਾਰ ਦੇਖ ਕੈ ਅਣ
ਦੇਖਿਆ ਕਰੈ। ਕਾਹੇ ਤੇ ਜੋ ਬਾਲਕ ਢੀਠ ਨ ਹੋਇ ਜਾਵੈ। ਅਰ ਜਬ ਢੀਠ ਹੋਤਾ ਹੈ। ਤਬ
ਪ੍ਰਗਟ ਹੀ ਬੁਰਾਈ ਕਰਨੇ ਲਾਗਤਾ ਹੈ। ਬਹੁੜ ਜੇਕਰ ਬਾਲਕ ਕਾ ਸੁਭਾਵ ਬੁਰਾਈ ਵਿ-
ਖੇ ਅਧਿਕ ਹੋ ਜਾਵੈ। ਤਬ ਇਕਾਂਤ ਵਿਖੇ ਉਸ ਕਉ ਤਾੜਨਾ ਕਰੈ। ਅਰ ਕਹੇ ਜੋ ਇਹ
ਬੁਰਾਈ ਬਹੁੜ ਨਹੀ ਕਰਨੀ। ਕਾਹੇ ਤੇ ਜੋ ਜਬ ਤੂੰ ਬਹੁੜ ਕਰਹਿਗਾ। ਤਬ ਲੋਕ ਇਹ
ਬੁਰਾਈ ਦੇਖਹਿਗੇ। ਅਰ ਤੂੰ ਨਿਰਮਾਨਤਾ ਕਉ ਪ੍ਰਾਪਤਿ ਹੋਵੈਹਿਗਾ। ਅਰ ਚਾਹੀਐ
ਜੋ ਪਿਤਾ ਉਸ ਕਉ ਪਣਾ ਭੈ ਦੂਰ ਨ ਕਰੈ। ਅਰ ਬਿ ਇਹ ਜੋ ਪਿਤਾ ਕੇ ਹੋਤੇ ਬਾਲਕ ਨਿ-

ਲਜਾ ਹੋਕਰ ਨਾ ਵਰਤੈ। ਅਰ ਬਾਲਕ ਕਉ ਦਿਨ ਵਿਖੈ ਨਿੰਦ੍ਰਾ ਬਹੁਤ ਨ ਕਰਾਵੈ। ਕਾ-
ਹੇਤੇ ਜੋ ਆਲਸੀ ਨ ਹੋਇ ਜਾਵੈ। ਅਰ ਰਾਤ੍ਰ ਕਉ ਭੀ ਕੋਮਲ ਸੇਹਜਾ ਪਰ ਸੋਨੇ ਨ ਦੇਵੈ।
ਜੋ ਸਰੀਰ ਬਾਲਕ ਕਾ ਦ੍ਰਿੜ੍ਹ ਹੋਵੈ। ਅਰ ਦਿਨ ਵਿਖੈ ਦੋਇ ਘੜ੍ਹੀ ਪਰਜੰਤ ਖੇਲਣੇ ਭੀ
ਦੇਵੈ। ਜੋ ਬਾਲਕ ਕਾ ਚਿਤ ਅਤਿ ਸੁਕਾਹਿਆ ਨ ਰਹੈ। ਕਾਹੇ ਤੇ ਜੋ ਸਾਰੇ ਦਿਨ ਕੀ ਕ੍ਰਿਆ-
ਕਰ ਕੇ ਚਿਤ ਕਉ ਮੂਰਛਾ ਪ੍ਰਾਪਤਿ ਹੋਤੀ ਹੈ। ਅਰ ਬਾਲਕ ਕਉ ਐਸਾ ਸੁਭਾਵ ਸਿਖਲ-
ਵੈ। ਜੋ ਸਭ ਕਿਸੀ ਕਉ ਨਿੰਮ੍ਰਤਾ ਅਰ ਦੀਨਤਾ ਸਹਿਤ ਪ੍ਰਣਾਮ ਕਰੈ। ਅਰ ਅਵਰ ਕਿ-
ਸੀ ਬਾਲਕ ਪਰ ਵਡਾਈ ਕਰ ਕੈ ਬਡਾਵੈ ਨਾਹੀਂ। ਅਰ ਕਿਸੀ ਬਾਲਕ ਤੇ ਕਛੁ ਲੇਵੈ ਨਹੀਂ।
ਅਰ ਹਾਥ ਸਿਉ ਦੇਵੈ ਤਉ ਭਲਾ ਹੈ। ਅਰ ਇਉ ਭੀ ਸਿਖਾਵੈ ਜੋ ਨਾਕ ਅਰ ਮੁਖ ਕੀ ਮੈਲ
ਕਿਸੀ ਕੇ ਸਨਮੁਖ ਨਾ ਡਾਰੈ। ਅਰ ਕਿਸੀ ਪੁਰਖ ਕੀ ਓਰ ਪੀਠ ਨ ਕਰੈ। ਭੈ ਸੰਜੁਗ ਬੈਠੇ।
ਅਰ ਹਾਥ ਠੋਡੀ ਤਲੈ ਰਾਖ ਕੇ ਨ ਬੈਠੇ। ਜੋ ਇਹ ਭੀ ਲਛਣ ਆਲਸੀ ਅਹੁ ਕਾ ਹੋਤਾ ਹੈ। ਅ-
ਰ ਬਹੁਤ ਬੋਲੈ ਭੀ ਨਹੀ। ਅਰ ਕਿਸੀ ਕਾਰਣ ਵਿਖੇ ਭਗਵੰਤ ਕੀ ਦੁਹਾਈ ਨ ਕਰੈ। ਅਰ
ਬੁਲਾਏ ਬਿਨਾ ਬੋਲੈ ਨਹੀ। ਅਰ ਜੋ ਕੋਈ ਉਸ ਤੇ ਬਡਾ ਹੋਵੈ। ਉਸ ਕਾ ਆਦਰ ਕਰੈ। ਅਰ ਉ-
ਸ ਕੇ ਆਗੇ ਹੋ ਕਰ ਨ ਚਲੈ। ਅਰ ਦੁਰਬਚਨ ਅਰ ਧ੍ਰਿਕਾਰ ਤੇ ਅਪਨੀ ਜਿਹਵਾ ਕੋ ਰੋਕ ਰਾ-
ਖੈ। ਅਰ ਜਬ ਬਾਲਕ ਕਉ ਪਾਧਾ ਡੰਡ ਦੇਵੈ। ਤਬ ਸਹ ਜਾਵੈ। ਅਰ ਪੁਕਾਰ ਨ ਕਰੈ। ਕਾ-
ਹੇਤੇ ਜੋ ਸਹਣਾ ਪੁਰਖਹੁ ਕਾ ਕਰਮ ਹੈ। ਅਰ ਪੁਕਾਰ ਕਰਨੀ ਇਸਤ੍ਰੀਅਹੁ ਕਾ ਕਾਮ
ਹੈ। ਅਰ ਜਬ ਸਾਤ ਬਰਸ ਕਾ ਹੋਵੈ। ਅਰ ਨੇਮ ਵਿਖੇ ਕਛੁ ਅਵਗਿਆ ਕਰੈ। ਤਬ ਉਸ
ਕਉ ਤਾੜਨਾ ਦੇਵੈ। ਅਰ ਚੋਰੀ ਝੂਠ ਅਰ ਅਸੁਧ ਅਹਾਰ ਕੀ ਬੁਰਾਈ ਉਸ ਕਉ ਲਖਾਵੈ।
ਸੋ ਜਬ ਪ੍ਰਥਮੇਂ ਬਾਲਕ ਕਉ ਇਸ ਪ੍ਰਕਾਰ ਸਿਖਾਈਐ। ਤਬ ਕਿਸ਼ੋਰ ਅਵਸਥਾ ਵਿਖੇ
ਸਰਬ ਕਰਤਬਹੁ ਕੇ ਭੇਦ ਕਉ ਅਪਨੀ ਬੁਧਿ ਕਰ ਸੁਗਮ ਸਮਝਤਾ ਹੈ। ਤਬ ਚਾਹੀ-
ਐ ਜੋ ਉਸ ਕਉ ਕਹੈ। ਜੋ ਅਹਾਰ ਖਾਵਣੇ ਕਾ ਪ੍ਰੋਜਨ ਇਹ ਹੈ। ਜੋ ਇਸ ਪੁਰਖ ਕਉ ਭ-
ਜਨ ਕਰਨੇ ਕਾ ਬਲ ਹੋਵੈ। ਅਰ ਇਸ ਜਗਤ ਵਿਖੇ ਜੀਵਣੇ ਕਾ ਪ੍ਰੋਜਨ ਇਹ ਹੈ। ਜੋ
ਪਰਲੋਕ ਮਾਰਗ ਕਾ ਤੋਸ਼ਾ ਬਨਾਵੈ। ਕਾਹੇ ਤੇ ਜੋ ਜੀਵਨਾ ਨਾਸਵੰਤ ਹੈ। ਅਰ ਮ੍ਰਿ-
ਤਕ ਇਸ ਕਉ ਅਚਾਨਕ ਹੀ ਗ੍ਰਾਸ ਲੇਤੀ ਹੈ। ਤਾਂਤੇ ਬੁਧਵਾਨ ਪੁਰਖ ਓਹੀ ਹੈ। ਜੋ ਇ-
ਸ ਲੋਕ ਵਿਖੇ ਤੋਸ਼ਾ ਪਰਲੋਕ ਕਾ ਬਨਾਇ ਲੇਵੈ। ਜੋ ਇਸ ਕਰ ਕੇ ਉਤਮ ਸੁਖ। ਅਰ
ਭਗਵੰਤ ਕੀ ਪਰਸੰਨਤਾ ਕਉ ਪਾਵੈ। ਤਾਂਤੇ ਪੁੰਨ ਅਰ ਪਾਪ ਕਰ ਕੇ ਜੋ ਨਰਕ ਅਰ
ਸ੍ਵਰਗ ਅਰ ਸੁਖ ਦੁਖ ਕੀ ਪ੍ਰਾਪਤਿ ਹੋਤੀ ਹੈ। ਸੋ ਬਾਲਕ ਕਉ ਸਮਝਾਵੈ। ਸੋ ਜਬ
ਬਾਲਕ ਕਉ ਪ੍ਰਥਮੇਂ ਭਲੀ ਪ੍ਰਕਾਰ ਸਿਖਾਈਤਾ ਹੈ। ਤਬ ਇਹ ਬਚਨ ਉਸ ਕੇ ਰਿ-

ਦੇ ਵਿਖੇ ਮੂਰਤਿ ਕੀ ਨਿਆਂਈ ਦ੍ਰਿੜ੍ਹ ਹੋ ਜਾਤੇ ਹੈਂ। ਅਰ ਜਬ ਬਾਲਕ ਕਉ ਪ੍ਰਥਮੇ ਹੀ ਇਸ
ਪ੍ਰਕਾਰ ਨ ਸਿਖਾਈਐ। ਤਬ ਬਹੁੜ ਪੀਛੇ ਉਸ ਕਉ ਇਹ ਉਪਦੇਸੁ ਦ੍ਰਿੜ੍ਹ ਨਹੀ ਹੋਤਾ।
ਜੈਸੇ ਕਾਲਰ ਭੀਤ ਪਰ ਲੇਪ ਨਹੀਂ ਠਹਰਤਾ। ਜੋ ਇਸੀ ਪਰ ਸੁਹੈਲ ਤਸਤਰੀ ਕੀ
ਵਾਰਤਾ ਹੈ। ਸੋ ਸੁਹੈਲ ਸਾਂਈ ਲੋਕ ਨੇ ਇਉ ਕਹਾ ਹੈ। ਜੋ ਜਬ ਮੈਂ ਤੀਨ ਬਰਸ ਕਾ ਥਾ।
ਤਬ ਮੈਂ ਰਾਤ੍ਰ ਵਿਖੈ ਆਪਨੇ ਪਿਤਾ ਕਉ ਭਜਨ ਕਰਤਾ ਦੇਖਤਾ ਥਾ। ਬਹੁੜ ਏਕ ਵਾਰ
ਪਿਤਾ ਨੇ ਮੁਝ ਕਉ ਕਹਾ ਹੇ ਪੁਤ੍ਰ ਜੋ ਜਿਸ ਭਗਵੰਤ ਨੇ ਤੁਝ ਕਉ ਉਤਪਤ ਕੀਆ ਹੈ
। ਤਿਸ ਕਾ ਭਜਨ ਤੂੰ ਕਿਉ ਨਹੀਂ ਕਰਤਾ। ਤਬ ਮੈਨੇ ਕਹਾ ਜੋ ਭਗਵੰਤ ਕਾ ਭਜਨ-
ਮੈਂ ਕਿਸ ਪ੍ਰਕਾਰ ਕਰਉ। ਬਹੁੜ ਪਿਤਾ ਨੇ ਕਹਾ ਜੋ ਰਾਤ੍ਰ ਕਉ ਸਉਣੇ ਕੇ ਸਮੇਂ ਤੀਨ
ਬਾਰ ਇਉ ਕਹੁ। ਜੋ ਸਾਂਈ ਮੇਰੇ ਸਾਥ ਹੈ। ਅਰ ਸਾਂਈ ਮੁਝ ਕਉ ਦੇਖਤਾ ਹੈ। ਅਰ
ਸਾਂਈ ਹੀ ਮੇਰਾ ਅੰਤਰਜਾਮੀ ਹੈ। ਤਬ ਕੇਤੀਆਂ ਰਾਤੀ ਮੈਂ ਇਸੀ ਪ੍ਰਕਾਰ ਕਰਤਾ ਰਹਾ-
। ਬਹੁੜ ਪਿਤਾ ਨੇ ਕਹਾ ਜੋ ਇਹ ਬਚਨ ਅਬ ਸਾਤ ਵਾਰ ਕਹਿਆ ਕਰੁ। ਤਬ ਮੈਂ ਸਾਤ
ਵਾਰ ਕਹਨੇ ਲਾਗਾ। ਇਸ ਕਰਕੇ ਮੇਰੇ ਰਿਦੇ ਵਿਖੇ ਕਛੁਕ ਰਹਸੁ ਆਵਨੇ ਲਾਗਾ।
ਬਹੁੜ ਜਬ ਏਕ ਬਰਸ ਬੀਤਿਆ। ਤਬ ਪਿਤਾ ਨੇ ਕਹਾ ਜੋ ਮੈਂ ਤੁਝ ਕਉ ਸਿਖਾਇ
ਆ ਥਾ। ਤਿਸ ਕਉ ਦ੍ਰਿੜ੍ਹ ਕਰ। ਅਰ ਮਰਨੇ ਪਰਜੰਤ ਵਿਸਾਰ ਨਹੀਂ। ਜੋ ਇਹੀ ਭਜ-
ਨ ਇਸ ਲੋਕ ਅਰ ਪਰਲੋਕ ਵਿਖੇ ਤੇਰਾ ਸਹਾਈ ਹੋਵੇਗਾ। ਬਹੁੜ ਕੇਤੇਕੁ ਬਰਸ
ਬਿਤੀਤ ਹੂਏ। ਜੋ ਮੈਂ ਇਸੀ ਪ੍ਰਕਾਰ ਕਰਤਾ ਰਹਾ। ਅਵਰ ਮੇਰੇ ਰਿਦੇ ਵਿਖੇ ਅਧਿ
ਕ ਰਹਸੁ ਪ੍ਰਗਟ ਹੂਆ। ਬਹੁੜ ਪਿਤਾ ਨੇ ਕਹਾ ਜੋ ਹੇ ਪੁਤ੍ਰ ਸਾਂਈ ਜਿਸ ਕੇ ਸਾਥ ਹੋਵੈ।
ਅਰ ਸਦੀਵ ਜਿਸ ਕਉ ਦੇਖਤਾ ਹੈ। ਅਰ ਜਿਸ ਕੇ ਰਿਦੇ ਕਾ ਅੰਤਰਜਾਮੀ ਹੋਵੈ। ਸੋ ਵ-
ਹੁ ਪੁਰਖ ਕਿਉਕਰ ਕਰੈ। ਤਾਂ ਤੇ ਤੁਝ ਕਉ ਭੀ ਚਾਹੀਐ ਜੋ ਤੂੰ ਪਾਪ ਕਰਮ ਕਦਾਚਿਤ
ਨ ਕਰਹਿ। ਬਹੁੜ ਉਸ ਕੇ ਪੀਛੇ ਮੁਝ ਕਉ ਚਟਸਾਲ ਵਿਖੇ ਭੇਜਿਆ। ਤਬ ਮੈਂ ਚਿਤ
ਵਿਖੇ ਵੀਚਾਰ ਕੀਆ। ਜੋ ਮਤ ਮੇਰਾ ਰਿਦਾ ਪਸਰ ਜਾਵੈ। ਤਾਂ ਤੇ ਮੈਂ ਪਾਂਧੇ ਪਾਸ ਬਚ-
ਨ ਕੀਆ। ਜੋ ਮੈਂ ਤੀਨ ਘੜੀ ਪਰਜੰਤ ਪੜ੍ਹੂੰਗਾ। ਅਰ ਪੀਛੇ ਮੈਂ ਉਸੀ ਭਜਨ ਵਿਖੇ
ਰਹੂੰਗਾ। ਇਸੀ ਪ੍ਰਕਾਰ ਮੈਂ ਪਾਂਧੇ ਪਾਸ ਪੜ੍ਹਨੇ ਲਾਗਾ। ਅਰ ਸਾਂਈ ਕੇ ਬਚਨ ਮੈਂ-
ਨੇ ਸੰਪੂਰਨ ਪੜ੍ਹੇ। ਬਹੁੜ ਜਬ ਸਾਤ ਬਰਸ ਕਾ ਹੂਆ। ਤਬ ਸਦੀਵ ਦਿਨ ਕਉ
ਬ੍ਰਤ ਕਰਨੇ ਲਾਗਾ। ਅਰ ਰਾਤ ਕਉ ਜਵਹੁ ਕਾ ਅਹਾਰ ਕਰਨੇ ਲਾਗਾ। ਬਹੁੜ ਜਬ
ਬਾਰਹ ਬਰਸ ਕਾ ਹੂਆ। ਤਬ ਮੇਰੇ ਰਿਦੇ ਵਿਖੇ ਕਛੁਕ ਪ੍ਰਸਨ ਆਇਆ। ਤਬ ਉਸ
ਪ੍ਰਸਨ ਕਾ ਉਤਰ ਤਸਤਰ ਨਗਰ ਵਿਖੇ ਕਿਸੀ ਨੇ ਨ ਦੀਆ। ਬਹੁੜ ਪਿਤਾ ਕੀ ਮੈਂ ਆ-

ਗਿਆ ਬੈਕਰ ਬਸਰੇ ਮੋ ਆਇਆ। ਬਹੁੜ ਊਹਾਂ ਭੀ ਪ੍ਰਸ਼ਨ ਕਾ ਉਤਰ ਕਿਸੀ ਨੇ ਨ ਦੀਆ। ਬਹੁੜ ਮੈਂ ਅਵਰ ਨਗਰ ਮੇ ਹਬੀਬ ਸਾਂਈ ਲੋਕ ਕੇ ਪਾਸ ਗਇਆ। ਤਬ ਉਨਹੂਨੇ ਉਤਰ ਕਹ ਕਰ ਮੇਰਾ ਸੰਸਾ ਨਿਵਰਤ ਕੀਆ। ਤਬ ਕੇਤੇਕੁ ਬਰਸ ਮੈ ਉਨਹੂ ਕੇ ਨਿਕਟ ਰਹਿਆ। ਅਰ ਮੁਝ ਕਉ ਉਨ ਕੀ ਸੰਗਤ ਵਿਖੇ ਬਹੁਤ ਲਾਭ ਪ੍ਰਾਪਤ ਹੂਆ ॥ਬਹੁੜ ਮੈਂ ਤਸਤਰ ਵਿਖੇ ਆਇਆ। ਅਰੁ ਏਕਾਂਤ ਰਹਨੇ ਲਾਗਾ। ਤਬ ਮੈ ਇਸ ਪ੍ਰਕਾਰ ਕਰਨੇ ਲਾਗਾ। ਜੋ ਇਕ ਦਿਰਮ ਕੇ ਜਉ ਲੇਵਉ। ਅਰੁ ਏਕ ਸਮੇ ਰਾਤ੍ਰ ਵਿਖੇ ਕਛੁਕ ਖਾਵਉ। ਤਬ ਉਸੀ ਦਿਰਮ ਕੇ ਅਨਾਜ ਸਾਥ ਏਕ ਬਰਸ ਬੀਤਾਵਉ। ਬਹੁੜ ਤੀਸਰੇ ਦਿਨ ਵਿਖੇ ਖਾਵਨੇ ਲਾਗਾ। ਉਸ ਕੇ ਪੀਛੇ ਸਾਤਵੇ ਦਿਨ। ਬਹੁੜ ਪਚੀਸਵੇ ਦਿਨ ਖਾਵਨੇ ਲਾਗਾ। ਸੋ ਬੀਸ ਬਰਸ ਮੈ ਇਸੀ ਅਵਸਥਾ ਮੋ ਰਹਾ। ਅਰੁ ਸੰਪੂਰਨ ਰਾਤ ਵਿਖੇ ਜਾਗ੍ਰਤ ਕਰਤਾ ਰਹਾ। ਸੋ ਇਸ ਬਾਤ ਕੇ ਕਹਨੇ ਕਾ ਪ੍ਰੋਜਨ ਇਹ ਹੈ। ਜੋ ਜੈਸਾ ਅਭਿਆਸ ਬਾਲਕ ਅਵਸਥਾ ਵਿਖੇ ਹੋਤਾ ਹੈ। ਜੋ ਨਿਰ ਸੰਦੇਹ ਦ੍ਰਿੜ ਹੋ ਜਾਤਾ ਹੈ। ੭॥

॥ਅਬ ਆਠਵੇਂ ਵਿਭਾਗ ਵਿਖੇ।
ਜੁਗਤਿ ਅਰ ਜਗਿਆਸੀ ਕੇ ਅਭਿਆਸੀ ਕੇ ਜਤਨ ਕੀ ਵਰਨਨ ਹੋਵੇਗੀ।
।ਜੋ ਜਿਸ ਪ੍ਰਕਾਰ ਜਗਿਆਸੁ ਧਰਮ ਕੇ ਮਾਰਗ ਵਿਖੇ ਚਲਤਾ ਹੈ।

ਤਾਂਤੇ ਜਾਣ ਤੂੰ ਜੋ ਪੁਰਖ ਭਗਵੰਤ ਕੇ ਦਰਸ਼ਨ ਕਉ ਪ੍ਰਾਪਤਿ ਨਹੀਂ ਹੂਆ। ਸੋ ਇਸ ਕਾਰਨ ਤੇ ਨਹੀਂ ਹੂਆ। ਜੋ ਪ੍ਰਥਮੇ ਹੀ ਉਸ ਮਾਰਗ ਵਿਖੇ ਨਹੀਂ ਚਲਿਆ। ਅਰ ਜੋ ਕੋਈ ਉਸ ਮਾਰਗ ਨਹੀਂ ਚਲਿਆ। ਸੋ ਇਸ ਕਾਰਨ ਕਰਕੇ ਨਹੀ ਚਲਿਆ। ਜੋ ਉਸ ਨੇ ਮਾਰਗ ਕਉ ਨਹੀ ਖੋਜਿਆ। ਅਰ ਜਿਸ ਨੇ ਮਾਰਗ ਨਹੀ ਖੋਜਿਆ। ਜੋ ਉਸ ਕਉ ਬੂਝ ਹੀਨ ਥੀ। ਅਰ ਪਰਤੀਤ ਭੀ ਉਨ ਕੀ ਦ੍ਰਿੜ ਨ ਥੀ। ਕਾਹੇ ਤੇ ਜੋ ਜਿਸ ਪੁਰਖ ਨੇ ਇਉ ਜਾਣਿਆ ਹੈ। ਜੋ ਇਸ ਲੋਕ ਕੇ ਸੁਖ ਦੁਖ ਦਾਇਕ ਨਾਸਵੰਤ ਹੈ। ਅਰ ਪਰਲੋਕ ਕਾ ਸੁਖ ਨਿਰਮਲ ਅਰ ਸਦੀਵ ਹੈ। ਤਾਂਤੇ ਉਸ ਪੁਰਖ ਕਉ ਪਰਲੋਕ ਕੇ ਮਾਰਗ ਕੀ ਸਰਧਾ ਪ੍ਰਬਲ ਹੋਤੀ ਹੈ। ਇਸ ਵਾਸਤੇ ਜੋ ਨੀਚ ਪਦਾਰਥ ਕਾ ਤਿਆਗ ਕਰਕੇ ਉਤਮ ਪਦਾਰਥ ਕਉ ਗ੍ਰਹਣ ਕਰਨਾ ਕਠਨ ਨਹੀ ਹੋਤਾ। ਜੈਸੇ ਕੋਈ ਪੁਰਖ ਮਾਟੀ ਕਾ ਬਾਸਨ ਦੇਵੈ। ਅਰ ਉਸ ਕਉ ਸੋਨੇ ਕਾ ਬਾਸਨ ਪ੍ਰਾਪਤਿ ਹੋਵੈ। ਤਬ ਤਿਸ ਪੁਰਖ ਕਉ ਮਾਟੀ ਕਾ ਬਾਸਨ ਦੇਣਾ ਕਠਨ ਨਹੀਂ ਹੋਵੈ। ਤਾਂਤੇ ਪ੍ਰਸਿੱਧ ਹੂਆ। ਜੋ ਪਰਲੋਕ ਮਾਰਗ ਵਿਖੇ ਬੇਮੁਖ ਹੋਣਾ ਪਰਤੀਤ ਕੀ ਹੀਣਤਾ ਕਰਕੇ ਹੋਤਾ ਹੈ। ਅਰ ਪਰਤੀਤ ਕੀ ਹਾਣਤਾ ਕਰਕੇ ਸਕਾਰਣ ਕਰ ਹੋਤੀ ਹੈ। ਜੋ ਵੀਚਾਰਵਾਨ ਪੁਰਖ ਅਰ ਵੈਰਾਗ ਸੰਜੁਗਤ ਇਸ ਜੁਗ-

ਤਿ ਵਿਖੇ ਦੁਰਲਭ ਪਾਏ ਜਾਤੇ ਹੈਂ। ਤਾਂ ਤੇ ਇਤਰ ਜੀਵਹੁ ਕਉ ਧਰਮ ਕਾ ਮਾਰਗ ਨਹੀਂ 
ਹੋਤਾ ਪ੍ਰਾਪਤਿ। ਅਰ ਅਪਨੀ ਭੁਲਾਈ ਤੇ ਸੰਸਾਰੀ ਜੀਵ ਬੇਮੁਖ ਰਹਤੇ ਹੈਂ। ਅਰ ਜੋ ਕੋ-
ਈ ਵਿਦਿਆਵਾਨ ਪੁਰਖੁ ਪਾਇਆ ਭੀ ਜਾਤਾ ਹੈ। ਤਬ ਉਸ ਕੇ ਊਪਰ ਮਾਇਆ ਕੀ ਪ੍ਰੀਤਿ
ਪ੍ਰਬਲ ਹੋਤੀ ਹੈ। ਅਰ ਵੈਰਾਗ ਤੇ ਹੀਣ ਹੋਤਾ ਹੈ। ਤਾਂ ਤੇ ਜਿਸ ਪੁਰਖ ਕੀ ਪ੍ਰੀਤਿ ਮਾਇਆ ਕੀ
ਤ੍ਰਿਸਨਾ ਵਿਖੇ ਹੈ। ਸੋ ਅਵਰ ਜੀਵਹੁ ਕੇ ਮਾਇਆ ਕਾ ਤਿਆਗਨ ਕਿਸ ਨਮਿਤ ਕਰਾਵੈ। ਅਰ
ਕਿਉਂ ਕਰ ਕਰਾਵੈ। ਅਰ ਉਸ ਕਾ ਉਪਦੇਸ ਲੋਕਹੁ ਕੇ ਰਿਦੇ ਵਿਖੇ ਕਿਉਂਕਰ ਦ੍ਰਿੜ੍ਹ ਹੋਵੈ। ਜੋ ਪ-
ਰਲੋਕ ਕੇ ਮਾਰਗ ਵਿਖੇ ਚਲਿਹਿ। ਕਾਹੇ ਤੇ ਜੋ ਪਰਲੋਕ ਕਾ ਮਾਰਗ ਅਰ ਇਸ ਸੰਸਾਰ ਕਾ ਮਾ-
ਰਗ ਆਪਸ ਮੇਂ ਵਿਰੁਧੀ ਹੈ। ਜੈਸੇ ਪੂਰਬ ਅਰ ਪਸਚਮ ਦਿਸ਼ਾ ਕਾ ਅੰਤਰਾਲ ਹੈ। ਜੋ ਜੇ-
ਤਾ ਪੂਰਬ ਦਿਸ਼ਾ ਕਉ ਜਾਵੈ ਤੇਤਾ ਹੀ ਪਸਚਮ ਦਿਸਾ ਤੇ ਦੂਰ ਹੋਤਾ ਹੈ। ਤਾਂ ਤੇ ਜਿਸ ਪੁਰਖੁ ਕੇ
ਭਗਵੰਤ ਕੀ ਸਰਧਾ ਪ੍ਰਗਟ ਹੋਵੈ। ਸੋ ਤਿਸ ਕੀ ਐਸੀ ਅਵਸਥਾ ਹੋਤਾ ਹੈ। ਜੈਸੀ ਅਵਸਥਾ
ਸਾਂਈ ਨੇ ਕਹੀ। ਜੋ ਸਾਂਈ ਨੇ ਇਉਂ ਕਹਾ ਹੈ। ਜੋ ਜਿਸ ਪੁਰਖੁ ਕੇ ਪਰਲੋਕ ਕੀ ਸਰਧਾ ਉਤ-
ਪਤਿ ਭਈ ਹੈ ਅਰ ਉਸ ਕੇ ਮਾਰਗ ਵਿਖੇ ਜਤਨ ਅਰ ਪੁਰਖਾਰਥ ਕਰਤਾ ਹੈ। ਸੋ ਧਰ-
ਮਾਤਮਾ ਪੁਰਖੁ ਓਹੀ ਹੈ। ਅਰ ਜਤਨ ਕਰਨਾ ਜੋ ਸਾਂਈ ਨੇ ਕਹਾ ਹੈ। ਸੋ ਤਿਸ ਜਤਨ ਕੋ
ਭੀ ਜਾਣਿਆ ਚਾਹਤਾ ਹੈ। ਜੋ ਇਹ ਕਿਆ ਹੈ। ੮ ।। ।ਅਬ ਨਵਮੇ ਵਿਭਾ-
ਗ ਵਿਖੇ ਧਰਮ ਮਾਰਗ ਕੇ ਜਤਨ ਕੀ ਜੁਗਤਿ ਵਰਨਨ ਹੋਵੇਗੀ। ।ਤਾਂ ਤੇ ਜਾ-
ਣ ਤੂੰ ਜੋ ਜਤਨ ਕਰਨਾ ਇਹ ਹੈ। ਜੋ ਧਰਮ ਕੇ ਮਾਰਗ ਵਿਖੇ ਚਲਨੇ ਕਾ ਉਦਮ ਕਰਨਾ
ਅਰ ਕੇਤੀਆਂ ਜੁਗਤਾ ਹੈ ਸੋ ਜਗਿਆਸੀ ਕਉ ਪ੍ਰਥਮੇ ਚਾਹੀਤੀਆ ਹੈਂ। ਤਬ ਪੀਛੇ
ਮਾਰਗ ਚਲਨੇ ਕਾ ਅਧਿਕਾਰੀ ਹੋਤਾ ਹੈ। ਬਹੁੜ ਉਸ ਤੇ ਪੀਛੇ ਅਪਨੀ ਰਖਿਆ ਕਰਾਵ-
ਨੇ ਹਾਰੇ ਅਪਨੇ ਗੁਰਦੇਵ ਕਾ ਭਰੋਸਾ ਕਰੈ। ਅਰ ਦ੍ਰਿੜ੍ਹ ਹੋਕਰ ਉਸ ਕਾ ਅੰਚਲ ਪਕੜੇ
ਬਹੁੜ ਇਕ ਕੋਟ ਹੈ ਸੋ ਤਿਸ ਕੀ ਓਟ ਵਿਖੇ ਜਗਿਆਸੀ ਇਸਥਿਤ ਹੋਵੈ। ਤਾਂ ਤੇ ਪ੍ਰਥਮੇਂ
ਜੋ ਜੁਗਤਾਂ ਕਹੀਆਂ ਹੈਂ ਸੋ ਇਹ ਹੈਂ। ਜੋ ਇਹ ਭਗਵੰਤ ਅਰ ਇਸ ਜੀਵ ਵਿਖੇ ਜੋ ਪਰਦੇ ਹੈਂ
ਸੋ ਤਿਸ ਕੋ ਦੂਰ ਕਰੈ। ਤਬ ਮਨਮੁਖਹੁ ਕੀ ਸੰਗਤ ਤੇ ਦੂਰ ਹੋਵੈ ਕਿਆ ਮੁਕਤਿ ਹੋਵੈ। ਜੈਸੇ
ਸਾਂਈ ਭੀ ਕਹਾ ਹੈ। ਜੋ ਮੈਂ ਨੇ ਮਨਮੁਖਹੁ ਕੇ ਆਗੇ ਅਰ ਪੀਛੇ ਪਰਦੇ ਡਾਰੇ ਹੈਂ। ਅਰ ਬਾਇ-
ਹ ਜੋ ਆਪ ਤੇ ਦੂਰ ਕੀਏ ਹੈਂ। ਸੋ ਵਹੁ ਚਾਰ ਪਰਦੇ ਹੈਂ। ਜਿਨਹੁ ਕਰਕੇ ਜੀਵ ਕਉ ਪਟਲ ਹੂ-
ਏ ਹੈਂ। ਸੋ ਏਕ ਧਨ। ਅਰ ਦੂਸਰਾ ਮਾਨ। ਤੀਸਰਾ ਭੇਖ। ਅਰ ਚਉਥਾ ਪਾਪ। ਸੋ ਧਨ ਕੋ
ਇਸ ਵਾਸਤੇ ਪਰਦਾ ਕਹਾ ਹੈ। ਜੋ ਧਨ ਵਿਖੇ ਚਿਤ ਲਪਟ ਰਹਤਾ ਹੈ। ਅਰ ਜਬ ਲਗ ਚਿ-
ਤ ਨਿਹ ਸੰਕਲਪ ਨ ਹੋਵੈ। ਤਬ ਲਗ ਧਰਮ ਕੇ ਮਾਰਗ ਵਿਖੇ ਚਲ ਨਹੀ ਸਕਤਾ। ਤਾਂ

 ਤੇ ਚਾਹੀਐ ਜੋ ਧਨ ਕੇ ਸੰਗ੍ਰਹ ਕਾ ਤਿਆਗ ਕਰੈ। ਅਰ ਭੁਛਕਲੁਝੀਦ ਮਾਤ੍ਰ ਰਾਖੇ। ਪਰ
ਉਸ ਵਿਖੇ ਚਿਤ ਕਉ ਅਸਕਤ ਨ ਕਰੈ। ਅਰ ਜੇ ਕਰ ਇਹ ਪੁਰਖ ਅਸੰਗ੍ਰਹ ਹੋਵੈ। ਅਰ
ਅਹਾਰ ਉਸ ਕਾ ਅਕਾਸ਼ ਬ੍ਰਿਤਿ ਹੋਵੈ। ਤਬ ਓਹੁ ਸੁਖੇਨ ਹੀ ਧਰਮ ਕੇ ਮਾਰਗ ਵਿਖੇ ਚਲ
ਤਾ ਹੈ। ਬਹੁੜ ਮਾਨ ਕੇ ਪੜਦੇ ਕਉ ਇਸ ਪ੍ਰਕਾਰ ਦੂਰ ਕਰੈ। ਅਰ ਜਹਾਂ ਜਿਸ ਕਾ ਆਦ-
ਰ ਮਾਨ ਹੋਵੈ। ਤਿਸ ਅਸਥਾਨ ਕੋ ਤਿਆਗ ਜਾਵੈ। ਅਰ ਐਸੇ ਅਸਥਾਨ ਵਿਖੇ ਆਇਆ ਹੈ।
ਜਹਾਂ ਇਸ ਕਉ ਕੋਈ ਪਛਾਣੈ ਨਾਹੀ। ਜੋ ਭਗਵੰਤ ਕੋ ਨਹੀਂ ਪਹੁੰਚਤਾ। ਅਰ ਭੇਖ ਜੋ ਪ-
ਰਦਾ ਕਹਾਵੈ ਹੈ। ਸੋ ਕਿਸ ਕਾਰਨ ਹੈ। ਤਬ ਅਵਰਹੁ ਕੇ ਮਤ ਕਉ ਖੰਡਨ ਕਰਤਾ ਹੈ। ਅਰ
ਅਪਨੇ ਮਤ ਕੀ ਉਸਤਤ ਕਰਤਾ ਹੈ। ਤਾਂਤੇ ਉਸ ਪੁਰਖ ਕੇ ਰਿਦੇ ਵਿਖੇ ਸਾਧਾਬਰਨ ਪ੍ਰ-
ਵੇਸ਼ ਨਹੀਂ ਕਰਤਾ। ਤਾਂਤੇ ਚਾਹੀਐ ਜੋ ਜੇਤੇ ਮਤ ਅਰ ਪੰਥ ਹੈਂ। ਸੋ ਸਭਨਹੁ ਕਉ ਵਿਸਾਰੇ
। ਅਰ ਭਗਵੰਤ ਕੀ ਏਕਤਾ ਕਉ ਪਰਤੀਤ ਕਰੈ। ਅਰ ਚਿਤ ਕਉ ਏਕਤਾ ਵਿਖੇ ਦ੍ਰਿੜ ਕ-
ਰੈ। ਅਰ ਏਕਤਾ ਕੀ ਦ੍ਰਿੜਤਾ ਕਾ ਇਹ ਲਛਣ ਹੈ। ਜੋ ਭਗਵੰਤ ਬਿਨਾ ਅਵਰ ਕਿਸੀ ਕਾ
ਭਰੋਸਾ ਨਾ ਕਰੈ। ਅਰ ਜੋ ਪੁਰਖ ਅਪਨੀ ਵਾਸ਼ਨਾ ਵਿਖੇ ਚਲਤਾ ਹੈ। ਜੋ ਵਾਸ਼ਨਾ ਹੀ ਉ-
ਸ ਕਾ ਭਗਵੰਤ ਹੈ। ਅਰ ਵਹੁ ਪੁਰਖ ਵਾਸ਼ਨਾ ਹੀ ਕਾ ਦਾਸ ਹੈ। ਜੋ ਜਿਸ ਪੁਰਖ ਨੇ ਇਉ
ਜਾਣਿਆ ਹੈ। ਜੋ ਏਕ ਹੈ। ਅਰ ਸਾਂਈ ਹੀ ਕੀ ਆਗਿਆ ਵਿਖੇ ਚਲਣਾ ਵਿਸ਼ੇਖ
ਹੈ। ਤਬ ਓਹੁ ਪੁਰਖ ਅਪਨੀ ਮੁਕਤਿ ਕੇ ਨਮਿਤ ਜਤਨ ਕਰਤਾ ਹੈ। ਅਰ ਜਗਤ ਕੇ ਹੀ
ਵਾਦ ਵਿਵਾਦ ਵਿਖੇ ਨਹੀਂ ਪਰਚਤਾ। ਅਰ ਚਉਥਾ ਪਰਦਾ ਜੋ ਪਾਪ ਕਹੇ ਥੇ। ਸੋ ਜੀਵ-
ਕਉ ਮਹਾਂ ਕਠਨ ਪਟਲ ਹੋਤਾ ਹੈ। ਕਾਹੇ ਤੇ ਜੋ ਜਿਸ ਪੁਰਖ ਕਾ ਸੁਭਾਵ ਪਾਪ ਕਰਮਹੁ
ਵਿਖੇ ਦ੍ਰਿੜ ਹੋਤਾ ਹੈ। ਤਬ ਉਸ ਕਾ ਰਿਦਾ ਅੰਧਕਾਰ ਕਰ ਕੇ ਮਲੀਨ ਹੋ ਜਾਤਾ ਹੈ। ਸੋ ਜਿਸ
ਕਾ ਰਿਦਾ ਮਲੀਨ ਹੂਆ। ਤਿਸ ਕਉ ਭਗਵੰਤ ਪ੍ਰਤਖ ਨਹੀਂ ਭਾਸਤਾ। ਤਾਂਤੇ ਅਸੁਧ ਜੀਵ
ਕਾ ਭੀ ਮਹਾਂ ਪਾਪ ਹੈ। ਅਰ ਸੁਧ ਜੀਵਕਾ ਕਰ ਕੇ ਰਿਦਾ ਐਸਾ ਉਜਲ ਹੋਤਾ ਹੈ। ਜੋ ਅ-
ਵਰ ਕਿਸੀ ਕਰਮਹੁ ਕਰ ਨਹੀਂ ਹੋਤਾ। ਇਸੀ ਕਾਰਨ ਕਰ ਤਪ ਕਾ ਮੂਲ ਇਹੀ ਹੈ। ਜੋ
ਅਸ਼ੁਧ ਅਹਾਰ ਕਾ ਤਿਆਗ ਕਰੈ। ਅਰ ਜੀਵਕਾ ਅਪਨੀ ਸੁਧ ਕਰੈ। ਅਰ ਜੋਈ
ਪੁਰਖ ਇਉ ਚਾਹੈ। ਜੋ ਜੈਸੇ ਸੁਭ ਕਰਤੱਤ ਸੰਤ ਜਨਹੁ ਨੇ ਵਰਨਨ ਕੀਏ ਹੈਂ। ਸੋ
ਕਰਤਤ ਕੀਏ ਬਿਨਾ ਮੁਝ ਕਉ ਖੁਲੈ ਗੁਹਜ ਭੇਦਾ। ਤਬ ਇਸ ਕਾ ਦ੍ਰਿਸ਼ਟਾਂਤ ਇਹ ਹੈ
। ਜੋ ਜੈਸੇ ਕੋਈ ਪੁਰਖ ਚਾਹੇ ਜੋ ਮੈ ਵਿਦਿਆ ਪੜੇ ਬਿਨਾ ਸ਼ਾਸਤ੍ਰ ਕੇ ਅਰਥ
ਕਾ ਵੇਤਾ ਹੋਵੋ। ਸੋ ਇਹ ਵਾਰਤਾ ਕਿਸੀ ਪ੍ਰਕਾਰ ਹੋ ਨਹੀ ਸਕਤੀ। ਤਾਂਤੇ ਜਿ-
ਸ ਪੁਰਖ ਨੇ ਚਾਰ ਪਰਦੇ ਦੂਰ ਕੀਏ ਹੈਂ। ਜੋ ਭਜਨ ਕਾ ਅਧਿਕਾਰੀ ਹੋਤਾ ਹੈ।

ਬਹੁੜ ਤਿਸਤੇ ਪੀਛੇ ਜਗਿਆਸੀ ਕਉ ਗੁਰਹੁ ਕੀ ਅਪੇਛਿਆ ਹੋਤੀ ਹੈ। ਕਾਹੇ ਤੇ ਜੋ ਗੁ-
ਰਹੁ ਬਿਨਾ ਇਸ ਜੀਵ ਕਉ ਧਰਮ ਕਾ ਮਾਰਗ ਨਹੀਂ ਖੁਲਤਾ। ਇਸ ਕਾਰਨ ਕਰਕੇ
ਜੋ ਭਗਵੰਤ ਕਾ ਮਾਰਗ ਅਤਿ ਗੁਹਜ ਹੈ। ਅਰ ਸੰਸਾਰ ਕੀ ਵਾਸ਼ਨਾ ਕਾ ਮਾਰਗ ਪ੍ਰ-
ਗਟ ਹੈ। ਬਹੁੜ ਸਾਚਾ ਮਾਰਗੁ ਏਕ ਹੈ। ਅਰ ਝੂਠੇ ਮਾਰਗ ਅਨੇਕ ਹੈਂ। ਤਾਂ ਤੇ ਨਿਰ-
ਸੰਦੇਹ ਪ੍ਰਸਿਧ ਹੈ। ਜੋ ਐਸਾ ਮਾਰਗ ਸਤਿਗੁਰਹੁ ਬਿਨਾ ਪ੍ਰਾਪਤਿ ਨਹੀ ਹੋਤਾ। ਸੋ
ਜਗਿਆਸੀ ਕਉ ਐਸਾ ਚਾਹੀਤਾ ਹੈ। ਜੋ ਜਬ ਸਤਿਗੁਰਹੁ ਸਾਥ ਮਿਲੈ। ਤਬ ਅਪ-
ਨਾ ਕਾਰਜ ਉਸ ਕਉ ਅਰਪੈ। ਅਰ ਅਪਨੀ ਬੁਧਿ ਕਾ ਤਿਆਗ ਕਰੈ। ਤਾਂ ਤੇ ਜਦ ਇ-
ਸ ਕਉ ਸੰਤ ਕੁਛ ਆਗਿਆ ਕਰੈ। ਅਰ ਇਸ ਕਉ ਕਛੁ ਸੰਸਾ ਆਵੈ। ਤਬ ਭੀ ਇਉਂ ਜ-
ਣੈ ਜੋ ਇਹ ਮੇਰੀ ਹੀ ਬੁਧਿ ਕੀ ਮਲੀਨਤਾ ਹੈ। ਅਰ ਮੇਰਾ ਕਲਿਆਣ ਸਤਿਗੁਰਹੁ ਕੀ
ਆਗਿਆ ਵਿਖੇ ਹੈ। ਅਰ ਜਬ ਇਸ ਕਉ ਬਹੁੜ ਸੰਸਾ ਆਵੈ। ਤਬ ਜੈਸੇ ਆਗੇ ਜਗਿ-
ਆਸੀਅਹੁ ਨੇ ਸਤਿਗੁਰਹੁ ਕੀ ਆਗਿਆ ਮਾਨੀ ਹੈ। ਅਰ ਅਪਨੀ ਬੁਧਿ ਕੇ ਸੰਸੇ ਕਉ
ਦੂਰ ਕੀਆ ਹੈ। ਸੋ ਤਿਸ ਕੇ ਵਚਨਹੁ ਕਰ ਸਿਮਰਨ ਕਰੈ। ਕਾਹੇ ਤੇ ਜੋ ਸੰਤ ਜਨਹੁ ਨੇ
ਐਸੇ ਭੇਦ ਕਉ ਬੁਝਿਆ ਹੈ। ਜੋ ਜਗਿਆਸੀ ਅਪਣੀ ਬੁਧਿ ਕਰਕੇ ਉਸ ਭੇਦ ਕਉ ਪਾ-
ਇ ਨਹੀ ਸਕਤਾ। ਜੈਸੇ ਜਾਲੀਨੂਸ ਬਡਾ ਵੈਦ ਹੈ। ਸੋ ਤਿਸ ਕੇ ਸਮੇ ਵਿਖੇ ਕਿਸੀ ਪੁਰਖ
ਕੇ ਦਾਹਨੇ ਹਾਥ ਕੀ ਅੰਗੁਰੀ ਕਉ ਪੀੜ ਹੂਈ ਥੀ। ਅਰ ਅਵਰ ਜੇਤੇ ਵੈਦ ਥੇ ਸੋ ਤਿਨ-
ਹੁ ਨੇ ਉਸ ਉਂਗਰੀ ਪਰ ਅਉਖਧ ਲਗਾਈ। ਪਰ ਵਹੁ ਪੀੜਾ ਦੂਰ ਨਹੀ ਭਈ। ਬਹੁੜ
ਜਾਲੀਨੂਸ ਨੇ ਉਸ ਕੇ ਬਾਵੇਂ ਕੰਧੇ ਪਰ ਅਉਖਧ ਲਗਾਇਆ। ਤਬ ਅਵਰ ਵੈਦੋਂ ਨੇ ਕ-
ਹਾ। ਜੋ ਉਂਗਲੀ ਪਰ ਪੀੜਾ ਹੋਵੈ। ਅਰ ਕੰਧੇ ਪਰ ਅਉਖਧ ਲਗਾਵੈ। ਜੋ ਇਹ ਕੈ-
ਸੀ ਸਿਆਣਪ ਹੈ। ਪਰ ਜਾਲੀਨੂਸ ਕੇ ਅਉਖਧ ਲਗਾਵਨੇ ਨਾਲ ਅੰਗੁਲੀ ਕਾ ਦਰਦ
ਦੂਰ ਹੋਤ ਭਇਆ। ਸੋ ਜਾਲੀਨੂਸ ਨੇ ਇਉਂ ਜਾਣਿਆ ਥਾ। ਜੋ ਇਸ ਉਂਗਲੀ ਕਉ ਨਾੜੀ
ਕੇ ਮੂਲ ਤੇ ਰੋਗ ਉਠਿਆ ਹੈ। ਅਰ ਸਭ ਨਾੜੀਆਂ ਅਰ ਪੀਠ ਅਰ ਸੀਸ ਤੇ ਨਿਕਸ ਕੇ
ਸਰੀਰ ਵਿਖੇ ਪਸਰਤੀਆਂ ਹੈਂ। ਅਰ ਬਾਵੇਂ ਓੜਕੀਆਂ ਨਾੜੀ ਦਾਹਨੇ ਕਉ ਜਾਤੀਆਂ ਹੈਂ।
ਅਰ ਇਸ ਭੇਦ ਕਉ ਅਵਰ ਵੈਦ ਕਉ ਅਵਰ ਵੈਦ ਸਮਝਤੇ ਨ ਥੇ। ਅਰ ਜਾਲੀਨੂਸ ਹੀ
ਜਾਨਤਾ ਥਾ। ਸੋ ਇਸ ਦ੍ਰਿਸ਼ਟਾਂਤ ਕਾ ਤਾਤਪਰਜ ਇਹ ਹੈ। ਜੋ ਕਿਸੀ ਪ੍ਰਕਾਰ ਜਗਿਆਸੀ
ਸਤਿਗੁਰਹੁ ਕੀ ਆਗਿਆ ਵਿਖੇ ਚਲੈ। ਅਰ ਅਪਨੀ ਉਕਤਿ ਅਰ ਸੰਸਾ ਨ ਲਿਆਵੈ।
ਅਰ ਏਕ ਅਵਰ ਸਾਂਈ ਲੋਕ ਨੇ ਭੀ ਕਹਾ ਹੈ। ਜੋ ਮੈ ਅਪਨੇ ਸਤਿਗੁਰਹੁ ਕੇ ਪਾਸ ਥਾ। ਤਬ
ਏਕ ਸੁਪਨਾ ਮੈਨੇ ਦੇਖਿਆ। ਸੋ ਵਹੁ ਸੁਪਨਾ ਮੈਨੇ ਸਤਿਗੁਰਹੁ ਕੇ ਆਗੇ ਕਹਾ। ਤਬ ਉ-

ਨਹੁ ਨੇ ਸੁਪਨਾ ਸੁਨ ਕਰ ਰਿਦੇ ਵਿਖੇ ਮੇਰੇ ਸਾਥ ਰੋਸ ਕੀਆ ਅਰ ਏਕ ਮਾਸ ਪਰਜੰਤ ਮੁਝ ਸਿਉ ਨ ਬੋਲੇ ਜੋ ਮੈਂ ਇਸ ਕਾ ਕਾਰਨ ਸਮਝਤਾ ਨ ਥਾ ਬਹੁੜ ਉਨਹੀ ਨੇ ਕਹਾ ਅਰ ਜੋ ਸੁਪਨਾ ਤੈਨੇ ਵਹੁ ਦੇਖਾ ਥਾ ਸੋ ਇਹ ਥਾ ਜੋ ਮੈਨੇ ਤੁਝ ਕਉ ਕੋਈ ਕਾਰਜ ਕਿਸ ਵਾਸਤੇ ਕ-ਰਾਵਤੇ ਹੋ ਤਬ ਮੈਨੇ ਜਾਨਿਆ ਜੋ ਜਬ ਜਾਗ੍ਰਤ ਵਿਖੇ ਮੇਰੀ ਆਗਿਆ ਮੇ ਤੁਝ ਕਉ ਸੰਸਾ ਨ ਹੋਤਾ ਤਬ ਤੂੰ ਸੁਪਨੇ ਵਿਖੇ ਭੀ ਸੰਸਾ ਨ ਲਿਆਵਤਾ ਤਾਂਤੇ ਮੈਨੇ ਤੁਝ ਕਉ ਸਿਖਾਵਨੇ ਕੇ ਨਮਿਤ ਰੋਸ ਕੀਆ ਥਾ ਸੋ ਜਬ ਇਸ ਪ੍ਰਕਾਰ ਜਗਿਆਸੀ ਸਤਿਗੁ-ਰੂ ਕੀ ਆਗਿਆ ਮਾਨਨੇ ਵਿਖੇ ਦ੍ਰਿੜ ਹੋਤਾ ਹੈ ਤਬ ਪ੍ਰਿਥਮੇ ਹੀ ਸਤਿਗੁਰ ਜਗਿ-ਆਸੀ ਕਉ ਕੋਟ ਵਿਖੈ ਇਸਥਤ ਕਰਤਾ ਹੈ ਕਾਹੇ ਤੇ ਜੋ ਜਗਿਆਸੀ ਕਉ ਕੋਈ ਵਿਘਨ ਨ ਲਾਗੈ ਜੋ ਵਹੁ ਕੋਟ ਇਹ ਹੈ ਜੋ ਏਕ ਮੋਨਾ ਅਰ ਦੂਸਰੀ ਖੁਦਿਆ ਅਰ ਤੀਸਰੀ ਇਕਾਂਤਾ ਚਉਥੀ ਜਾਗ੍ਰਤਾ ਸੋ ਇਹ ਚਾਰੇ ਉਸ ਕੋਟ ਕੀਆਂ ਦੀਵਾਰਾਂ ਹੈਂ ਕਾਹੇ ਤੇ ਜੋ ਖੁਧਿਆ ਕਰ ਕੇ ਭੋਗਹੁ ਕਾ ਬਲ ਖੀਣ ਹੋਤਾ ਹੈ ਅਰ ਜਾਗ੍ਰਤ ਕਰ ਕੇ ਰਿਦਾ ਉਜ-ਲ ਹੋਤਾ ਹੈ ਅਰ ਮੋਨ ਕਰ ਕੇ ਵਾਦ ਵਿਵਾਦ ਕੀ ਵਿਖੇਪਤਾ ਦੂਰ ਹੋਤੀ ਹੈ ਅਰ ਏਕ-ਤਾ ਕਰ ਕੇ ਜਗਤ ਕੇ ਮਿਲਾਪ ਕਾ ਕੁਸੰਗ ਅਰ ਅੰਧੇਰਾ ਦੂਰ ਹੋਤਾ ਹੈ ਅਰ ਨੇਤ੍ਰ ਅ-ਰ ਸ੍ਰਵਣ ਭੀ ਰੋਕੇ ਜਾਤੇ ਹੈਂ ਇਸੀ ਪਰ ਸੁਹੇਲ ਸਾਂਈ ਲੋਕ ਨੇ ਭੀ ਕਹਾ ਹੈ ਜੋ ਜੋ ਆਰੇ ਸੰਤ ਜਨ ਹੂਏ ਹੈਂ ਸੋ ਇਨਹੁ ਚਾਰੋਂ ਲਛਣਾਹੁ ਕਰ ਹੂਏ ਹੈਂ ਸੋ ਜਬ ਜਗਿਆਸੀ ਅ-ਸਥੂਲ ਪਦਾਰਥ ਵਿਖੇ ਪਸਰਨੇ ਤੇ ਸੁਕਾਚਿਆ ਤਬ ਆਗੈ ਸੂਖਮ ਮਾਰਗ ਵਿਖੇ ਚਲਨੇ ਲਾਗਤਾ ਹੈ ਸੋ ਸੂਖਮ ਮਾਰਗ ਕੀ ਆਦਿ ਇਹ ਹੈ ਜੋ ਉਸ ਮਾਰਗ ਵਿਖੇ ਕਠਨ ਘਾਟੀਆਂ ਹੈਂ ਸੋ ਪ੍ਰਿਥਮੇ ਤਿਨ ਕਉ ਕਾਟਤਾ ਹੈ ਅਰ ਚਿਤ ਵਿਖੇ ਜੇਤੇ ਮਲੀਨ ਸੁਭਾਵ ਹੈਂ ਸੋਈ ਕਠਨ ਘਾਟੀਆਂ ਹੈਂ ਜੈਸੇ ਧਨ ਕੀ ਤ੍ਰਿਸ਼ਨਾ ਅਰੁ ਮਾਨ ਕੀ ਅਰੁ ਵਾਸਨਾ ਭੋਗਹੁ ਕੀ ਅਰ ਲੋਭਾ ਅਰ ਅਭਿਮਾਨਾ ਅਵਰ ਇਸ ਕੀ ਨਿਆਂਈ ਜੋ ਮਲੀ-ਨ ਸੁਭਾਵ ਹੈ ਸੋ ਸਰਬ ਅਸ਼ੁਭ ਕਰਤਬਹੁ ਕਾ ਬੀਜ ਹੈ ਤਾਂਤੇ ਇਨ ਕਉ ਦੂਰ ਕੀਆ ਚਾਹੀਤਾ ਹੈ ਜੋ ਅਸਥੂਲਤਾ ਵਿਖੇ ਇਨਹੁ ਕਰ ਪਰਤਾ ਹੈ ਜੋ ਪ੍ਰਥਮੇ ਜਬ ਇਨ ਕਉ ਦੂਰ ਕਰੈ ਤਬ ਰਿਦਾ ਸੁਧ ਹੋਵੈ ਤਾਂਤੇ ਸੰਪੂਰਨ ਅਸ਼ੁਭ ਵਾਸਨਾ ਕਉ ਨਾਸ ਕਰੈ ਅਰ ਜਿਸ ਪ੍ਰਕਾਰ ਪੁਰਖਾਰਥ ਕਰੈ ਕਾਹੇ ਤੇ ਜੋ ਸਰਬ ਜੀਵਹੁ ਕਾ ਅਧਿਕਾਰ ਭਿੰਨ ਭਿੰਨ ਹੋਤਾ ਹੈ ਅਰ ਅਪਨੇ ਅਧਿਕਾਰ ਕਉ ਇਹ ਪੁਰਖ ਆਪ ਕਰ ਪਛਾਣ ਨਹੀ ਸ-ਕਤਾ ਤਾਂਤੇ ਸਤਿਗੁਰੂ ਹੀ ਕੀ ਆਗਿਆ ਕਰ ਰਿਦ ਸੁਧ ਕਰੈ ਬਹੁੜ ਜਬ ਰਿਦਾ ਭੂਮੀ ਧਰਤੀ ਸੁਧ ਹੂਆ ਤਬ ਉਸ ਵਿਖੇ ਬੀਜ ਬੋਵੈ ਸੋ ਬੀਜ ਸਾਂਈ ਕਾ ਭਜਨ ਹੈ ਪ੍ਰਥਮੇ ਜਬ ਆਨ

ਸੰਕਲਪਹੁ ਤੇ ਰਹਿਤ ਹੂਆ। ਤਬ ਇਕਾਂਤ ਠੌਰ ਵਿਖੇ ਬੈਠਾ ਅਰ ਸਦੀਵ ਭਗਵੰਤ ਕਾ ਨਾਮ ਮਨ ਅਰ ਜ਼ਿਹਵਾ ਸਾਥ ਕਹੈ। ਬਹੁੜ ਤਿਸ ਤੇ ਪੀਛੇ ਜਿਹਵਾ ਕਾ ਬੋਲਨਾ ਠ-ਹਰ ਜਾਤਾ ਹੈ ਅਰ ਵਹੁ ਭਜਨ ਮਨ ਹੀ ਵਿਖੇ ਫੁਰਨੇ ਲਾਗਤਾ ਹੈ। ਬਹੁੜ ਮਨ ਭੀ ਠਹਰ ਜਾਤਾ ਹੈ। ਭਗਵੰਤ ਕੇ ਨਾਮ ਕਾ ਅਰਥ ਰਿਦੇ ਵਿਖੇ ਪ੍ਰਬਲ ਹੋਤਾ ਹੈ ਅਰ ਅਰਥ ਕਾ ਰੂਪ ਇਹ ਹੈ ਜੋ ਜਿਸ ਵਿਖੇ ਬਚਨ ਅਰ ਬਾਣੀ ਨਹੀਂ ਪਹੁੰਚਤੀ। ਕਾਹੇ ਤੇ ਜੋ ਮਨ ਵਿਖੇ ਨਾਮ ਕਾ ਸਿਮਰਨਾ ਭੀ ਬਾਣੀ ਅਰ ਅਛਰਹੁ ਕਰ ਹੋਤਾ ਹੈ ਜੋ ਬਾਣੀ ਅਰ ਅਛਰ ਅਰਥ ਰੂਪੀ ਫਲ ਕੀ ਤੁਚਾ ਹੈ। ਤਾਂਤੇ ਚਾਹੀਐ ਜੋ ਨਾਮ ਕਾ ਅਰਥ ਹੀ ਰਿਦੇ ਵਿਖੇ ਇਸਥਿਤ ਹੋਵੈ। ਜੋ ਐਸਾ ਦ੍ਰਿੜ ਹੋਵੈ ਜੋ ਉਸ ਵਿਖੇ ਮਨ ਕਉ ਜਤਨ ਨ ਭਾਸੇ। ਅਰ ਅਰਥ ਰੂਪੀ ਕਮਲਹੁ ਪਰ ਮਨ ਰੂਪੀ ਭਵਰ ਹੋਵੈ। ਅਰਥ ਇਹ ਜੋ ਜਤਨ ਕਰ ਭੀ ਉਸ ਤੇ ਦੂਰ ਨ ਹੋਵੈ। ਜੈਸੇ ਸਿਬਲੀ ਸਾਂਈ ਲੋਕ ਨੇ ਅਪਨੇ ਜਗਿ-ਆਸੀ ਕਉ ਕਹਾ ਥਾ ਜੋ ਜਬ ਤੂੰ ਮੇਰੇ ਪਾਸ ਆਵਹਿ ਅਰ ਤੇਰੇ ਰਿਦੇ ਵਿਖੇ ਭਗ-ਵੰਤ ਬਿਨਾ ਅਵਰ ਸੰਕਲਪ ਫੁਰੈ। ਤਬ ਤੇਰਾ ਆਵਣਾ ਬਿਅਰਥ ਹੋਵੇਗਾ। ਤਾਂਤੇ ਜਬ ਜਗਿਆਸੀ ਨੇ ਸੰਕਲਪ ਰੂਪੀ ਕੰਟਕਹੁ ਤੇ ਰਿਦੇ ਰੂਪੀ ਧਰਤੀ ਕਉ ਸੁਧ ਕੀ-ਆ ਅਰ ਨਾਮ ਰੂਪੀ ਬੀਜ ਕਉ ਇਸ ਵਿਖੇ ਬੀਜਿਆ। ਤਬ ਆਗੇ ਇਸ ਕੇ ਕਰਤ-ਤ ਕਾ ਬਲ ਨਹੀਂ ਚਲਤਾ। ਤਾਂਤੇ ਭਗਵੰਤ ਕੀ ਦਇਆ ਕਾ ਆਸਰਾ ਕਰੈ ਅਰ ਇਉਂ ਜਾ-ਨੈ ਜੋ ਦੇਖੀਐ ਇਸ ਬੀਜ ਕਾ ਫਲ ਕੈਸਾ ਹੋਵੇਗਾ ਅਰ ਅਧਿਕ ਤੌ ਇਉਂ ਹੈ ਜੋ ਐਸਾ ਬੀਜ ਅਰਥ ਨਹੀ ਹੋਤਾ ਇਸੀ ਪਰ ਸਾਂਈ ਨੇ ਭੀ ਕਹਾ ਹੈ ਜੋ ਕੋਈ ਪੁ-ਰਖ ਪਰਲੋਕ ਕਉ ਸੁਖ ਕਾ ਬੀਜ ਬੀਜਤਾ ਹੈ। ਤਿਸ ਕਉ ਮੈਂ ਨਿਰਸੰਦੇਹ ਅਧਿਕ ਫਲ ਦੇਤਾ ਹੂੰ। ਅਰ ਜਬ ਜਗਿਆਸੀ ਇਸ ਅਵਸਥਾ ਕਉ ਪਾਵਤਾ ਹੈ। ਤਬ ਅਕਸ-ਮਾਤ ਕਬਹੂੰ ਐਸੇ ਭੀ ਹੋਤਾ ਹੈ ਜੋ ਭਗਵੰਤ ਕੀ ਮਾਇਆ ਕਰ ਕੇ ਇਸ ਕੇ ਰਿਦੇ ਵਿਖੇ ਤੂ-ਠੇ ਸੰਕਲਪ ਆਨ ਫੁਰਤੇ ਹੈਂ ਅਰ ਕਿਸੀ ਕਉ ਨਹੀਂ ਭੀ ਫੁਰਤੇ। ਪਰ ਜਿਸ ਕਾ ਰਿਦਾ ਸੁਧ ਹੋਤਾ ਹੈ। ਤਿਸ ਕਉ ਦੇਵਤਿਅਹੁ ਅਰ ਈਸਰਹੁ ਕਾ ਰੂਪ ਪ੍ਰਤਖ ਭਾਸਨੇ ਲਾਗ-ਤਾ ਹੈ ਅਥਵਾ ਸੁਪਨੇ ਅਥਵਾ ਧਿਆਨ ਵਿਖੇ ਉਨ ਕੀ ਸੁੰਦਰਤਾਈ ਕਉ ਦੇਖਤਾ ਹੈ। ਬਹੁੜ ਐਸੀਆਂ ਅਵਸਥਾ ਪ੍ਰਗਟ ਹੋਤੀਆਂ ਹੈਂ ਜੋ ਉਨ ਕਾ ਵਿਖਿਆਨ ਨਹੀਂ ਕੀ-ਆ ਜਾਤਾ ਅਰ ਇਨ ਕੇ ਵਿਖਿਆਨ ਕਰਨੇ ਵਿਖੇ ਕਛੁ ਲਾਭ ਭੀ ਨਹੀਂ ਸਿਧ ਹੋਤਾ ਕਾਹੇ ਤੇ ਜੋ ਧਰਮ ਕੇ ਮਾਰਗ ਵਿਖੇ ਚਲਨੇ ਕਰ ਕਲਿਆਣ ਹੋਤਾ ਹੈ ਅਰ ਮਾਰੇ ਮਾਰ-ਗ ਕੀ ਵਾਰਤਾ ਕਰ ਕੇ ਅਸਥਾਨ ਕਉ ਪਹੁੰਚ ਨਹੀ ਸਕਤਾ। ਤਾਂਤੇ ਜਗਿਆਸੀ ਕੀ

ਭਲਾਈ ਇਸ ਵਿਖੇ ਹੋਤੀ ਹੈ। ਜੋ ਇਸ ਅਵਸਥਾ ਕੇ ਈਸ੍ਰਰਜ ਕਉ ਆਗੇ ਹੀ ਸ੍ਵਣ
ਕਰੈ। ਕਾਹੇ ਤੇ ਜੋ ਈਸ੍ਰਰਜ ਹੂ ਕੀ ਆਸਾ ਕਰਕੇ ਭੀ ਵਿਖੇ ਪਤਾ ਕਉ ਭੀ ਪਾਤਿ ਹੋਤਾ ਹੈ
ਤਾਂਤੇ ਮੇਰੇ ਕਹਨੇ ਕਾ ਪ੍ਰੋਜਨ ਇਹ ਹੈ। ਜੋ ਜਗਿਆਸੀ ਕਉ ਐਸੀ ਅਵਸਥਾ ਵਿਖੇ ਸੰ-
ਸਾ ਨ ਹੋਵੈ। ਕਾਹੇ ਤੇ ਜੋ ਬਹੁਤੇ ਪੰਡਿਤ ਭੀ ਐਸੇ ਹੋਤੇ ਹੈਂ। ਜੋ ਉਸ ਕੀ ਇਸ ਅਵਸਥਾ ਕੇ
ਪ੍ਰਾਪਤਿ ਹੋਣੇ ਵਿਖੇ ਪਰਤੀਤ ਨਹੀ ਹੋਤੀ। ਤਾਂਤੇ ਜਿਸ ਅਵਸਥਾ ਕਾ ਵਿਖਿਆਨ ਮੈਂ-
ਨੇ ਕੀਆ ਹੈ। ਸੋ ਜਗਿਆਸੀ ਕਉ ਇਸ ਵਿਖੇ ਦ੍ਰਿੜ੍ਹ ਪਰਤੀਤ ਚਾਹੀਐ। ॥

ਇਤਿ ਪ੍ਰਿਥਮ ਸਰਗ ਸਪੂਰਨ ਹੂਆ। ੯॥ ॥ਅਥ ਦੂਸਰੇ ਸਰ-
ਗ ਵਿਖੇ ਅਤਿ ਅਹਾਰ ਅਰੁ ਕਾਮ ਕੀ ਨਿਖੇਧ ਵਰਨਨਨ ਹੋਵੇਗੀ। ॥

ਤਾਂਤੇ ਜਾਣ ਤੂੰ ਜੋ ਇਹ ਉਦਰ ਭੀ ਸਰੋਵਰ ਕੀ ਨਿਆਂਈ ਹੈ। ਅਰਥ ਇਹ ਜੋ ਜੈਸੇ ਸਰੋ-
ਵਰ ਤੇ ਪਰਵਾਹ ਨਿਕਸਤੇ ਹੈਂ। ਤੈਸੇ ਹੀ ਉਦਰ ਕੀ ਪੁਸ੍ਟਤਾ ਕਰਕੇ ਸਰਬ ਇੰਦ੍ਰੀਆਂ ਕੋ
ਬਲ ਪਹੁੰਚਤਾ ਹੈ। ਤਾਂਤੇ ਅਪਨੇ ਅਪਣੇ ਵਿਖੇ ਕੋ ਗ੍ਰਹਣ ਕਰਤੀਆਂ ਹੈਂ। ਇਸ ਕਰ-
ਕੇ ਪਰਸਿਧ ਹੂਆ। ਜੋ ਸਰਬ ਜੀਵਹੁ ਪਰ ਅਹਾਰ ਕੀ ਵਿਖ ਅਤਿ ਪ੍ਰਬਲ ਹੈਂ। ਅਰੁ ਪ੍ਰ-
ਬਲਤਾ ਇਸ ਕੀ ਇਹ ਹੈ। ਜੋ ਜਬ ਉਦਰ ਪੁਸ੍ਟਤਾ ਹੈ। ਤਬ ਕਾਮ ਕੀ ਅਭਿਲਾਖਾ ਉਤਪ-
ਤਿ ਹੋਤੀ ਹੈ। ਅਰ ਕਾਮ ਕੀ ਅਭਿਲਾਖਾ ਤਬ ਪੂਰਨ ਹੋਤੀ ਹੈ। ਜਬ ਧਨ ਕਾ ਸੰਗ੍ਰਹ ਹੋਤ
ਹੈ। ਬਹੁਤ੍ਰ ਧੰਨ ਕੀ ਉਤਪਤਿ ਪਾਪਹੁ ਕਰ ਹੋਤੀ ਹੈ। ਅਰ ਧਨ ਕੀ ਉਤਪਤਿ ਕੇ ਨਮਿ-
ਤ ਈਰਖਾ ਅਰ ਵੈਰ ਭਾਵਾ। ਅਰ ਕ੍ਰੋਧ ਅਰ ਕਪਟ ਅਰ ਅਭਿਮਾਨ ਆਦਿਕ ਅਵ-
ਗੁਣ ਉਪਜਤੇ ਹੈਂ। ਤਾਂਤੇ ਅਹਾਰ ਕੀ ਅਧਿਕਤਾ ਵਿਖੇ ਅਸਕਤ ਹੋਨਾ ਸਰਬ ਪਾਪਹੁ ਕਾ
ਮੂਲ ਹੈ। ਅਰ ਅਹਾਰ ਕਾ ਸੰਜਮ ਕਰਨਾ। ਸਰਬ ਸੁਭ ਗੁਣਹੁ ਕਾ ਬੀਜ ਹੈ ਸੋ ਮੈਂ ਭਿੰਨ
ਭਿੰਨ ਕਰਕੇ ਉਨ ਕਾ ਵਿਖਿਆਨ ਕਰੋਂਗਾ। ੧॥ ॥ਅਥ ਪ੍ਰਗਟ ਕਰਨੀ ਉਸਤਤਿ
ਅਹਾਰ ਕੇ ਸੰਜਮ ਕੀ। ॥ਇਸੀ ਪਰ ਮਹਾਂਪੁਰਖ ਨੇ ਕਹਾ ਹੈ। ਜੋ ਭੂਖ ਅਰ ਤ੍ਰਿਖ
ਕਉ ਅੰਗੀਕਾਰ ਕਰਕੇ ਅਪਨੇ ਮਨ ਸਾਥ ਜੁਧ ਕਰੋ। ਤਬ ਉਤਮ ਫਲ ਕਉ ਪ੍ਰਾਪਤ ਹੋਵ-
ਹੁਗੇ। ਅਰ ਭਗਵੰਤ ਕੇ ਨਿਕਟ ਸੰਜਮ ਕੇ ਸਮਾਨ ਅਵਰ ਕਰਤਤ ਵਿਸ਼ੇਖ ਕੋਈ ਨਹੀਂ।
ਤਾਂਤੇ ਜੋ ਪੁਰਖ ਅਪਨੇ ਉਦਰ ਕਉ ਅਤਿ ਅੰਤਕ ਪੁਸ੍ਟ ਕਰਤਾ ਹੈ। ਸੋ ਤਿਸ ਕਉ ਸੁਖ
ਮ ਦੇਸ ਕੀ ਓਰ ਮਾਰਗ ਨਹੀ ਖੁਲਤਾ। ਅਰ ਕਿਸੀ ਨੇ ਮਹਾਂਪੁਰਖ ਤੇ ਪੂਛਿਆ ਥਾ।
ਜੋ ਉਤਮ ਪੁਰਖ ਕਉਣ ਹੈਂ। ਤਬ ਉਨਹੁ ਨੇ ਕਹਾ ਜੋ ਜਿਸ ਪੁਰਖ ਕਾ ਆਹਾਰ ਸੰਜਮ
ਸਹਤ ਹੋਵੈ। ਅਰ ਵਚਨ ਭੀ ਸੰਜਮ ਕਾ ਹੋਵੈ। ਅਰ ਨਗਨਤਾ ਕੇ ਢਕਨੇ ਮਾਤ੍ਰ ਵਸ-
ਤ੍ਰ ਪਹਰੈ। ਅਰ ਇਸ ਹੀ ਪਰ ਸੰਤੁਸ੍ਟ ਹੈ। ਸੋ ਵਹੁ ਮਾਨੁਖ ਮਹਾਂ ਉਤਮ ਕਹੀਤਾ ਹੈ।

ਬਹੁੜ੍ਹ ਇਉਂ ਭੀ ਕਹਾ ਹੈ ਜੋ ਅਹਾਰ ਅਰ ਵਸਤ੍ਰਹੁ ਕਉ ਸੰਜਮ ਸਹਤ ਅੰਗੀਕਾਰ ਕਰਨਾ ਭੀ ਮਹਾਂ ਪੁਰਖਹੁ ਕਾ ਲਛਨ ਹੈ। ਅਰ ਇਉਂ ਭੀ ਕਹਾ ਹੈ ਅਰ ਜਿਨ ਪੁਰਖਹੁ ਕਾ ਅਹਾਰ ਸੰਜਮ ਸਹਤ ਹੈ। ਅਰ ਰਿਦਾ ਭੀ ਵਿਚਾਰ ਕੇ ਅਭਿਆਸ ਵਿਖੇ ਦ੍ਰਿੜ੍ਹ ਹੋਵੈ। ਸੋ ਭਗਵੰਤ ਕਾ ਪ੍ਰੀਤਮ ਹੈ। ਅਰ ਜਿਸ ਮਨੁਖ ਕਾ ਆਹਾਰ ਅਰ ਨਿਦ੍ਰਾ ਮ੍ਰਿਜਾਦਾ ਤੇ ਅਧਿਕ ਹੈ। ਸੋ ਭਗਵੰਤ ਤੇ ਬੇਮੁਖ ਰਹਤਾ ਹੈ। ਅਰ ਇਉਂ ਭੀ ਕਹਾ ਹੈ ਜੋ ਅਪਨੇ ਰਿਦੇ ਕੋ ਮਿਰਤਕ ਨ ਕਰਹੁ। ਜੋ ਅਹਾਰ ਕੀ ਅਧਿਕਤਾ ਕਰਕੇ ਰਿਦਾ ਮਿਰਤਕ ਹੋ ਜਾਤਾ ਹੈ। ਜੈਸੇ ਅਧਿਕ ਜਲ ਕਰਕੇ ਖੇਤੀ ਮਿਰਤਕ ਹੋ ਜਾਤੀ ਹੈ। ਤਾਂ ਤੇ ਸਰੀਰ ਕੇ ਨਿਰਬਾਹ ਨਮਿਤ ਅਲਪ ਮਾਤ੍ਰ ਹੀ ਅਹਾਰ ਸੁਖਦਾਇਕ ਹੋਤਾ ਹੈ। ਅਰ ਅਧਿਕ ਅਹਾਰਹੁ ਕੀ ਤ੍ਰਿਸ਼ਨਾ ਕਰਕੇ ਨਾਨਾ ਪ੍ਰਕਾਰ ਕੀ ਮਲਨਤਾ ਉਪਜਤੀ ਹੈ। ਤਾਂ ਤੇ ਚਾਹੀਐ ਜੋ ਇਤਨਾ ਹੀ ਅਹਾਰ ਕਰਨਾ ਪਰਮਾਣ ਹੈ। ਜੋ ਜਿਸ ਵਿਖੇ ਜਲ ਅਰ ਸੁਵਾਸਾ ਅਰ ਭਜਨ ਕਾ ਅਵਿਕਾਸ਼ ਰੋਕਿਆ ਨ ਜਾਵੈ। ਇਸੀ ਪਰ ਮੋਹਤਬ ਈਸਾ ਨੇ ਭੀ ਕਹਾ ਹੈ। ਜੋ ਜਬ ਤੁਮ ਅਪਨੇ ਸਰੀਰ ਕਉ ਭੁਖਾ ਅਰ ਨਗਨ ਰਾਖਹੁ। ਤਬ ਨਿਰਸੰਦੇਹ ਭਗਵੰਤ ਕੇ ਦਰਸਨ ਕੋ ਪ੍ਰਾਪਤ ਹੋਵਹੁਗੇ। ਅਰ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਜੈਸੇ ਸਰੀਰ ਕੇ ਸਰਬ ਅੰਗਹੁ ਵਿਖੇ ਰੁਧਰ ਭਰਪੂਰ ਹੈ। ਤੈਸੇ ਹੀ ਸਰਬ ਸਰੀਰ ਵਿਖੇ ਮਨ ਕੀ ਮਨ ਕੀ ਚਪਲਤਾ ਭੀ ਭੀ ਵਿਆਪ ਰਹੀ ਹੈ। ਤਾਂ ਤੇ ਭੁਖ ਕਰਕੇ ਚਪਲਤਾ ਕੇ ਮਾਰਗ ਕਉ ਰੋਕਹੁ। ਤਬ ਸੁਭਾਵਕ ਹੀ ਮਨ ਕਾ ਨਿਗ੍ਰਹ ਹੋਵੈ। ਅਰ ਫੁਜੈਲ ਸਾਂਈ ਲੋਕ ਨੇ ਭੀ ਕਹਾ ਹੈ ਜੋ ਮਤ ਤੂ ਮਕੇ ਕਦਾਚਿਤ ਐਸੀ ਭੀ ਹੋਵੈ ਜੋ ਭੂਖਾ ਰਹੂੰਗਾ। ਜੋ ਇਹ ਅਜੋਗ ਹੈ ਕਾਹੇ ਤੇ ਜੋ ਵਹੁ ਮਹਾਰਾਜ ਤੋ ਭੁਖ ਤਉ ਅਪਮਾਨ ਅਪਨੇ ਪ੍ਰੀਤਮਹੁ ਕਉ ਦੇਤਾ ਹੈ। ਅਥਵਾ ਐਸੇ ਦੁਖ ਜਾਗਿਆਸੀ ਜਨਹੁ ਪਰ ਭੇਜਤਾ ਹੈ। ਤਾਂ ਤੇ ਤੁਝ ਜੈਸੇ ਅਭਾਗੀ ਜੀਵ ਕੋ ਇਸ ਪਦ ਕੀ ਪ੍ਰਾਪਤਿ ਕਬ ਹੋਤੀ ਹੈ। ਤਾਤਪਰਜ ਇਹ ਜੋ ਸਰਬ ਸੰਤਹੁ ਨੇ ਵਿਚਾਰ ਕਰਕੇ ਦੇਖਿਆ ਹੈ। ਅਰ ਇਹੀ ਨਿਸਚਾ ਕੀਆ ਹੈ। ਜੋ ਇਸ ਲੋਕ ਪਰਲੋਕ ਵਿਖੇ ਸੰਜਮ ਕੇ ਸਮਾਨ ਸੁਖਦਾਇਕ ਪਦਾਰਥ ਕੋਊ ਨਹੀਂ। ੧॥

॥ਅਬ ਪ੍ਰਗਟ ਕਰਨਾ ਲਾਭ ਸੰਜਮ ਕੇ। ॥

ਤਾਂ ਤੇ ਜਾਣ ਤੂੰ ਜੋ ਜੈਸੇ ਅਉਖਧ ਕੀ ਕਟਕਤਾ ਹੀ ਔਖਧ ਕਾ ਲਾਭ ਨਹੀ ਕਹੀਤਾ। ਤੈਸੇ ਹੀ ਸੰਜਮ ਵਿਖੇ ਜੋ ਸਰੀਰ ਕਉ ਕਸ਼ਟ ਹੋਤਾ ਹੈ। ਸੋ ਵਹੀ ਕਸ਼ਟਤਾ ਹੀ ਲਾਭ ਨਹੀਂ। ਤਾਂ ਤੇ ਆਹਾਰ ਕੇ ਸੰਜਮ ਵਿਖੇ ਦਸ ਲਾਭ ਪ੍ਰਸਿਧ ਹੈ। ਜੋ ਪ੍ਰਿਥਮ ਲਾਭ ਹੈ। ਹੈ। ਜੋ ਸੰਜਮ ਕਰਕੈ ਰਿਦਾ ਸੁਧ ਅਰ ਉਜਲ ਹੋਤਾ ਹੈ। ਅਰੁ ਅਹਾਰ ਕੀ ਪੁਸ਼ਟਤਾ ਕਰਕੇ ਰਿਦਾ ਅੰਧ ਹੋ ਜਾਤਾ ਹੈ। ਅਰ ਜਬ ਵਹੁ ਰ ਕਰਨੈ ਲਾਗਤਾ ਹੈ। ਤਉ ਐਸੀ ਵਿਖੇਪ

ਤਾ ਕਉ ਪ੍ਰਾਪਤਿ ਹੋਤਾ ਹੈ। ਜੋ ਬੁਧੀ ਆਵਰੀ ਜਾਤੀ ਹੈ। ਇਸੀ ਪਰ ਮਹਾਂ ਪੁਰਖ ਨੇ
ਭੀ ਕਹਾ ਹੈ। ਜੋ ਆਪਨੇ ਰਿਦੇ ਕਉ ਪ੍ਰੀਤਿ ਅਰ ਮੋਨ ਕਰਕੇ ਸੁਰਜੀਤ ਕਰੋ। ਅਰ ਸੰ-
ਜਮ ਸਹਿਤ ਸੁਧ ਕਰੋ। ਅਰ ਇਉ ਭੀ ਕਹਾ ਹੈ। ਜੋ ਸੰਜਮੀ ਪੁਰਖ ਕਾ ਰਿਦਾ ਉਜਲ
ਹੋਤਾ ਹੈ। ਅਰ ਵੀਚਾਰ ਕੀ ਬ੍ਰਿਧਤਾ ਹੋਤੀ ਹੈ। ਇਸੀ ਪਰ ਸਿਬਲੀ ਸਾਂਈ ਲੋਕ ਨੇ ਭੀ
ਕਹਾ ਹੈ। ਜੋ ਜਿਸ ਦਿਨ ਆਹਾਰ ਕਾ ਮੈ ਸੰਜਮ ਕਰਤਾ ਹੂੰ। ਤਬ ਮੇਰੇ ਰਿਦੇ ਵਿਖੇ ਅਵਸ਼
ਮੇਵ ਨਉਤਨ ਵੀਚਾਰ ਅਰ ਨਿਰਭੈ ਕੀ ਜੁਗਤਿ ਖੁਲਤੀ ਹੈ। ਬਹੁੜ ਦੂਸਰਾ ਲਾਭ-
ਇਹ ਹੈ। ਜੋ ਸੰਜਮ ਕਰਕੇ ਭਜਨ ਅਰ ਅਰਦਾਸ ਕੇ ਰਹਸੁ ਕਉ ਪਾਵਤਾ ਹੈ। ਅਰੁ
ਆਹਾਰ ਕੀ ਪੁਸ਼ਟਤਾ ਕਰਕੇ ਰਿਦਾ ਕਠਉਰ ਹੋ ਜਾਤਾ ਹੈ। ਤਾਂਤੇ ਜਦਪ ਕਛੁ ਭਜਨ ਭੀ
ਕਰਤਾ ਹੈ। ਤਉ ਭੀ ਰਿਦੇ ਵਿਖੇ ਉਸ ਕਾ ਰਸੁ ਨਹੀਂ ਪ੍ਰਗਟਤਾ। ਇਸੀ ਪਰ ਜੁਨੈਦ
ਸਾਂਈ ਲੋਕ ਨੇ ਭੀ ਕਹਾ ਹੈ। ਜੋ ਜਿਸ ਕਾ ਉਦਰ ਆਹਾਰ ਸਾਥ ਭਰਪੂਰ ਹੋਤਾ ਹੈ।
ਤਿਸ ਕਉ ਭਜਨ ਅਰ ਅਰਦਾਸ ਕਾ ਰਹਸੁ ਪ੍ਰਾਪਤਿ ਨਹੀ ਹੋਤਾ। ਬਹੁੜ ਤੀਸਰਾ ਲਾ-
ਭੁ ਇਹੁ ਹੈ। ਜੋ ਸੰਜਮ ਕਰਕੇ ਦੀਨਤਾ ਅਰ ਨਿੰਮਰਤਾ ਉਪਜਤੀ ਹੈ। ਅਰ ਅਹਾਰ-
ਕੀ ਪੁਸ਼ਟਤਾ ਕਰਕੇ ਅਚੇਤਤਾ ਅਰ ਪ੍ਰਮਾਦ ਬਢਤਾ ਹੈ। ਜੋ ਪਰਮਾਦ ਹੀ ਨਰਕ ਕਾ
ਦੁਆਰੁ ਹੈ। ਕਾਹੇਤੇ ਜੋ ਜਬ ਲਗ ਇਹ ਪੁਰਖ ਆਪ ਕਉ ਅਧੀਨ ਅਰ ਦੀਨ ਨ ਦੇਖੈ।
ਤਬ ਲਗ ਭਗਵੰਤ ਕੀ ਸਮਰਥਤਾ ਅਰ ਪੂਰਨਤਾ ਕਛੁ ਨਹੀਂ ਪਛਾਣਤਾ। ਇਸੀ ਪ-
ਰ ਏਕ ਵਾਰਤਾ ਹੈ। ਜੋ ਜਬ ਮਹਾਂ ਪੁਰਖ ਕਉ ਭਗਵੰਤ ਕੀ ਓਰ ਤੇ ਸਰਬ ਪ੍ਰਿਥਵੀ ਕੇ ਖ-
ਜਾਨੇ ਸਮਰਪਣ ਕੀਏ। ਅਰ ਇਸ ਪ੍ਰਕਾਰ ਆਗਿਆ ਹੂਈ ਜੋ ਇਨ ਕਉ ਤੁਮ ਅੰਗੀ
ਕਾਰ ਕਰਹੁ। ਤਬ ਮਹਾਂ ਪੁਰਖ ਨੇ ਕਹਾ ਜੋ ਮੁਝ ਕਉ ਇਨਹੁ ਪਦਾਰਥਹੁ ਕੀ ਅਭਿਲ
ਖਾ ਕਛੁ ਨਹੀਂ। ਅਰੁ ਮੈਂ ਇਹ ਚਾਹਤਾ ਹੂੰ ਜੋ ਕਬਹੂੰ ਅਹਾਰ ਕੀ ਪ੍ਰਾਪਤਿ ਹੋਵੈ। ਅਰ ਕ-
ਬਹੂੰ ਭੂਖਾ ਹੀ ਰਹਉ ਤਉ ਭਲਾ ਹੈ। ਕਾਹੇਤੇ ਜੋ ਭੂਖ ਵਿਖੇ ਧੀਰਜ ਅਰ ਸਹਣ ਸੀਲ
ਤਾ ਕਰੂੰਗਾ। ਅਰ ਜਬ ਅਹਾਰ ਕੀ ਪ੍ਰਾਪਤਿ ਹੋਵੇਗੀ। ਤਬ ਤੇਰੇ ਉਪਕਾਰ ਕਉ ਪਛਾਣ
ਹੁਗਾ। ਬਹੁੜ ਚਉਥਾ ਲਾਭ ਇਹੁ ਹੈ। ਜੋ ਜਿਸ ਕਉ ਖੁਧਿਆ ਰਹਤੀ ਹੈ। ਤਿਸ ਕਉ ਖੁ-
ਧਿਆਰਥੀ ਪੁਰਖਹੁ ਪਰ ਦਇਆ ਉਪਜਤੀ ਹੈ। ਅਰ ਜਬ ਅਤਿ ਅੰਤਰ ਪੁਸ਼ਟ
ਹੋਤਾ ਹੈ। ਤਬ ਅਰਥੀ ਜਨਹੁ ਕਉ ਵਿਸਾਰ ਦੇਤਾ ਹੈ। ਅਰ ਪਰਲੋਕ ਕਾ ਦੁਖ ਭੀ ਵਿਸ-
ਮਰਨ ਹੋ ਜਾਤਾ ਹੈ। ਬਹੁੜ ਜਬ ਭੂਖਾ ਰਹਤਾ ਹੈ। ਤਬ ਪਰਲੋਕ ਕੇ ਦੁਖ ਕਉ ਭੀ ਸਿਮ-
ਰਨ ਕਰਤਾ ਹੈ। ਸੋ ਪਰਲੋਕ ਕੇ ਦੁਖ ਕਉ ਸਿਮਰਨ ਕਰਨਾ ਅਰ ਅਰਥੀ ਜੀਵਹੁ ਪ-
ਰ ਦਇਆਲੁ ਹੋਣਾ ਭੀ ਪਰਮ ਸੁਖ ਦੁਆਰ ਹੈ। ਇਸੀ ਪਰ ਮਿਹਤਰ ਮੂਸਾ ਤੇ ਕ੍ਰਿ-

ਸੀਨੇ ਪੂਛਿਆ ਥਾ ।ਜੋ ਸਰਬ ਪ੍ਰਿਥਵੀ ਕੇ ਖਜਾਨੇ ਕਉ ਤੁਮ ਕਉ ਪ੍ਰਾਪਤਿ ਭਏ ਹੈਂ।ਬਹੁ
ੜ ਤੁਮ ਭੂਖੇ ਕਾਹੇ ਕੋ ਰਹਤੇ ਹੈਂ।ਤਬ ਉਨਹੁ ਨੇ ਕਹਾ ਜੋ ਮਤ ਅੰਤਕ ਅਤਿ ਪੁਸ਼ਟ ਹੋਵਹੁ ।ਅ-
ਰ ਖੁਧਿਆਰਥੀ ਪੁਰਖ ਮੁਝ ਕਉ ਵਿਸਮਰਣ ਹੋਇ ਜਾਵਹਿ ।ਤਬ ਇਸ ਵਿਖੇ ਮੇਰਾ ਅਕ-
ਜ ਹੋਵੇਗਾ ।ਤਾਂ ਤੇ ਸੰਜਮ ਅਰ ਭੂਖ ਕਉ ਮੈਨੇ ਅੰਗੀਕਾਰ ਕੀਆ ਹੈ ।ਬਹੁੜ ਪਾਂਚਵਾਂ ਲਾ-
ਭ ਇਹ ਹੈ ।ਜੋ ਮਨ ਕਾ ਨਿਗ੍ਰਹ ਕਰਨਾ ਅਰ ਸਰਬ ਸੁਭ ਗੁਣਹੁ ਕਾ ਮੂਲ ਹੈ ।ਅਰ ਮ-
ਨ ਕੇ ਵਸੀਕਾਰ ਹੋਣਾ ਮੰਦ ਭਾਗਹੁ ਕਾ ਬੀਜ ਹੈ ।ਜੈਸੇ ਕਠੋਰ ਪਸੂ ਭੂਖ ਬਿਨਾ ਕੋਮਲ
ਨਹੀ ਹੋਤਾ ।ਤੈਸੇ ਮਨ ਭੀ ਸੰਜਮ ਬਿਨਾ ਵਸੀਕਾਰ ਨਹੀ ਹੋਤਾ ।ਜੋ ਮਨ ਕਉ ਭੋਗਹੁ ਤੇ
ਵਿਵਰਜਤ ਕਰਨਾ ਹੀ ਪਰਮ ਲਾਭ ਹੈ ।ਕਾਹੇ ਤੇ ਜੋ ਪਾਪਹੁ ਕਾ ਬੀਜ ਭੋਗ ਹੈ ।ਅਰ
ਭੋਗਹੁ ਕਾ ਮੂਲ ਅਹਾਰ ਕੀ ਪੁਸ਼ਟਤਾ ਹੈ ।ਇਸੀ ਪਰ ਜੁਲਨੂੰਨ ਸਾਂਈ ਲੋਕ ਨੇ ਭੀ ਕਹਾ
ਹੈ ।ਜੋ ਮੈਂ ਜਿਸ ਦਿਨ ਵਿਖੇ ਉਦਰ ਪੁਸ਼ਟ ਕੀਆ ਹੈ ।ਤਬ ਨਿਰਸੰਦੇਹ ਮੁਝ ਤੇ ਕਛੁ ਪਾ-
ਪ ਹੂਆ ਹੈ ।ਅਥਵਾ ਪਾਪ ਕੀ ਮਨਸਾ ਹੂਈ ਹੈ ।ਤਾਂ ਤੇ ਇਹ ਵਾਰਤਾ ਪਰਸਿੱਧ ਹੈ ।
ਜੋ ਅਹਾਰ ਕੇ ਸੰਜਮ ਕਰਕੇ ਵਿ ਅਰਥ ਵਚਨ ਅਰ ਕਾਮ ਕੀ ਪ੍ਰਬਲਤਾ ਤੇ ਦੂਰ ਹੋਜਾ-
ਤੀ ਹੈ ।ਅਰ ਜੋ ਪੁਰਖ ਅਹਾਰ ਕਾ ਸੰਜਮ ਨਹੀ ਕਰਤਾ ।ਤਬ ਉਸ ਕੇ ਊਪਰ ਵਾਦ ਵਿ-
ਵਾਦ ਅਰ ਨਿੰਦਾ ਉਸਤਤਿ ਅਰ ਕਾਮ ਕੀ ਅਭਿਲਾਖਾ ਪ੍ਰਬਲ ਹੋਤੀ ਹੈ ।ਬਹੁੜ ਜਬ ਜਤ-
ਨ ਕਰਕੇ ਇੰਦ੍ਰੀਅਹੁ ਕਉ ਵਿਕਾਰਹੁ ਤੇ ਰੋਕ ਰਾਖੇ ।ਤਬ ਨੇਤ੍ਰਹੁ ਕਉ ਨਹੀ ਰੋਕ ਸਕਤਾ ।
ਅਰ ਜਬ ਨੇਤ੍ਰਹੁ ਕਉ ਭੀ ਰੋਕ ਰਾਖੇ ।ਤਬ ਚਿਤ ਕੇ ਸੰਕਲਪ ਕਾ ਨਿਗ੍ਰਹ ਨਹੀਂ ਕਰ ਸ-
ਕਤਾ ।ਅਰ ਸੰਜਮ ਕਰਕੇ ਸੁਭਾਵਕ ਹੀ ਮਨ ਅਰ ਸਰਬ ਇੰਦ੍ਰੀਆਂ ਨਿਬਲ ਹੋਜਾ-
ਤੀ ਹੈਂ ।ਬਹੁੜ ਛਠਵਾਂ ਲਾਭ ਇਹ ਹੈ ।ਜੋ ਅਹਾਰ ਕੇ ਸੰਜਮ ਕਰਕੇ ਨਿੰਦ੍ਰਾ ਭੀ ਖੀਣ
ਹੋਜਾਤੀ ਹੈ ।ਸੋ ਭਜਨ ਅਰ ਅਰਦਾਸਾ ਅਰ ਵੀਚਾਰ ਕੀ ਬੀਜ ਰਾਤ੍ਰ ਕੀ ਜਾਗ੍ਰਤ ਹੈ ।
ਅਰ ਜੋ ਪੁਰਖ ਅਪਨੇ ਉਦਰ ਕਉ ਪੁਸ਼ਟ ਕਰਤਾ ਹੈ ।ਤਬ ਨਿੰਦ੍ਰਾ ਕੀ ਨਿਆਂਈ ਕਰ-
ਕੇ ਮਿਰਤਕ ਕੀ ਨਿਆਂਈ ਹੋਜਾਤਾ ਹੈ ।ਅਰ ਸੁਪਨੇ ਭੀ ਮਲੀਨ ਦੇਖਤਾ ਹੈ ।ਤਾਂ ਤੇ ਸੰ-
ਤ ਜਨਹੁ ਨੇ ਇਉਂ ਭੀ ਕਹਾ ਹੈ ।ਜੋ ਇਸ ਮਾਨੁਖ ਕੀ ਉਤਮ ਪੂੰਜੀ ਆਰਬਲਾ ਹੈ ।ਅਰ
ਸੁਆਸ ਰੂਪੀ ਰਤਨ ਹੈਂ ।ਕਾਹੇ ਤੇ ਜੋ ਆਰਬਲਾ ਖੀਣ ਹੋਤੀ ਹੈ ।ਅਰ ਸੰਜਮ ਕਰਕੇ
ਨਿੰਦ੍ਰਾ ਕਾ ਬਲ ਦੂਰ ਹੋਤਾ ਹੈ ।ਤਾਂ ਤੇ ਸੰਜਮ ਹੀ ਉਤਮ ਪਦਾਰਥ ਹੈ ।ਇਸ ਕਰਕੇ ਜੋ ਆ-
ਹਾਰ ਕੀ ਪੁਸ਼ਟਤਾ ਵਿਖੇ ਕਾਮਾਦਿਕ ਸੁਪਨਾ ਭੀ ਛਲ ਜਾਤਾ ਹੈ ।ਤਬ ਮਨ ਅਰ ਸਰੀਰ
ਮਲਨ ਹੋਜਾਤਾ ਹੈ ।ਤਾਂ ਤੇ ਭਜਨ ਵਿਖੇ ਸਾਵਧਾਨ ਹੋ ਨਹੀ ਸਕਤਾ ।ਅਰ ਸਾਤਵਾਂ ਲਾਭ
ਇਹ ਹੈ ।ਜੋ ਸੰਜਮੀ ਪੁਰਖ ਕਾ ਸਮਾ ਭੀ ਬਿਅਰਥ ਨਹੀ ਬੀਤਤਾ ।ਅਰ ਉਸ ਕਉ ਵਿਵਹ

੨੩੬ ਰਕੀ ਵਿਛੇਪਤਾ ਭੀ ਅਲਪ ਹੋਤੀ ਹੈ। ਬਹੁੜ੍ਹ ਜਿਸ ਪੁਰਖ ਕਉ ਅਹਾਰ ਕੀ ਅਧਿਕ ਅਭਿਲਾਖਾ ਹੈ। ਤਿਸ ਕੀ ਆਰਬਲਾ ਭੋਜਨ ਕੀ ਸਮਿਗ੍ਰੀ ਵਿਖੇ ਹੀ ਬੀਤ ਜਾਤੀ ਹੈ। ਅਰ ਸਰਬਦਾ ਸਰੀਰ ਕੀ ਪ੍ਰਤਿਪਾਲਾ ਵਿਖੇ ਰਹਤਾ ਹੈ। ਅਰ ਆਰਬਲਾ ਜੈਸੇ ਪਦਾਰਥ ਕਉ ਵਿਅਰਥ ਖੋਵਣਾ ਹੀ ਬਡੀ ਮੂਰਖਤਾ ਹੈ। ਇਸੀ ਕਾਰਨ ਤੇ ਜਗਿਆਸੀ ਜਨਹੁ ਨੇ ਅਨਾਜ ਕੀ ਮੁਸਟੀ ਖਾਇ ਕਰ ਸੰਤੋਖ ਕੀਆ ਹੈ। ਅਰ ਸਰਬ ਜੰਜਾਲਹੁ ਤੇ ਮੁਕਤਿ ਹੂਏ ਹੈਂ। ਇਸੀ ਪਰ ਏਕ ਸੰਤ ਜਨ ਨੇ ਕਹਾ ਹੈ। ਜੋ ਅਧਿਕ ਅਹਾਰ ਕਰਕੇ ਖਸ਼ਟ ਭਣਹੁ ਕਾ ਨਾਸ ਹੋਤਾ ਹੈ। ਜੋ ਪ੍ਰਥਮ ਤਉ ਭਜਨ ਕਾ ਰਹਸੁ ਨਹੀਂ ਆਵਤਾ। ਦੂਸਰਾ ਬਚਨਹੁ ਕਾ ਸਿਮਰਨ ਨਹੀਂ ਰਹਤਾ। ਤੀਸਰਾ ਦਇਆ ਖੀਣ ਹੋ ਜਾਤੀ ਹੈ। ਚਉਥਾ ਆਲਸ ਊਂਘ ਬਢ ਜਾਤੀ ਹੈ। ਪਾਂਚਵਾਂ ਭੋਗਹੁ ਕੀ ਪ੍ਰਬਲਤਾ ਹੋਤੀ ਹੈ। ਛਠਵਾਂ ਸਰਬਦਾ ਖਾਵਣੇ ਅਰ ਮਲ ਤਿਆਗਣੇ ਕੀ ਇਛਾ ਵਿਖੈ ਰਹਤਾ ਹੈ। ਬਹੁੜ੍ਹ ਆਠਵਾਂ ਲਾਭੁ ਇਹੁ ਹੈ। ਜੋ ਸੰਜਮ ਕਰਕੇ ਸਰੀਰ ਅਰੋਗ ਰਹਿਤਾ ਹੈ। ਤਾਂ ਤੇ ਵੈਦਹੁ ਕੀ ਅਧੀਨਤਾ ਅਰ ਅਉਖਧੀਓਂ ਕੀ ਕਟੁਤਾ ਹੀ ਤੇ ਛੂਟ ਪੜਤਾ ਹੈ। ਇਸੀ ਪਰ ਬਡੇ ਆਚਾਰਜਹੁ ਅਰ ਬੈਦਹੁ ਨੇ ਇਹੀ ਸਿਧਾਂਤ ਦ੍ਰਿੜ੍ਹ ਕੀਆ ਹੈ ਜੋ ਸਰਬ ਰੋਗਹੁ ਕਾ ਬੀਜ ਅਹਾਰ ਕੀ ਅਧਿਕਤਾ ਹੈ। ਅਰ ਜਿਸ ਕਰਤਤ ਵਿਖੇ ਸਭ ਹੀ ਲਾਭੁ ਹੋਵਹਿ। ਅਰ ਕਿੰਚਿਤ ਮਾਤ੍ਰ ਦੋਖ ਨ ਹੋਵਹਿ। ਜੋ ਆਹਾਰ ਕਾ ਸੰਜਮ ਹੈ। ਅਰ ਏਕ ਬੁਧਵਾਨ ਨੇ ਇਉ ਭੀ ਕਹਿਆ ਹੈ। ਜੋ ਸਰਬ ਅਹਾਰੋਂ ਵਿਖੇ ਅਨਾਰ ਕਾ ਭੋਜਨ ਪਥ ਹੈ। ਅਰ ਕਠੋਰ ਮਾਂਸ ਅਤਿ ਅੰਤਕ ਕੁਪਥ ਹੈ। ਪਰ ਜਬ ਅਨਾਰ ਹੀ ਅਧਿਕ ਭੋਜਨ ਕਰੈ। ਤਉ ਭੀ ਖੇਦ ਕਉ ਪਾਵਤਾ ਹੈ। ਅਰ ਜਬ ਕਠੋਰ ਮਾਸ ਕਉ ਅਲਪ ਅੰਗੀਕਾਰ ਕਰੈ। ਤਬ ਨਿਰਖੇਦ ਰਹਤਾ ਹੈ। ਬਹੁੜ੍ਹ ਨਾਵਾਂ ਲਾਭੁ ਇਹ ਹੈ। ਜੋ ਸੰਜੀ ਪੁਰਖ ਕੋ ਜੀਵਕਾ ਭੀ ਅਲਪ ਚਾਹੀਤੀ ਹੈ। ਅਰ ਧਨ ਕੀ ਅਧਿਕ ਤ੍ਰਿਸ਼ਨਾ ਤੇ ਮੁਕਤਿ ਰਹਤਾ ਹੈ ਜੋ ਸਭ ਹੀ ਵਿਘਨ ਅਰ ਪਾਪ ਅਰ ਵਿਖੇਪਤਾ ਤ੍ਰਿਸ਼ਨਾ ਹੀ ਤੇ ਉਪਜੇ ਹੈ। ਕਾਹੇ ਤੇ ਜੋ ਜਿਸ ਕਉ ਨਾਨਾ ਪ੍ਰਕਾਰ ਕੇ ਰਸਹੁ ਅਰ ਅਧਿਕ ਭੋਜਨ ਕੀ ਅਭਿਲਾਖਾ ਹੋਵੈ। ਤਿਸ ਕੀ ਸਰਬ ਆਰਬਲਾ ਧਨ ਕੀ ਉਤਪਤਿ ਵਿਖੇ ਹੀ ਬੀਤ ਜਾਤੀ ਹੈ। ਅਰ ਧਨ ਕਾ ਉਪਜਾਵਣਾ ਪਾਪਹੁ ਬਿਨਾ ਕਠਨ ਹੈ। ਇਸੀ ਪਰ ਏਕ ਬੁਧਵਾਨ ਨੇ ਕਹਾ ਹੈ। ਜੋ ਮੈਂ ਤਉ ਅਪਨੇ ਮਨੋਰਥ ਕਉ ਇਸ ਹੀ ਪ੍ਰਕਾਰ ਸੰਪੂਰਨ ਕਰਤਾ ਹੋ। ਜੋ ਪ੍ਰਥਮੇ ਹੀ ਮਨੋਰਥ ਰੂਪ ਵਾਸ਼ਨਾ ਕਉ ਤਿਆਗ ਦੇਤਾ ਹੂੰ। ਤਾਂ ਤੇ ਨਿਹਚਿੰਤ ਅਰ ਸੁਖੇਨ ਰਹਤਾ ਹੂੰ। ਬਹੁੜ੍ਹ ਦਸਵਾਂ ਲਾਭ ਇਹ ਹੈ। ਜੋ ਸੰਜੀ ਪੁਰਖ ਕਾ ਰਿਦਾ ਉਦਾਰ ਹੋਤਾ ਹੈ। ਇਸ ਕਰਕੇ ਜੋ ਸੰਜਮੀ ਪੁਰਖ ਕਉ ਐਸੇ ਹੀ ਸਮਝ ਰਹਤੀ ਹੈ। ਜੋ ਜਿਸ ਪਦਾਰਥ ਕਰਕੇ ਅਪਨੇ ਉਦਰ ਕਉ ਪ-

ਪਤਿ ਹੋਤਾ ਹੈ। ਅਰ ਜੋ ਪਦਾਰਥ ਭਗਵੰਤ ਕੇ ਨਿਮਿਤ ਦਾਨ ਕਰੀਤਾ ਹੈ। ਸੋ ਨਿਰਸੰਦੇਹ 
ਮਹਾਰਾਜ ਕੇ ਹਾਥਹੁ ਵਿਖੇ ਪਹੁੰਚਤਾ ਹੈ। ਇਸੀ ਪਰ ਏਕ ਵਾਰਤਾ ਹੈ। ਜੋ ਏਕ ਵਾਰ ਮਹਾਂ
ਪੁਰਖ ਨੇ ਕਿਸੀ ਧਨਵਾਨ ਕਉ ਦੇਖਾ ਥਾ। ਜੋ ਤਿਸ ਕਾ ਸਰੀਰ ਬਹੁਤ ਅਸਥੂਲ ਥਾ। ਤ-
ਬ ਉਸ ਕਉ ਦੇਖ ਕਰ ਕਹਨੇ ਲਾਗੇ। ਜੋ ਜੇਤਾ ਕਛੁ ਤੈਂ ਨੇ ਅਪਨੇ ਉਦਰ ਵਿਖੇ ਡਾਰਿਆ ਹੈ।
ਸੋ ਜਬ ਤੂੰ ਏਤਾ ਭਗਵੰਤ ਅਰਥ ਦੇਤਾ ਤਉ ਭਲਾ ਥਾ। ੨॥ ।ਅਬ ਪ੍ਰਗਟ
ਕਰਨੀ ਜੁਗਤਿ ਅਹਾਰ ਕੇ ਸੰਜਮ ਕੀ। ।ਤਾਂ ਤੇ ਜਾਣ ਤੂੰ ਜੋ ਪ੍ਰ-
ਥਮੇ ਤਉ ਜਗਿਆਸੀ ਕਉ ਪਾਪ ਤੇ ਰਹਿਤ ਅਹਾਰ ਕੀਆ ਚਾਹੀਤਾ ਹੈ। ਬਹੁੜ ਇਉਂ ਭੀ
ਚਾਹੀਤਾ ਹੈ। ਜੋ ਜੈਸੇ ਅਹਾਰ ਕੀ ਅਧਿਕਤਾ ਨਿੰਦ ਹੈ। ਤੈਸੇ ਹੀ ਏਕ ਬਾਰ ਅਲਪਤਾ ਭੀ
ਚਾਹੀਤਾ ਹੈ। ਤੇ ਚਾਹੀਐ ਜੋ ਸਨੇ ਸਨੇ ਕਰਕੇ ਅਹਾਰ ਕਉ ਘਟਾਵੈ। ਸੋ ਜਬ ਇ-
ਸ ਪ੍ਰਕਾਰ ਕਰਮ ਕਰਕੇ ਅਹਾਰ ਕਉ ਘਟਾਵਤਾ ਹੈ। ਤਉ ਸਰੀਰ ਭੀ ਸੁਖੇਨ ਰ-
ਹਤਾ ਹੈ। ਪਰ ਉਤਮ ਪੁਰਖਹੁ ਕੀ ਅਵਸਥਾ ਤਉ ਇਹ ਹੈ। ਜੋ ਪ੍ਰਾਣਹੁ ਕੇ ਨਿਰਬਾਹ ਮਾ-
ਤ੍ਰ ਭੋਜਨ ਕਰਤੇ ਹੈਂ। ਪਰ ਅਹਾਰ ਕੀ ਅਧਿਕਤਾ ਅਲਪਤਾ ਭੀ ਭਿੰਨ ਭਿੰਨ ਸਰੀਰ ਨ-
ਹੀ ਹੋਤਾ। ਕਾਰ ਨਹੀ ਹੋਤਾ। ਤਾਂ ਤੇ ਸਭਨਹੁ ਕਾ ਤਾਤਪਰਜ ਇਹ ਹੈ। ਜੋ ਅਤਿ ਅੰਤ-
ਕ ਪੁਸ਼ਟ ਹੋਕਰ ਭੋਜਨ ਨ ਕਰੈ। ਅਰ ਖੁਧਿਆ ਸੇ ਖਰ ਰਹੇ। ਖੁਦਿਆ ਕਾ ਲਛਣ ਇਹ
ਹੈ। ਜੋ ਭੂਖੇ ਹੀ ਭੋਜਨ ਕਉ ਭੀ ਅੰਗੀਕਾਰ ਕੀਆ ਚਾਹੇ। ਇਸੀ ਪਰ ਸੁਹੇਲ ਸਾਂਈ ਲੋ-
ਕਨੇ ਭੀ ਕਹਾ ਹੈ। ਜੋ ਜਦਪਿ ਸਰਬ ਸੰਸਾਰ ਪ੍ਰਾਪਤ ਭੂਪ ਹੋ ਜਾਵੈ ਤਉ ਭੀ ਪੀਤਵਾਨ ਕਉ-
ਸੁਧ ਜੀਵਕਾ ਹੀ ਪ੍ਰਾਪਤਿ ਹੋਤੀ ਹੈ। ਅਰਥ ਇਹ ਜੋ ਪੀਤਵਾਨ ਸਰੀਰ ਕੇ ਨਿਰਬਾਹ ਤੇ
ਅਧਿਕ ਅੰਗੀਕਾਰ ਕੁਛ ਨਹੀ ਕਰਤੇ। ਤਾਂ ਤੇ ਜਿਨਹੁ ਪੁਰਖਹੁ ਕਉ ਪਰਮਪਦ ਕੀ ਪ੍ਰੀ
ਤਿ ਉਤਪਤਿ ਹੂਈ ਹੈ। ਸੋ ਤਿਨਹੁ ਨੇ ਸਰਬ ਪ੍ਰਕਾਰ ਰਸਹੁ ਕਾ ਤਿਆਗ ਕੀਆ ਹੈ। ਅ-
ਰ ਜੋ ਜੋ ਮਨ ਕੀ ਵਾਸ਼ਨਾ ਹੈ। ਸੋ ਤਿਸ ਤੇ ਵਿਪਰਜੈ ਹੋਕਰ ਵਰਤੇ ਹੈਂ। ਕਾਹੇ ਤੇ ਜੋ ਜਬ
ਇਹ ਮਨੁ ਅਪਨੀ ਵਾਸਨਾ ਸਹਿਤ ਭੋਗਹੁ ਕਉ ਪਾਵਤਾ ਹੈ। ਤਬ ਪ੍ਰਮਾਦ ਕਰਕੇ
ਅਚੇਤ ਅਰ ਅੰਧ ਹੋ ਜਾਤਾ ਹੈ। ਬਹੁੜ ਇਸ ਹੀ ਸੰਸਾਰ ਕੇ ਜੀਵਨੇ ਕਉ ਪ੍ਰੀਤਮ ਜਾ-
ਨਤਾ ਹੈ। ਤਾਂ ਤੇ ਚਾਹੀਐ ਜੋ ਇਸ ਮਨ ਕਉ ਸੰਸਾਰ ਕੇ ਭੋਗਹੁ ਤੇ ਵਿਵਰਜਤ ਕਰਕੇ ਨਿ-
ਗ੍ਰਹ ਕਰੀਐ। ਅਰੁ ਵੈਰਾਗੁ ਕਰਕੇ ਐਸਾ ਦੁਖਤੁ ਕਰੀਐ ਜੋ ਇਸ ਸੰਸਾਰ ਕਉ ਬੰ-
ਦੀਖਾਨਾ ਜਾਣੈ। ਇਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ। ਜੋ ਸਭਨਹੁ ਵਿਖੇ ਬੁਰੇ ਮਨੁ
ਖ ਵਹੀ ਹੈਂ। ਜੋ ਜਿਨ ਕਾ ਮਨ ਭੋਗਹੁ ਵਿਖੈ ਅਸ਼ਕਤ ਹੂਆ ਹੈ। ਅਰੁ ਨਾਨਾ ਪ੍ਰਕਾਰ
ਕੇ ਰਸਹੁ ਅਰ ਵਸਤ੍ਰਹੁ ਕੀ ਅਭਿਲਾਖਾ ਕਰਤੇ ਹੈਂ। ਇਸੀ ਪਰ ਮਿਹਤਰ ਮੂਸੇ ਕੋ ਭੀ

ਅਕਾਸ਼ ਬਾਣੀ ਹੂਈ ਥੀ। ਜੋ ਹੇ ਮੂਜਾ ਅੰਤ ਸਮੇ ਤੇਰੀ ਇਸਥਿਤ ਕ ਅਸਥਾਨ ਮਸਾਨ
ਭੂਮਿ ਵਿਖੇ ਹੋਵੇਗਾ। ਤਾਂਤੇ ਚਾਹੀਐ ਜੋ ਤੂੰ ਅਪਨੇ ਸਰੀਰ ਕਉ ਭੋਗਹੁ ਤੇ ਵਿਵਰਜਤ ਕ-
ਰਹਿ। ਇਸੀ ਕਾਰਨ ਤੇ ਜਿਨ ਕਉ ਅਪਨੀ ਵਾਸ਼ਨਾ ਅਨੁਸਾਰ ਭੋਗ ਪ੍ਰਾਪਤਿ ਹੂਏ ਹੈਂ।
ਅਰ ਮਾਇਆ ਕੇ ਪਦਾਰਥਹੁ ਕਉ ਸੁਖੇਨ ਹੋਇ ਕੇ ਭੁੰਚਤੇ ਹੈਂ। ਸੋ ਤਿਨ ਕਉ ਮਹਾਂ ਪੁਰ-
ਖਹੁ ਨੇ ਮੰਦਭਾਗੀ ਜਾਨਿਆ। ਇਸੀ ਪਰ ਏਕ ਸੰਤ ਜਨ ਨੇ ਕਹਾ ਹੈ। ਜੋ ਮੈਨੇ ਧਿਆ
ਨ ਵਿਖੇ ਦੋਇ ਦੇਵਤੇ ਆਕਾਸ਼ ਤੇ ਉਤਰਤੇ ਦੇਖੇ ਹੈਂ। ਤਬ ਏਕ ਦੇਵਤਾ ਕਹਨੇ ਲਾਗਾ।
ਜੋ ਅਮਕੇ ਮਨੁਖ ਨੇ ਮਛਲੀ ਫਸਾਵਨੇ ਕੇ ਨਮਿਤ ਜਾਲ ਵਿਖੇ ਕੁੰਡੀ ਡਾਰੀ ਹੈ। ਸੋ
ਮੈ ਉਸ ਕੇ ਨਮਿਤ ਕੁੰਡੀ ਵਿਖੇ ਮਛਲੀ ਫਸਾਵਨੇ ਚਲਾ ਹੋ। ਅਰ ਦੂਸਰਾ ਦੇਵਤਾ ਕਹ-
ਨੇ ਲਾਗਾ। ਜੋ ਅਮਕੇ ਪ੍ਰੀਤਵਾਨ ਕਉ ਘ੍ਰਿਤ ਕੀ ਇਛਾ ਹੂਈ ਹੈ। ਸੋ ਮੈ ਉਸ ਕੇ ਹਾਥ ਤੇ ਘ੍ਰਿ
ਤ ਕੇ ਬਾਸਨ ਕਉ ਗਿਰਾਵਨੇ ਜਾਤਾ ਹੂੰ। ਬਹੁੜ ਉਮਰ ਸਾਂਈ ਲੋਕ ਕਉ ਕਿਸੀ ਨੇ ਮਿ-
ਸਰੀ ਅਰ ਸਰਦ ਜਲ ਕਾ ਸਰਬਤੁ ਆਨ ਦੀਆ ਥਾ। ਤਬ ਉਨਹੁ ਨੇ ਅੰਗੀਕਾਰ ਕੀ-
ਕੀਆ। ਅਰ ਕਹਨੇ ਲਾਗੇ ਜੋ ਇਸ ਕਉ ਮੁਝ ਤੇ ਦੂਰ ਕਰੋ। ਕਾਹੇ ਤੇ ਜੋ ਪਰਲੋਕ ਵਿਖੇ
ਇਸ ਕਾ ਭੀ ਡੰਡ ਹੋਵੇਗਾ। ਇਸੀ ਪਰ ਏਕ ਸੰਤ ਜਨ ਕੀ ਵਾਰਤਾ ਹੈ। ਜੋ ਆਟਾ ਭਿਗੋ
ਇਕਰ ਭੋਜਨ ਕਰਤਾ ਥਾ। ਅਰ ਜਲ ਕੇ ਘੜੇ ਕਉ ਧੂਪ ਤੇ ਉਠਾਇ ਕਰ ਛਾਇਆ
ਵਿਖੇ ਨ ਰਾਖਤਾ ਥਾ। ਅਰ ਇਕ ਅਵਰ ਪ੍ਰੀਤਵਾਨ ਕਉ ਕਿਸੀ ਬਸਤ ਕੀ ਇਛਾ ਹੂ-
ਈ ਥੀ। ਸੋ ਜਬ ਅਧਿਕ ਜਤਨ ਕਰ ਕੇ ਵਹੁ ਬਸਤ ਪ੍ਰਾਪਤਿ ਭਈ। ਤਬ ਕਹਨੇ ਲਾ-
ਗੇ ਜੋ ਇਸ ਕਉ ਭਗਵੰਤ ਅਰਥ ਉਠਾਇ ਦੇਵਹੁ। ਬਹੁੜ ਕਿਸੀ ਮਿਤ੍ਰ ਨੇ ਕਹਾ। ਜੋ
ਇਸ ਬਸਤ ਕਉ ਤੋ ਤੁਮ ਚਾਹਤੇ ਥੇ। ਅਰ ਜਬ ਪ੍ਰਾਪਤ ਹੂਈ ਤਬ ਅੰਗੀਕਾਰ ਕਿਉਂ
ਨ ਕਰੀ। ਬਹੁੜ ਉਨਹੁ ਨੇ ਕਹਾ। ਜੋ ਮੈਨੇ ਮਹਾਂ ਪੁਰਖਹੁ ਕੇ ਮੁਖ ਤੇ ਸੁਣਿਆ ਥਾ। ਜੋ-
ਜਬ ਇਸ ਮਾਨੁਖ ਕਉ ਕਿਸੀ ਭੋਗ ਕੀ ਵਾਸਨਾ ਊਠੈ। ਅਰ ਬਹੁੜ ਉਸ ਬਸਤ ਕੋ
ਪਾਇ ਕਰ ਭਗਵੰਤ ਅਰਥ ਉਠਾਇ ਦੇਵੈ। ਤਬ ਉਸ ਕੇ ਊਪਰ ਭਗਵੰਤ ਦਇਆ
ਕਰਤਾ ਹੈ। ਐਸੇ ਹੀ ਏਕ ਜਗਿਆਸੀ ਜਨ ਕਉ ਦੂਧ ਪਾਨ ਕਰਨੇ ਕੀ ਇੱਛਾ ਹੂਈ
ਥੀ। ਤਬ ਉਨਹੁ ਨੇ ਚਾਲੀਸ ਬਰਸ ਪਰਜੰਤ ਅੰਗੀਕਾਰ ਨ ਕੀਆ। ਤਾਤਪਰਜ
ਇਹ ਜੋ ਪਰਮਾਰਥ ਕੇ ਮਾਰਗ ਵਿਚ ਚਲਨੇ ਹਾਰੇ ਜਗਿਆਸੀਅਹੁ ਕੇ ਐਸੇ
ਲੱਛਨ ਹੂਏ ਹੈਂ। ਅਰ ਜਬ ਲਗ ਐਸੇ ਪਦ ਕਉ ਪ੍ਰਾਪਤਿ ਨ ਹੋਇ ਸਕੈ ਤੌ ਭੀ ਚਾਹੀ
ਏ ਜੋ ਕੁਛ ਭੋਗਹੁ ਤੇ ਰਹਤ ਹੋਵੈ। ਤਾਂਤੇ ਅਧਿਕ ਚਿਕਨੇ ਅਰ ਮੀਠੇ ਅਰ ਮਾਸਾਦਿਕ
ਅਹਾਰ ਤਉ ਅੰਗੀਕਾਰ ਨ ਕਰੈ। ਅਰ ਇਉ ਭੀ ਕਹਾ ਹੈ। ਜੋ ਮਾਸਾਦਿਕ ਆਹਾਰਹੁ ਕਰ-

ਕੇ ਚਿਦਾ ਕਠਨ ਹੋ ਜਾਤਾ ਹੈ॥੩॥

।ਅਬ ਪ੍ਰਗਟ ਕਰਣਾ ਭੇਦ ਜਤਨ ਕਾ ਅਰ ਅਧਿਕਾਰ ਭੇਦੁ ਅਰ ਜਿਖਕਾ।

।ਤਾਂ ਤੇ ਜਾਣ ਤੂੰ ਜੋ ਸੰਜਮ ਅਰ ਜਤ-
ਨ ਕਾ ਤਾਤਪਰਜ ਇਹ ਹੈ।ਜੋ ਇਹ ਮਨ ਕੇ ਮਲ ਅਰ ਅਧੀਨ ਹੋਵੈ।ਬਹੁੜ ਜਬ
ਮਨ ਵੀਚਾਰ ਕੀ ਮ੍ਰਿਜਾਦਾ ਵਿਖੇ ਇਸਥਿਤ ਹੂਆ।ਤਬ ਹਠ ਅਰ ਜਤਨ ਕੀ ਅਪੇਛਾ
ਨਹੀਂ ਰਹਤੀ।ਇਸੀ ਕਰਕੇ ਸਤਿਗੁਰ ਜਗਿਆਸੀ ਕਉ ਜਤਨ ਅਰ ਹਠ ਕਾ ਉਪਦੇ-
ਸ਼ ਕਰਤੇ ਹੈਂ।ਅਰ ਆਪ ਸਹਜ ਕੀ ਬ੍ਰਿਤਿ ਸੇ ਵਰਤਤੇ ਹੈਂ।ਕਾਹੇ ਤੇ ਜੋ ਉਨਕਾ ਮਨੁ ਭੋ-
ਗਹੁ ਤੇ ਮੁਕਤਿ ਹੂਆ ਹੈ।ਬਹੁੜ ਜਤਨ ਕਾ ਪ੍ਰੋਜਨ ਇਹ ਹੈ।ਜੋ ਸੰਜਮ ਕਰਕੇ ਸੁਖੇਨ
ਹੈ।ਅਰ ਬ ਇਹ ਜੋ ਐਸੀ ਖੁਧਿਆ ਭੀ ਨ ਰਾਖੈ ਜੋ ਜਿਸ ਕਰਕੇ ਅਨਾਜ ਕੀ ਓਰ
ਸੁਰਤਿ ਖੈਂਚੀ ਰਹੈ।ਅਰ ਭਜਨ ਤੇ ਵਿਛੇਪਤਾ ਨ ਹੋਵੈ।ਅਰ ਐਸਾ ਪੁਸਟ ਭੀ ਨ
ਹੋਵੈ।ਜੋ ਜਿਸ ਕਰਕੇ ਆਲਸ ਅਰ ਅਚੇਤਤਾ ਬਢ ਜਾਵੈ।ਤਾਤਪਰਜ ਇਹ ਜੋ ਇ-
ਸ ਮਨੁਖ ਕੀ ਪੂਰਨਤਾਈ ਇਹ ਹੈ।ਜੋ ਜਿਸ ਕਾ ਸੁਭਾਵ ਦੇਵਤਿਅਹੁ ਕੀ ਨਿਆਂਈ
ਹੋਵੈ।ਜੋ ਦੇਵਤਿਅਹੁ ਕਾ ਸੁਭਾਵ ਇਹੁ ਹੈ।ਜੋ ਉਨ ਕਉ ਭੁਖ ਕਾ ਖੇਦ ਭੀ ਨਹੀਂ ਹੋ-
ਤਾ।ਅਧਿ ਅਧਿਕੁ ਅਹਾਰ ਕਾ ਬੋਝ ਭੀ ਨਹੀ ਹੋਤਾ।ਪਰ ਇਹ ਮਨੁ ਪ੍ਰਥਮੇ ਹੀ
ਐਸੀ ਸਮਾਨਤਾ ਵਿਖੇ ਇਸਥਿਤ ਨਹੀਂ ਹੋ ਸਕਤਾ।ਤਾਂ ਤੇ ਪ੍ਰਥਮੇ ਇਸ ਕਉ ਹਠ
ਅਰ ਜਤਨ ਕਰਕੇ ਡੰਡ ਕਰਨਾ ਪਰਵਾਣ ਹੈ।ਕਾਹੇ ਤੇ ਜੋ ਜਤਨ ਕਰਕੇ ਜਬ ਇ-
ਸ ਕਾ ਮਲੀਨ ਸੁਭਾਵ ਦੂਰ ਹੋਵੈ।ਤਬ ਪੀਛੇ ਸਮਾਨਤਾ ਕਉ ਪ੍ਰਾਪਤਿ ਹੋਤਾ ਹੈ।ਇ-
ਸੀ ਕਾਰਣ ਤੇ ਜਗਿਆਸੀ ਜਨਹੁ ਨੇ ਸਰਬਦਾ ਅਪਨੇ ਮਨ ਪਰ ਦੇਖ ਦ੍ਰਿਸ੍ਟਿ ਰਾ-
ਖੀ ਹੈ।ਅਰ ਵੈਰਾਗ ਰੂਪੀ ਫਾਂਸੀ ਵਿਖੇ ਇਸ ਕਉ ਫਸਾਇਆ ਹੈ।ਅਰ ਸਦੀਵਕ-
ਲ ਹੀ ਮਨ ਕੇ ਸੁਭਾਵਹੁ ਕਉ ਵਿਚਾਰ ਸਾਥ ਦੇਖਤੇ ਰਹਤੇ ਹੈਂ।ਬਹੁੜ ਜਬ ਪੂਰਨ
ਪਦ ਕਉ ਪ੍ਰਾਪਤਿ ਭਏ ਹੈਂ।ਤਬ ਸਮਭਾਵ ਵਿਖੇ ਇਸਥਿਤ ਹੂਏ ਹੈਂ।।ਇਸ ਪਰ ਜੁਗ-
ਤਿ ਇਹੁ ਹੈ।ਜੋ ਬਸਰਹਾਫੀ ਸਾਂਈ ਲੋਕ ਕਿਸੀ ਰਸ ਕਸ ਕਾ ਅੰਗੀਕਾਰ ਕਦਾਚਿ-
ਤ ਭੀ ਨ ਕਰਤਾ ਥਾ।ਅਰ ਮਾਰੂਫ ਕਰਖੀ ਸਾਂਈ ਲੋਕ ਤੇ ਪੂਛਿਆ ਥਾ।ਜੋ ਤੁਮਾਰ
ਸੁਭਾਵ ਕਿਸ ਕਰਕੇ ਖੁਲਾ ਹੂਆ ਹੈ।ਅਰ ਬਸਰਹਾਫੀ ਕਾ ਸੁਭਾਉ ਕਿਸ ਕਰਕੇ ਸੁ-
ਕਚਿਆ ਹੂਆ ਹੈ।ਤਬ ਮਾਰੂਫ ਕਰਖੀ ਨੇ ਕਹਾ ਜੋ ਮੈਂ ਗਿਆਨ ਕਰਕੇ ਗ੍ਰਹਣ
ਤਿਆਗ ਤੇ ਮੁਕਤਿ ਹੂਆ ਹੂੰ।ਅਰ ਬਸਰਹਾਫੀ ਵੈਰਾਗ ਕਰਕੇ ਵਿਧ ਨਿਖੇਧ
ਕਾ ਵੀਚਾਰ ਕਰਤਾ ਹੈ।ਤਾਂ ਤੇ ਵਿਧ ਕੋ ਅੰਗੀਕਾਰ ਕਰਤਾ ਹੈ।ਅਰ ਨਿਖੇਧ ਕਾ
ਤਿਆਗ ਕਰਤਾ ਹੈ।ਅਰ ਹਮਾਰੀ ਸਮਝ ਇਹ ਹੈ।ਜੋ ਮੈ ਮਹਾਂਰਾਜ ਕੇ ਗ੍ਰਹ-

ਵਿਖੇ ਅਭਿਆਗਤ ਹੋ। ਤਾਂਤੇ ਜੋ ਕੁਝ ਮੁਝ ਕਉ ਦੇਤਾ ਹੈ। ਜੋ ਅੰਗੀਕਾਰ ਕਰਤਾ ਹੂੰ। ਅਰੁ ਜੋ ਨਹੀਂ ਦੇਤਾ ਤੋ ਪਰਸੰਨ ਰਹਤਾ ਹੂੰ। ਇਸੀ ਕਾਰਣ ਤੇ ਮੈਂ ਕਿਸੀ ਪਦਾਰਥ ਕਉ ਚਾਹਤਾ ਭੀ ਨਹੀਂ। ਅਰ ਕਿਸੀ ਕੀ ਨਿਖੇਧ ਭੀ ਨਹੀ ਕਰਤਾ। ਪਰ ਇਹ ਅ-ਵਸਥਾ ਜੋ ਮਹਾਂ ਉਤਮ ਅਰ ਦੁਰਲੰਭ ਇਹ ਸੋ ਮੂਰਖਹੁ ਕੇ ਗਿਰਨੇ ਕਾ ਅਸਥਾਨ ਭੀ ਇਹੀ ਹੈ। ਅਰਥ ਇਹ ਜੋ ਮੂਰਖ ਲੋਕ ਇਸ ਵਚਨ ਕਉ ਸੁਣ ਕਰ ਆਪ ਕੋ ਗਿਆਨੀ ਮਾਨ ਲੇਤੇ ਹੈਂ। ਅਰ ਕਹਤੇ ਹੈਂ ਜੋ ਹਮ ਕਉ ਗ੍ਰਹਣ ਤਿਆਗ ਕਾ ਬੰਧ ਕ-ਛੁ ਨਹੀ ਰਹਾ। ਬਹੁੜ ਉਨ ਕੀ ਅਵਸਥਾ ਐਸੀ ਨੀਚ ਹੋਤੀ ਹੈ। ਜੋ ਉਨਹੁ ਵਿਖੇ ਰੰਚ ਕਮਾਤ੍ਰ ਭੀ ਵੈਰਾਗ ਕਾ ਬਲ ਨਹੀ ਹੋਤਾ। ਅਰ ਸਰਬਦਾ ਵਿਖਿਅਹੁ ਵਿਖੇ ਅਸਕ-ਤਿ ਰਹਤੇ ਹੈਂ। ਤਾਂਤੇ ਪ੍ਰਸਿਧ ਹੂਆ ਜੋ ਏਕ ਤਉ ਜਿਨ ਕਾ ਮਨੁ ਸਰਬ ਬੰਧਨਹੁ ਤੇ ਮੁ-ਕਤਿ ਹੂਆ ਹੈ। ਸੋ ਐਸੇ ਗਿਆਨ ਹੁਤੇ ਭੀ ਸਹਜੇ ਹੀ ਸਾਧਨਾ ਰਹ ਜਾਤੀ ਹੈ। ਅਰ ਜੋ ਮਹਾਂ ਅਗਿਆਨੀ ਹੈਂ। ਸੋ ਵਹੁ ਭੀ ਆਪ ਕਉ ਗਿਆਨਵਾਨ ਜਾਨ ਕਰ ਸਾਧਨਾ ਅਰ ਜਗਤ ਕਾ ਤਆਗ ਕਰ ਦੇਤੇ ਹੈਂ। ਪਰ ਮਾਰੂਫ ਕਰਖੀ ਕੀ ਜੋ ਵਾਰਤਾ ਮੈਂਨੇ ਕਹੀ ਥੀ ਸੋ ਵਹੁ ਤਿਨਹੁ ਕੀ ਐਸੀ ਪਰਮ ਉਤਮ ਅਵਸਥਾ ਹੂਈ ਹੈ। ਜੋ ਜਬ ਕੋਈ ਉਸ ਕਉ ਅਥਵਾ ਹਾਥ ਬਹੁ ਕਰਿ ਦੁਖਾਵਤਾ ਥਾ। ਤਉ ਭੀ ਵਹੁ ਸੀਤਲ ਚਿਤ ਅਰ ਨਿਰਖੇ-ਦ ਰਹਿਤੇ ਥੇ। ਤਾਤਪਰਜ ਇਹ ਜੋ ਜਿਨ ਕੇ ਚਿਤ ਐਸੇ ਗੰਭੀਰ ਹੈਂ ਜੋ ਤਿਨਹੀ ਕੋ ਐ-ਸੇ ਵਚਨ ਸੋਭਤੇ ਹੈਂ। ਅਰ ਬਸਰਹਾਫੀ ਆਦਿਕ ਜੋ ਸਾਂਈ ਲੋਕ ਹੂਏ ਹੈਂ ਸੋ ਤਿਨਹੁ ਨੇ ਅ-ਪਨੇ ਮਨ ਤੇ ਜਤਨ ਕਉ ਦੂਰ ਨਹੀ ਕੀਆ। ਕਾਹੇ ਤੇ ਜੋ ਮਨ ਕੇ ਸੁਭਾਵਹੁ ਤੇ ਕਦਾਚਿਤ ਨਿਰਭੈ ਨ ਹੋਤੇ ਥੇ। ਪਰ ਇਹ ਵਾਰਤਾ ਮਹਾਂ ਕਠਨ ਹੈ। ਜੋ ਮਨ ਕੇ ਵਸੀਕਾਰ ਹੋਕਰ ਆਪ ਕੋ ਗਿਆਨ-ਵਾਨ ਜਾਨਨਾ। ਬਹੁੜ ਵੈਰਾਗ ਅਰ ਅਭਿਆਸ ਕਾ ਤਿਆਗ ਕਰਨਾ। ਜੋ ਇਹ ਬਡੀ ਮੂਰਖਤਾ ਹੈ।੪।।

ਅਬ ਪ੍ਰਗਟ ਕਰਨਾ ਅਸਥੂਲ ਭੋਗਹੁ ਕੇ ਤਿਆਗ ਵਿਖੇ ਵਿਘਨਹੁ ਕਾ। ਅਰ ਉਪਾਵ ਵਿਘਨਹੁ ਕੇ ਨਿਵਰਤ ਕਰਨੇ ਕਾ। ਤਾਂਤੇ ਜਾਣ ਤੂੰ ਜੋ ਅਲਪ ਬੁਧੀ ਜੀਵ ਕੋ ਭੋਗਹੁ ਕੇ ਤਿਆਗ ਵਿਖੇ ਭੀ ਦੋਇ ਵਿਘਨ ਆਨ ਉਪਜਤੇ ਹੈਂ। ਜੋ ਪ੍ਰਥਮ ਇਹ ਹੈ ਜੋ ਜਬ ਇਹ ਮਾਨੁਖ ਕੁਛਕ ਭੋਗਹੁ ਕਾ ਤਿਆਗ ਕਰਤਾ ਹੈ। ਅਰ ਜਿਸ ਭੋਗ ਕੇ ਤਿਆਗਣੇ ਕੋ ਸਮਰਥ ਨਹੀ ਹੋ ਸਕਤਾ। ਤਬ ਇਕਾਂਤ ਵਿਖੇ ਭੋਗ ਲੇਤਾ ਹੈ। ਅਰ ਇਸ ਪ੍ਰਕਾਰ ਚਾਹਤਾ ਹੈ। ਜੋ ਲੋਕ ਮੁਝ ਕਉ ਭੋਗਤਾ ਨ ਦੇਖੇਂ। ਤੋ ਭਲਾ ਹੈ। ਜੋ ਇਸ ਵਿਖੇ ਏਕ ਤਉ ਲੰਪਟ ਹੋਤਾ ਹੈ। ਅਰ ਦੂਸਰਾ ਆਪ ਕੋ ਵੈਰਾਗੀ ਦਿਖਾਵਤਾ ਹੈ। ਤਾਂਤੇ ਇਹ ਦੋਨੋਂ ਵਿਘਨ ਮਹਾਂ ਤੀਖਣ ਹੈ। ਅਰ ਏਹ ਕੇਵਲ ਕਪਟ ਹੋਤਾ ਹੈ। ਬਹੁੜ ਚਿਤ ਵਿਖੇ ਐਸਾ ਉਨਮਾਨ ਕਰਤਾ ਹੈ। ਜੋ

ਜਬ ਮੈਂ ਲੋਕਹੁ ਤੇ ਦੁਰਾਇ ਕਰ ਭੋਗ ਕਉ ਅੰਗੀਕਾਰ ਕਰੂੰਗਾ। ਤਬ ਇਸ ਲੋਕ ਵਿਖੇ
ਲੋਕਹੁ ਕੀ ਭਲਾਈ ਹੋਵੇਗੀ। ਇਸ ਕਰਕੇ ਜੋ ਪ੍ਰਿਥਮੇ ਤਉ ਨਿੰਦਾ ਤੇ ਬਚਹਿਗੋ। ਅ-
ਰ ਦੂਸਰਾ ਭੋਗਹੁ ਵਿਖੇ ਢੀਠ ਹੋਇ ਕਰ ਨ ਵਰਤਹਿਗੋ। ਸੋ ਜਦਪ ਮਨ ਉਸ ਕਉ
ਐਸੇ ਉਨਮਾਨ ਸਿਖਾਵਤਾ ਹੈ। ਤਉ ਭੀ ਵੀਚਾਰ ਕਰਕੇ ਦੇਖੀਏ। ਤਉ ਕੇਵਲ ਦੰਭ ਹੈ
। ਕਾਹੇ ਤੇ ਜੋ ਤਿਨ੍ਹ ਪੁਰਖਹੁ ਕਾ ਰਿਦਾ ਵੈਰਾਗ ਅਰ ਸੰਤੋਖ ਕਰਕੇ ਸ਼ੁਧ ਹੂਆ ਹੈ। ਜੋ ਤਿ-
ਨ ਕੇ ਐਸੇ ਲਛਨ ਵਰਨਨ ਵਿਖੇ ਆਏ ਹੈਂ ਜੋ ਵਹੁ ਲੋਕੋਂ ਕੇ ਦੇਖਤੇ ਖਾਨਪਾਨ ਆਦਿਕ ਪਦਾਰਥੋਂ
ਕੋ ਅਪਨੇ ਗ੍ਰਿਹ ਵਿਖੇ ਲੇ ਆਏ ਹੈਂ। ਬਹੁੜ੍ਹ ਉਸ ਹੀ ਪਦਾਰਥੋਂ ਕੋ ਭਗਵੰਤ ਅਰਥ ਉਠਾਇ ਦੀਆ ਹੈ ਜੋ
ਇਹ ਪਰਮ ਸਾਚੇ ਰਿਦੇ ਕੀ ਅਵਸਥਾ ਹੈ ਅਰ ਜਦਪ ਐਸਾ ਕਰਤਤ ਕਰਨਾ ਮਨ ਕੋ ਮਹਾਂ ਕਠਨ ਹੋਤ
ਹੈ। ਅਰ ਨਿਹਕਾਮਤਾ ਕੀ ਪ੍ਰੀਖਿਆ ਭੀ ਇਹੀ ਹੈ ਜੋ ਐਸੇ ਕਰਤਤ ਵਿਖੇ ਸੁਕ੍ਰਨ ਆਵੈ। ਅਰ ਜ-
ਬ ਲਗ ਐਸੀ ਅਵਸਥਾ ਪ੍ਰਾਪਤਿ ਹੋਵੈ। ਤਬ ਲਗ ਜਾਣੀਐ ਜੋ ਮਾਨ ਅਰ ਕਪਟ ਤੇ ਮੁਕ੍ਤ
ਨਹੀਂ ਹੂਆ। ਬਹੁੜ੍ਹ ਜਿਸ ਪੁਰਖ ਕੇ ਰਿਦੇ ਵਿਖੇ ਮਾਨ ਕੀ ਕਾਮਨਾ ਹੈ। ਤਬ ਉਸ ਕਾ ਸੁ-
ਭ ਕਰਤਤ ਅਰ ਭਜਨ ਮਾਨ ਹੀ ਕੇ ਨਮਿਤ ਹੋਤਾ ਹੈ। ਪਰ ਜੋ ਪੁਰਖ ਆਹਾਰ ਆਦਿ-
ਕ ਭੋਗਹੁ ਕਾ ਸੰਜਮ ਕਰਕੇ। ਅਰ ਮਾਨ ਕੀ ਅਭਿਲਾਖਾ ਵਿਖੇ ਆਸ਼ਕਤ ਹੋ ਜਾਵੈ।
ਤਬ ਉਸ ਕਾ ਦ੍ਰਿਸ਼ਟਾਂਤ ਓਹੀ ਹੈ। ਜੈਸੇ ਕਈ ਪੁਰਖ ਮੇਘ ਕੀਆਂ ਬੂੰਦਾਂ ਤੇ ਭਾਗ ਕਰ
ਪਰਨਾਲੇ ਕੇ ਨੀਚੇ ਜਾਇ ਇਸਥਿਤ ਹੋਵੈ। ਸੋ ਮੂਰਖ ਕਹੀਤਾ ਹੈ। ਤਾਂ ਤੇ ਜਬ ਜਗਿ-
ਆਸੀ ਆਪਨੇ ਰਿਦੇ ਵਿਖੇ ਮਾਨ ਕੀ ਅਭਿਲਾਖਾ ਦੇਖਹਿ। ਤਬ ਚਾਹੀਐ ਜੋ ਲੋਕਹੁ ਕੇ
ਦੇਖਤੇ ਹੂਏ ਅਲਪ ਮਾਤ੍ਰ ਰਸ ਕਉ ਅੰਗੀਕਾਰ ਕਰ ਲੇਵੈ। ਪਰ ਤ੍ਰਿਸ਼ਨਾ ਕਰਕੇ
ਅਧਿਕ ਨ ਕਰੈ। ਤਬ ਇਸ ਵਿਖੇ ਮਾਨ ਕੀ ਖੀਣ ਹੋਤੀ ਹੈ। ਅਰ ਭੋਗਹੁ ਤੇ ਭੀ ਮੁਕ੍ਤਿ
ਰਹਿਤਾ ਹੈ। ੫॥

।ਅਬ ਪ੍ਰਗਟ ਕਰਨਾ ਕਾਮਾਦਿਕ ਵਿਘਨਹੁ ਕਾ।

।ਤਾਂ ਤੇ ਜਾਣ ਤੂੰ ਜੋ ਕਾਮਾਦਿਕ ਅਭਿਲਾਖਾ ਮਾਨੁਖ ਪਰ ਪ੍ਰਬਲ ਹੈਂ। ਅਰ ਭ-
ਗਵੰਤ ਨੇ ਇਸ ਅਭਿਲਾਖਾ ਕਉ ਜਗਤ ਕੀ ਉਤਪਤਿ ਕੇ ਨਮਿਤ ਰਚਿਆ ਹੈ। ਪਰ
ਜੇਤੀ ਹੀ ਇਸ ਕੀ ਅਭਿਲਾਖਾ ਅਧਿਕ ਪ੍ਰਬਲ ਹੈ। ਤੈਸੇ ਹੀ ਇਸ ਵਿਖੇ ਵਿਘਨ ਉਪ-
ਜਤੇ ਹੈਂ। ਅਰ ਚਿਤ ਕਉ ਅਤਿਅੰਤਕ ਆਭਾਸ ਅਰ ਅਵਰਨ ਕਰ ਕਹਤੇ ਹੈਂ। ਇਸੀ ਪ-
ਰ ਏਕ ਵਾਰਤਾ ਹੈ। ਜੋ ਮੇਹਤਰ ਮੂਸੇ ਨੇ ਸ਼ੈਤਾਨ ਸਿਉ ਪੂਛਾ ਥਾ। ਜੋ ਤੇਰਾ ਅਧਿਕ ਨਿਵ-
ਸ ਕਿਸ ਅਸਥਾਨ ਵਿਖੇ ਹੋਤਾ ਹੈ। ਤਾਂ ਤੇ ਤੁਝ ਕਉ ਚਾਹੀਤਾ ਹੈ। ਜੋ ਇਕਾਂਤ ਵਿਖੇ ਇਸ-
ਤ੍ਰੀ ਆਦਿਕ ਮਿਲਾਪ ਮਤ ਕਰਹਿ। ਕਾਹੇ ਤੇ ਜੋ ਐਸੇ ਅਸਥਾਨ ਵਿਖੇ। ਮੈਂ ਨਿਹਸੰਕ ਹੋ-
ਕਰ ਵਿਘਨ ਡਾਰਤਾ ਹੂੰ। ਪਰ ਕੇਤੇ ਮਾਨੁਖ ਐਸੇ ਮੂਰਖ ਹੋਤੇ ਹੈਂ ਜੋ ਕਾਮਾਦਿਕ ਭੋਗਹੁ-

ਕੇ ਨਮਿਤ ਬਲਦਾਇਕ ਅਉਖਧਹੁ ਕਾ ਅੰਗੀਕਾਰ ਕਰਤੇ ਹੈਂ। ਸੋ ਤਿਨ ਕਾ ਦ੍ਰਿਸ਼ਟਾਂਤ
ਇਹ ਹੈ। ਜੋ ਜੈਸੇ ਕੋਈ ਪੁਰਖ ਬਿਛੂਅਹੁ ਅਰ ਡੇਮੂੰਹੁ ਕੇ ਅਸਥਾਨ ਕਉ ਹਲਾਵੈ।
ਜੋ ਮੈਂ ਇਨ ਕੇ ਡੰਸਨੇ ਕਾ ਤਮਾਸ਼ਾ ਦੇਖਹੁੰ। ਸੋ ਐਸਾ ਮਾਨੁਖ ਮਹਾਂ ਬੁਧਹੀਨ ਕਹੀਤਾ
ਹੈ। ਤੈਸੇ ਜੋ ਹੀ ਐਸੇ ਵਿਕਾਰਹੁ ਕਉ ਉਤਪਤ ਕਰਕੇ ਜੋ ਪੁਰਖ ਆਪ ਕਉ ਦੂਖਤ ਕਰਤਾ
ਹੈ। ਸੋ ਮਹਾਂ ਮੂੜ੍ਹ ਹੈ। ਕਾਹੇ ਤੇ ਜੋ ਜਬ ਇਸ ਵਿਕਾਰ ਕੀ ਬ੍ਰਿਧਤਾ ਹੋਤੀ ਹੈ ਤਬ ਦੁਰਾਚਾਰ ਆ
ਦਿਕ ਅਪਕਰਮਹੁ ਵਿਖੇ ਵਰਤਤਾ ਹੈ। ਅਰ ਇਸ ਕਰਕੇ ਅਵਰ ਭੀ ਅਨੇਕ ਪਾਪ ਉਪ
ਜਤੇ ਹੈਂ। ਤਾਂ ਤੇ ਜਗਿਆਸੀ ਜਨ ਕਉ ਚਾਹੀਐ। ਜੋ ਪ੍ਰਥਮੇ ਹੀ ਕਾਮ ਕੇ ਮਾਰਗ ਕੋ ਰੋਕੇ
ਅਰ ਜਬ ਐਸੇ ਨ ਕਰੈ। ਤਬ ਨਿਰਸੰਦੇਹ ਵਿਕਾਰਹੁ ਕੀ ਪ੍ਰਬਲਤਾ ਹੋਤੀ ਹੈ। ਸੋ ਕਾਮ ਕੀ
ਉਤਪਤਿ ਕਾ ਮਾਰਗ ਨੇਤ੍ਰਹੁ ਕੀ ਦ੍ਰਿਸ਼ਟਿ ਹੈ। ਪਰ ਜਬ ਅਚਾਨਕ ਏਕ ਵਾਰ ਨੇਤ੍ਰਹੁ ਕੀ ਦ੍ਰਿਸ਼
ਟਿ ਵਿਖੇ ਕੋਈ ਰੂਪਵਾਨ ਮਾਨੁਖ ਭਾਸ ਆਵੈ। ਤਬ ਦੂਸਰੀ ਵਾਰ ਨੇਤ੍ਰਹੁ ਕੇ ਦੇਖਨੇ ਤੇ ਵ-
ਰਜ ਰਾਖੈ। ਤਬ ਇਸ ਪ੍ਰਕਾਰ ਕਾਮ ਕਾ ਰੋਕਨਾ ਸੁਗਮ ਹੋਤਾ ਹੈ। ਅਰ ਜਬ ਨੇਤ੍ਰਹੁ ਕਉ
ਇਸ ਪ੍ਰਕਾਰ ਨ ਵਰਜੈ। ਤਬ ਪੀਛੇ ਮਨ ਕਉ ਰੋਕਨਾ ਕਠਨ ਹੋਤਾ ਹੈ। ਕਾਹੇ ਤੇ ਜੋ ਇਹ
ਮਨ ਭੀ ਕਠੋਰ ਘੋੜੇ ਕੀ ਨਿਆਂਈ ਹੈ। ਅਰਥ ਇਹ ਜੋ ਜੈਸੇ ਘੋੜਾ ਕਿਸੀ ਅਵਰ ਓਰ ਕੋ
ਚਲਿਆ ਚਾਹਤਾ ਹੈ। ਤਬ ਪ੍ਰਥਮੇ ਹੀ ਸੁਚੇਤ ਹੋਕਰ ਉਸ ਕਉ ਨਿਗ੍ਰਹ ਕਰਨਾ ਸੁਗ-
ਮ ਹੋਤਾ ਹੈ। ਅਰ ਜਬ ਬਲ ਕਰਕੇ ਛੂਟ ਜਾਤਾ ਹੈ ਤਬ ਕਿਸੀ ਪ੍ਰਕਾਰ ਪਕੜ੍ਹੀ ਨਹੀਂ
ਸਕੀਤਾ। ਤੈਸੇ ਹੀ ਮਨ ਕੇ ਨਿਗ੍ਰਹ ਕਰਨੇ ਕਾ ਮਾਰਗ ਨੇਤ੍ਰ ਹੈ। ਇਸੀ ਪਰ ਏਕ ਸੰਤ
ਜਨ ਨੇ ਕਹਾ ਹੈ। ਜੋ ਮਿਹਤਰ ਦਾਊਦ ਭੀ ਨੇਤ੍ਰਹੁ ਕੇ ਮਾਰਗ ਹੀ ਕਰ ਛਲਿਆ ਗਿਆ।
ਤਾਂ ਤੇ ਮਿਹਤਰ ਦਾਊਦ ਨੇ ਅਪਨੇ ਪੁਤ੍ਰ ਕਉ ਉਪਦੇਸ਼ ਕੀਆ ਥਾ। ਜੋ ਬਘੇ ਅਜਗ-
ਰ ਅਰ ਸਿੰਘ ਕੇ ਸਨਮੁਖ ਜਾਨਾ ਹੀ ਪਰਵਾਣ ਹੈ। ਪਰ ਇਸਤ੍ਰੀ ਕੇ ਸਨਮੁਖ ਜਾਨਾ
ਅਜੋਗ ਹੈ। ਇਸੀ ਪਰ ਮਹਾਂ ਪੁਰਖ ਨੇ ਭੀ ਕਹਾ ਹੈ। ਜੋ ਇਸਤ੍ਰੀ ਆਦਿਕ ਰੂਪ ਕਉ
ਦੇਖਨਾ ਐਸੇ ਹੈ। ਜੈਸੇ ਕਿਸੀ ਕੇ ਸਰੀਰ ਵਿਖੇ ਵਿਖ ਸਾਥ ਮਿਲਿਆ ਹੂਆ ਬਾਣ ਲਾ-
ਗੈ। ਤਾਂ ਤੇ ਜੋ ਪੁਰਖ ਭਗਵੰਤ ਕੇ ਭੈ ਕਰਕੇ ਆਪਨੇ ਨੇਤ੍ਰਹੁ ਕਉ ਰੋਕ ਰਾਖਤਾ ਹੈ। ਤਬ
ਉਸ ਕੇ ਚਿਤ ਵਿਖੇ ਭਜਨ ਕਾ ਰਹਸ ਉਪਜਤਾ ਹੈ। ਬਹੁੜ ਇਉਂ ਕਹਾ ਹੈ ਜੋ ਜੈਸੇ ਇੰਦ੍ਰੀ
ਅਹੁ ਕਰ ਕਾਮ ਕਾ ਭੋਗ ਹੋਤਾ ਹੈ। ਤੈਸੇ ਨੇਤ੍ਰਹੁ ਕੀ ਦ੍ਰਿਸ਼ਟਿ ਭੀ ਕਾਮ ਕਾ ਭੋਗ ਹੈ। ਪਰ
ਜੋ ਪੁਰਖ ਅਪਨੇ ਨੇਤ੍ਰਹੁ ਕਉ ਨਹੀ ਰੋਕ ਸਕੈ ਤਬ ਚਾਹੀਐ ਜੋ ਤਪ ਅਰ ਬਰਤਹੁ
ਕਰਕੇ ਸਰੀਰ ਕੇ ਬਲ ਕਉ ਘਟਾਵੈ। ਬਹੁੜ ਜਬ ਇਸ ਕੇ ਬਲ ਵਿਖੇ ਭੀ ਅਸਮਰ
ਥ ਹੋਵੈ। ਤਬ ਅਪਨੇ ਗ੍ਰਿਹਸਥ ਮਾਰਗ ਵਿਖੇ ਭੀ ਵਿਚਰੇ ਤਉ ਭਲਾ ਹੈ। ਪਰ ਇਹ ਤਉ

ਮੈਨੇ ਇਸਤ੍ਰੀਅਹੁ ਕੀ ਨਿੰਦਾ ਕਹੀ ਹੈ। ਬਹੁੜ੍ਰ ਰੂਪਵਾਨ ਬਾਲਕਹੁ ਕੀ ਓਰ ਦੇਖਨਾ ਭੀ
ਬਡਾ ਵਿਘਨ ਹੈ। ਕਾਹੇ ਤੇ ਜੋ ਜਿਸ ਕਉ ਇਹ ਦੇਖਣੇ ਕੀ ਅਭਿਲਾਖਾ ਬਢਤੀ ਹੈ। ਤ-
ਬ ਵਹੁ ਭੀ ਪਾਪਹੁ ਕੇ ਸਮੁੰਦ੍ਰ ਵਿਖੇ ਵਹਿ ਜਾਤਾ ਹੈ। ਅਰ ਕਿਸੀ ਪ੍ਰਕਾਰ ਨਿਰਦੋਖ ਨਹੀਂ
ਰਹਿ ਸਕਤਾ। ਕਾਹੇ ਤੇ ਜੋ ਨੇਤ੍ਰਹੁ ਕਰਕੇ ਭੂਲ ਕੀਨਿਆਂ ਈ ਰੂਪ ਕਉ ਦੇਖਨਾ ਅਰ ਸ-
ਪਰਸ ਕੇ ਵਿਕਾਰ ਤੇ ਵਿਰਕਤ ਰਹਨਾ। ਸੋ ਇਹ ਭੀ ਕਿਸੇ ਵਿਰਲੇ ਪੁਰਖ ਤੇ ਹੋ ਸਕਤਾ
ਹੈ। ਸੋ ਜਦਪਿ ਇਹ ਦੇਖਨਾ ਭੀ ਕਾਮ ਕੀ ਅੰਸ ਤੇ ਰਹਤ ਨਹੀਂ। ਪਰ ਤਉ ਭੀ ਮਹਾਂ ਮਲੀਨ
ਨਹੀ ਕਹੀਤਾ। ਇਸੀ ਕਾਰਨ ਤੇ ਏਕ ਸੰਤ ਜਨ ਨੇ ਕਹਾ ਹੈ। ਜੋ ਜਗਿਆਸੀ ਜਨ ਜਿਸ
ਪ੍ਰਕਾਰ ਰੂਪਵਾਨ ਬਾਲਕਹੁ ਤੇ ਭੈ ਕਰਤੇ ਹੈਂ। ਤੈਸੇ ਗਰਜਤ ਸਿੰਘ ਤੇ ਭੀ ਭੈਮਾਨ ਨਹੀ ਹੋਤੇ।
੬॥ ॥ਅਬ ਪ੍ਰਗਟ ਕਰਣੀ ਉਸਤਤ ਕਾਮ ਕੇ ਬਲ ਕਉ ਤੋੜਨੇ ਕੀ॥ ॥ਤਾਂ ਤੇ
ਜਾਣ ਤੂੰ ਜੋ ਜੈਸੀ ਹੀ ਜਿਸ ਭੋਗ ਕੀ ਪ੍ਰਬਲਤਾ ਅਧਿਕ ਹੋਤੀ ਹੈ। ਤਬ ਉਸ ਕੇ ਬਲ ਕਉ ਤੋ-
ੜਨੇ ਕੀ ਵਿਸ਼ੇਖਤਾ ਭੀ ਅਧਿਕ ਹੋਤੀ ਹੈ। ਸੋ ਇਹ ਵਾਰਤਾ ਪ੍ਰਸਿਧ ਹੈ ਜੋ ਕਾਮ ਕੀ ਅਭਿ-
ਲਾਖਾ ਮਹਾਂ ਪ੍ਰਬਲ ਹੈ। ਅਰ ਇਸ ਵਿਖੇ ਵਿਚਰਨਾ ਮਹਾਂ ਮਲੀਨ ਹੈ। ਪਰ ਕੇਤੇ ਪੁਰਖ
ਜੋ ਇਸ ਭੋਗ ਤੇ ਰਹਿਤ ਹੋਤੇ ਹੈਂ। ਤਾਂ ਤੇ ਉਨ ਕਉ ਕਛੁ ਫਲ ਪ੍ਰਾਪਤ ਨਹੀ ਹੋਤਾ। ਕਾਹੇ ਤੇ
ਜੋ ਲੋਕਹੁ ਤੇ ਭੈ ਕਰਕੇ ਸੁਕਚੇ ਰਹਤੇ ਹੈਂ। ਅਰ ਭਗਵੰਤ ਕੇ ਭੈ ਕਰਕੇ ਰਹਤ ਨਹੀ ਹੂਏ।
ਪਰ ਜਬ ਅਸਮਰਥਤਾ ਅਥਵਾ ਲਜਾ ਕਰਕੇ ਪਾਪ ਤੇ ਰਹਤ ਹੋਵੈ ਤਉ ਭੀ ਭਲਾ ਹੈ।
ਕਾਹੇ ਤੇ ਜੋ ਦੁਖ ਤੇ ਭੋਗਨੇ ਕਾ ਅਧਿਕਾਰੀ ਤੋ ਨਹੀ ਹੋਤਾ। ਪਰ ਜਿਸ ਪੁਰਖ ਕਉ ਪਾਪਹੁ
ਤੇ ਰਖਿਆ ਕਰਨੇ ਹਾਰਾ ਅਵਰ ਕੋਈ ਨ ਹੋਵੈ। ਅਰ ਭਗਵੰਤ ਕੇ ਭੈ ਕਰਕੇ ਪਾਪ ਕ-
ਰਮਹੁ ਕਉ ਤਿਆਗ ਦੇਵੈ ਜਬ ਉਸ ਕਉ ਅਧਿਕ ਤੇ ਅਧਿਕ ਫਲ ਕਉ
ਪ੍ਰਾਪਤਿ ਹੋਤਾ ਹੈ। ਇਸ ਪਰ ਏਕ ਵਾਰਤਾ ਹੈ। ਜੋ ਏਕ ਯੂਸਫ ਨਾਮਾ ਸੰ
ਈ ਲੋਕ ਅਤਿ ਸੁੰਦਰ ਭਇਆ ਹੈ। ਸੋ ਜਬ ਉਸ ਕਉ ਜਲੀਖਾਂ ਕਾ ਮਿਲਾ-
ਪ ਹੂਆ ਥਾ। ਤਬ ਯੂਸਫ ਨੇ ਕਾਮ ਕੇ ਬਲ ਕਉ ਭਲੀ ਪ੍ਰਕਾਰ ਤੋੜਿਆ ਹੈ
। ਤਾਂ ਤੇ ਉਤਮ ਪਦਵੀ ਕਉ ਪ੍ਰਾਪਤਿ ਭਇਆ ਹੈ। ਬਹੁੜ੍ਰ ਇਕ ਅਵਰ ਵਾਰਤ
ਹੈ। ਜੋ ਦੋਇ ਪ੍ਰੀਤਵਾਨ ਕਿਸੀ ਦੇਸ ਕਉ ਚਲੇ ਜਾਤੇ ਥੇ। ਤਬ ਮਾਰਗ ਵਿਖੇ ਏਕ
ਭਾਈ ਕਿਸੀ ਕਾਰਜ ਕੇ ਨਮਿਤ ਨਗਰ ਮੋ ਗਿਆ। ਅਰ ਦੂਸਰਾ ਆਸਨ ਪਰ ਬੈਠ
ਰਹਾ। ਬਹੁੜ੍ਰ ਦਈਵ ਸੰਜੋਗ ਕਰ ਇਕ ਸੁੰਦਰ ਇਸਤ੍ਰੀ ਆਇ ਕਰ ਉਸ ਕਉ ਰੂਪ
ਲਛਾ ਦਿਖਾਵਨੇ ਲਾਗੀ। ਤਬ ਵਹੁ ਪ੍ਰੀਤਵਾਨ ਨੀਚੇ ਸੀਸ ਕਰ ਰੋਵਨੇ ਲਾਗਾ। ਤਾਂ ਤੇ ਵ-
ਹ ਇਸਤ੍ਰੀ ਲਜਾਮਾਨ ਹੋ ਕਰ ਜਾਤੀ ਰਹੀ। ਬਹੁੜ੍ਰ ਜਬ ਦੂਸਰਾ ਪ੍ਰੀਤਵਾਨ ਆਇਆ ਤ

ਬਪੂਛਨੇਲਾਗਾ।ਜੋਹੇਭਾਈਤੂੰਕਿਉਰੋਵਤਾਹੈ।ਤਬਪ੍ਰਥਮੇਤਉਉਸਪ੍ਰੀਤਵਾਨਨੇ
ਅਪਨੇਵਿਰਤੰਤਕਉਪ੍ਰਗਟਨਕੀਆ।ਪਰਜਬਅਤਦੀਨਹੋਕਰਉਸਨੇਵਾਰਤਾਬੋ
ਲਕਹੀ।ਬਹੁੜਓਹੁਵਾਰਤਾਸੁਣਕਰਵਹੁਪ੍ਰੀਤਵਾਨਭੀਰੋਵਤਭਇਆ।ਤਬਪ੍ਰਥ
ਮਭਾਈਨੇਪੂਛਿਆ।ਜੋਤੂੰਕਿਉਂਰੋਵਤਾਹੈ।ਬਹੁੜਉਸਨੇਕਹਾ।ਜੋਮੇਰੇਰੁਦਨਕਾਪ੍ਰੋਜ-
ਨਇਹੁਹੈ।ਜੋਂਜੈਸੇਤੁਮਨੇਆਪਕਉਛਲਤੇਬਚਾਇਆਹੈ।ਤੈਸੇਮੈਆਪਕਉਬਚਾ-
ਇਨਸਕਤਾ।ਬਹੁੜਜਬਰਾਤ੍ਰਵਿਖੇਸੈਨਕਰਤੇਭਏਤਬਸੁਪਨੇਵਿਖੇਉਨਕਉਆ-
ਕਾਸ਼ਬਾਣੀਹੂਈ।ਜੋਤੁਮਨੇਖੁਸਫਕੀਲਿਆਂਈਆਪਕਉਬਚਾਇਆਹੈ।ਤਾਂਤੇਤੂ-
ਮਧੰਨਹੋ।ਬਹੁੜਇਕਅਵਰਵਾਰਤਾਹੈ।ਜੋਤੀਨਮਾਨੁਖਏਕਮਾਰਗਵਿਖੇਚਲੇ
ਜਾਤੇਥੇ।ਬਹੁੜਜਬਰਾਤ੍ਰਹੂਈਤਬਮੇਘਕੀਰਖਿਆਕੇਨਿਮਿਤਕੰਦਰਾਵਿਖੇਜਾਏ
ਰਹੇ।ਦਈਵਸੰਜੋਗਕਰਕੇਪਾਹਾੜਕੇਸੀਸਤੇਏਕਬਡਾਪਾਥਰਗਿਰ੍ਹਿਆ।ਅ-
ਰਕੰਦਰਾਕੇਦੁਆਰਕਉਰੋਕਲੀਆ।ਤਬਤੀਨੋਮਾਨੁਖਬਿਆਕੁਲਭਏ।ਬਹੁੜਏਹੀ
ਵੀਚਾਰਕੀਆ।ਜੋਅਪਨੇਅਪਨੇਪੁੰਨਕਉਸਿਮਰਨਕਰਕੇਅਰਦਾਸਕਰਹਿ।
ਤਬਏਕਪੁਰਖਨੇਕਹਾ।ਜੋਹੇਮਹਾਰਾਜਮੈਤੇਰੀਆਗਿਆਜਾਨਕਰਮਾਤਾਅਰਪਿ
ਤਾਕੀਅਧਿਕਸੇਵਾਕਰਤਾਥਾ।ਬਹੁੜਏਕਮਾਤਾਕੇਨਿਮਿਤਮੈਦੂਧਕਾਕਟੋਰਾਭਰਲੈ
ਆਯਾਥਾ।ਤਬਉਸਸਮੇਵਿਖੇਮੇਰੀਮਾਤਾਸੋਇਗਈ।ਅਰਮੈਹਾਥਵਿਖੇਕਟੋਰਾਲੀ-
ਏਸਾਰੀਰੈਨਖੜਾਰਹਾ।ਅਰਅਹਾਰਨਕੀਆ।ਹੇਅੰਤਰਜਾਮੀਤੂੰਤੋਇਸਵਾਰਤਾਕੋ
ਜਾਨਤਾਹੈ।ਤਾਂਤੇਹਮਕਉਨਿਕਸਨੇਕਾਮਾਰਗਦੇਹ।ਤਬਕਛੁਕਕੰਦਰਾਕੇਦੁਆਰਤੇਪਾਥ
ਰਚਲਾਇਮਾਨਭਇਆ।ਪਰਬਾਹਜਆਵਨੇਕਾਮਾਰਗਨਹੂਆ।ਬਹੁੜਦੂਸਰੇਪੁ-
ਰਖਨੇਕਹਾ।ਹੇਮਹਾਰਾਜਤੂੰਇਸਵਾਰਤਾਕਉਜਾਣਤਾਹੈ।ਜੋਏਕਮਜੂਰਕੀਮਜੂਰੀ
ਮੇਰੇਪਾਸਰਹੀਥੀ।ਤਬਮੈਉਸਹੀਮਜੂਰੀਕੀਅਜਾਲੀਨੀ।ਬਹੁੜਉਸਅਜਾਕਾਏਤ
ਪਰਵਾਰਬਧਿਆ।ਜੋਮੈਨੇਉਸਹੀਕੇਮੋਲਕੇਬਹੁਤਪਸੂੰਲੀਏ।ਜੋਜਬਚਿਰਕਾਲਕੇਪੀ
ਛੇਵਹੁਮਜੂਰਆਇਆ।ਤਬਮੈਸਭਹੀਮਾਲਉਸਕਉਉਠਾਇਦੀਆ।ਜੋਜਬਇਹਵਾ-
ਰਤਾਸਚੁਹੈ।ਤਬਹਮਕਉਮਾਰਗਦੇਹ।ਬਹੁੜਵਹੁਪਾਥਰਹਲਕਰਕੁਛਕਦੁਆਰਹੂਆ
।ਬਹੁੜਤੀਸਰੇਪੁਰਖਨੇਕਹਾ।ਜੋਹੇਮਹਾਰਾਜਅਮਕੀਇਸਤ੍ਰੀਸਾਥਮੇਰੀਅਧਿਕ
ਪ੍ਰੀਤਥੀ।ਅਰਵਹੁਮੁਝਕਉਨਪ੍ਰਾਪਤਿਹੋਤੀਥੀ।ਬਹੁੜਜਬਦੁਰਭਿਖਕਰਕੇਉਸ
ਕੇਸਨਬੰਧੀਦੀਨਹੂਏਤਬਮੈਉਸਕਉਪਾਇਆ।ਬਹੁੜਜਬਮੈਉਸਕੇਨਿਕਟਗਿਆ
ਤਬਇਸਤ੍ਰੀਨੇਕਹਾ।ਜੋਤੂੰਭਗਵੰਤਤੇਨਹੀਡਰਤਾ।ਤਬਮੁਝਕੋਤੇਰਾਤ੍ਰਾਸਆਇਆ।

ਅਰਤੁਝਕਉਅੰਤਰਜਾਮੀਜਾਨਕਰਉਸਕਾਤਿਆਗਕੀਆ।ਜੋਜਬਇਹਵਰਤ
ਸਚੁਹੈਤਬਹਮਕਉਮਾਰਗਦੇਹੁ।ਤਬਵਹੁਪਾਥਰਕੰਦਰਾਕੇਮਾਰਗਕੇਦੂਰਹੂਆ
ਅਰਐਸਾਮਾਰਗਭਇਆਜੋਤੀਨੋਂਬਾਹਰਨਿਕਸੇ।ਅਰਦੁਖਤੇਮੁਕਤਿਹੂਏ।੭॥

॥ਅਬਪ੍ਰਗਟਕਰਣੀਨਿਖੇਧਪਰਦ੍ਰਿਸ਼ਟਿਕੀ॥

।ਤਾਂਤੇ
ਜਾਣਤੂੰਜੋਹੋਤੇਬਲਕਾਮਕਉਤੋੜਨਾਮਹਾਂਕਠਨਹੈ।ਇਸੀਕਾਰਨਤੇਚਾਹੀਐ।ਜੋ
ਪ੍ਰਥਮੇਹੀਨੇਤ੍ਰਹੁਕਉਪਰਦ੍ਰਿਸਟਿਤੇਰੋਕੇ।ਇਸੀਪਰਏਕਸੰਤਜਨਨੇਕਹਾਹੈ।ਜੋ
ਇਸਤ੍ਰੀਆਦਿਕਹੁਤੇਵਸਤ੍ਰਦੇਖਣੇਕਰਕੇਭੀਕਾਮਉਪਜਤਾਹੈ।ਤਾਂਤੇਇਨਕੇਵਸਤ੍ਰਕਾ
ਦੇਖਨਾਹੀਜਗਿਆਸੀਕਉਪਰਵਾਨਨਹੀਂ।ਬਹੁੜਇਸਤ੍ਰੀਆਦਿਕਹੁਸਾਥਬੋਲਨਾ
ਅਰਉਨਕੇਬਚਨਕਉਸੁਨਨਾ।ਅਰਜਹਾਂਉਨਕਾਨਿਵਾਸਹੋਵੈਤਹਾਂਜਾਵਣਾ।ਅਰ
ਹਾਸੀਆਦਿਕਜੇਤੇਵਿਵਹਾਰਹੈਂ।ਸੋਸਭਹੀਨਿੰਦਹੈਂ।ਤਾਤਪਰਜਇਹਜੋਕਾਮਕਾਕਾ-
ਰਨਰੂਪਹੈ।ਤਾਂਤੇਰੂਪਕੀਅਭਿਲਾਖਾਕਰਕੇਦ੍ਰਿਸ਼ਟੀਕਰਨੀਅਜੋਗਹੈ।ਪਰਜਬ
ਅਭਿਲਾਖਾਬਿਨਾਹੀਮਾਰਗਵਿਖੇਅਥਵਾਕਿਸੀਅਵਰਠਉੜਵਿਖੈਅਚਾਨਕਹੀ
ਕਾਹੂਪਰਦ੍ਰਿਸ਼ਟਿਜਾਇਪੜੈ।ਤਬਵਹੁਦੇਖਨਾਪਾਪਨਹੀਂ।ਬਹੁੜਦੂਸਰੀਬਾਰਪ੍ਰੀ-
ਤਕਰਦੇਖਨਾਨਿਰਸੰਦੇਹਪਾਪਹੈ।ਇਸੀਪਰਮਹਾਂਪੁਰਖਨੇਭੀਕਹਾਹੈ।ਜੋਪ੍ਰਥ-
ਮੇਸੁਭਾਵਕਦ੍ਰਿਸ਼ਟਿਪੜਤੀਹੈ।ਅਰਦੂਸਰੀਬਾਰਦੇਖਨਾਡੰਡਕਾਕਾਰਨਹੈ।ਪਰੋ-
ਜਨਇਹਜੋਇਸਤ੍ਰੀਅਹੁਅਰਪੁਰਖਹੁਕਾਮਿਲਾਪਸਰਬਵਿਘਨਹੁਕਾਬੀਜਹੈ।
ਬਹੁੜਐਸੇਕੇਤੇਅਸਥਾਨਹੈਂ।ਜੋਉਨਹੁਵਿਖੇਅਵਸ਼ਮੇਵਇਸਤ੍ਰੀਆਦਿਕਹੁਕਾਮਿਲਾ-
ਪਹੋਤਾਹੈ।ਸੋਅਸਥਾਨਹੀਨਿੰਦਹੈ।ਜੈਸੇਰਾਗਰੰਗਕੀਠਉੜਅਥਵਾਵਿਵਾਹਆਦਿਕ
ਅਥਵਾਤਮਾਸੇਅਰਮੇਲੇਜੋਹੋਤੇਹੈਂ।ਜੋਤਿਨਹੁਵਿਖੇਜਗਿਆਸੀਕਉਜਾਨਾਪਰਵਾਣ
ਨਹੀਂ।ਬਹੁੜਇਉਭੀਚਾਹੀਤਾਹੈ।ਅਰਉਸਕੀਕਿਸੀਬਸਤਕਾਅੰਗੀਕਾਰਨਾਕਰੈ।ਅ-
ਰਪ੍ਰੀਤਕਰਕੇਕਛੁਦੇਵੈਭੀਨਹੀਂ।ਇਸੀਪਰਮਹਾਂਪੁਰਖਨੇਭੀਕਹਾਹੈ।ਜੋਇਸਤ੍ਰੀਆ-
ਦਿਕਸਾਥਮਧੁਰਬਚਨਨਬੋਲੋ।ਕਾਹੇਤੇ।ਜੋਜਬਮਾਰਗਵਿਖੇਭੀਕਿਸੀਇਸਤ੍ਰੀਆਦਿ-
ਕਅਥਵਾਸੁੰਦਰਬਾਲਕਕਾਪਿਆਰਮਿਲਾਪਹੋਤਾਹੈ।ਤਬਮਨਵਿਖੇਏਹੀਸੰਕਲਪ
ਫੁਰਤਾਹੈ।ਜੋਇਸਕਉਅਵਸਮੇਵਦੇਖਿਆਚਾਹੀਐ।ਪਰਜਗਿਆਸੀਕਉਏਹੀ
ਪੁਰਖਾਰਥਚਾਹੀਤਾਹੈ।ਜੋਮਨਸਾਥਜੁਧਕਰੈ।ਅਰਐਸੇਕਹੇਜੋਇਸਦੇਖਣੇ
ਕਰਕੇਮੁਝਕਉਜਿਸਕਿਸਪ੍ਰਕਾਰਪਾਪਹੋਵੇਗਾ।ਅਰਭਗਵੰਤਤੇਬੇਮੁਖਹੋ-
ਵਹੁਗਾ।ਐਸੇਹੀਵੀਚਾਰਕਰਕੇਮਨਕਉਵਰਜਰਾਖੈਤਉਭਲਾਹੈ।੨।ਅਬ

 ਤੀਸਰੇ ਸਰਗ ਵਿਖੇ ਅਧਿਕ ਬੋਲਨੇ ਕੇ ਵਿਘਨ ਵਰਨਨ ਹੋਵਹਿੰਗੇ। ।ਤਾਂਤੇ
ਜਾਣ ਤੂੰ ਜੋ ਇਹ ਰਸਨਾ ਭੀ ਭਗਵੰਤ ਨੇ ਮਹਾਂ ਅਸਚਰਜ ਰੂਪ ਬਨਾਈ ਹੈ। ਕਾਹੇ ਤੇ
ਜੋ ਦੇਖਨੇ ਵਿਖੇ ਤਉ ਮਾਸ ਕਾ ਟੁਕੜਾ ਹੈ। ਅਰ ਜੋ ਕੁਛ ਧਰਤੀ ਅਰ ਆਕਾਸ਼ ਤੇ ਖੇ
ਸ੍ਰਿਸਟਿ ਹੈ ਜੋ ਤਿਨ ਹੋ ਭਨੇਂ ਪਰ ਰਸਨਾ ਕਾ ਪ੍ਰਵੇਸ਼ ਹੋਤਾ ਹੈ। ਅਰ ਜੇਤੇ ਪਦਾਰਥ ਅ-
ਰੂਪ ਹੈ। ਸੋ ਤਿਨ ਕੀ ਭੀ ਵਰਨਨ ਕਰਤੀ ਹੈ। ਤਾਂਤੇ ਇਹ ਰਸਨਾ ਹੀ ਬੁਧ ਕਾ ਮੰਤ੍ਰੀ ਕ-
ਹੀ ਹੈ। ਅਬ ਇਹ ਜੋ ਜੈਸੇ ਕੋਈ ਪਦਾਰਥ ਬੁਧ ਕੀ ਪਛਾਣ ਤੇ ਬਾਹਜ ਨਹੀਂ। ਤੈਸੇ
ਹੀ ਰਸਨਾ ਭੀ ਸਰਬ ਪਦਾਰਥਹੁ ਕਉ ਵਰਨਨ ਕਰਤੀ ਹੈ। ਅਵ ਅਵਰ ਇੰਦ੍ਰੀਆ-
ਹੁ ਕਾ ਧਰਮ ਐਸੇ ਨਹੀਂ। ਜੋ ਸਰਬ ਕਾਰਜਹੁ ਵਿਖੇ ਵਰਤਮਾਨ ਹੋਵਹਿ। ਜੈਸੇ ਨੇ
ਤ੍ਰ ਕੇਵਲ ਆਕਾਰ ਹੀ ਕਉ ਦੇਖ ਸਕਤੇ ਹੈਂ। ਅਰ ਸ੍ਰਵਣ ਕੇਵਲ ਸਬਦ ਹੀ ਸੁਣ
ਨੇ ਕਉ ਸਮਰਥ ਹੋਤੇ ਹੈਂ। ਐਸੇ ਹੀ ਅਵਰ ਇੰਦ੍ਰੀਆਂ ਭੀ ਏਕ ਏਕ ਕਾਰਜ ਕਉ
ਗ੍ਰਹਣ ਕਰਤੀਆਂ ਹੈਂ। ਪਰ ਇਹ ਰਸਨਾ ਐਸੀ ਹੈ। ਜੋ ਨੇਤ੍ਰਹੁ ਅਰ ਸ੍ਰਵਣਹੁ ਅ-
ਰ ਅਵਰ ਸਰਬ ਅੰਗਹੁ ਕੇ ਭੇਦ ਕਉ ਵਰਨਨ ਕਰੀਤੀ ਹੈ। ਜੈਸੇ ਜੀਵ ਕੀ ਚੈਤੰ-
ਨਤਾ ਸਰਬ ਅੰਗਹੁ ਵਿਖੇ ਪਸਰ ਰਹੀ ਹੈ। ਤੈਸੇ ਰਸਨਾ ਭੀ ਜੀਵ ਕੇ ਸਰਬ ਸੰਕਲ-
ਪਹੁ ਪ੍ਰਗਟ ਕਰਤੀ ਹੈ। ਬਹੁੜ ਜੈਸੇ ਵਚਨ ਕਾ ਉਚਾਰ ਰਸਨਾ ਕਰਤੀ ਹੈ। ਤੈਸਾ ਹੀ
ਪਰਵੇਸ਼ ਰਿਦੇ ਕਉ ਭੀ ਪਹੁਚਤਾ ਹੈ। ਜਬ ਅਧੀਨਤਾ ਅਰ ਬੈਰਾਗ ਕਾ ਬਚਨ ਉਚਾਰ
ਤੀ ਹੈ। ਤਬ ਰਿਦਾ ਕੋਮਲ ਹੋ ਜਾਤਾ ਹੈ। ਅਰ ਨੈਨਹੁ ਕੇ ਮਾਰਗ ਤੇ ਅੰਸੂ ਚਲਨੇ ਲਾਗ-
ਤੀਆ ਹੈਂ। ਅਰ ਜਬ ਪ੍ਰਸੰਨਤਾ ਅਰ ਕਿਸੀ ਕੀ ਉਸਤਤ ਵਰਨਨ ਕਰਤੀ ਹੈ। ਤਬ ਸੁ-
ਭਾਵਕ ਹੀ ਅਭਿਲਾਖਾ ਉਪਜ ਆਵਤੀ ਹੈ। ਤਾਤਪਰਜ ਇਹ ਜੋ ਜਬ ਰਸਨਾ ਵਿਖੇ
ਝੂਠ ਅਰ ਮਲੀਨ ਹੋ ਜਾਤਾ ਹੈ। ਅਰ ਜਬ ਸੁਭ ਵਚਨ ਕਾ ਉਚਾਰ ਕਰਨੇ ਲਾਗਤੀ ਹੈ। ਤ-
ਬ ਰਿਦਾ ਭੀ ਮਲੀਨ ਹੋ ਜਾਤਾ ਹੈ। ।ਜੋ ਜਬ ਲਗ ਇਸ ਪੁਰਖ ਨੇ ਕਹਾ ਹੈ। ਜੋ ਜਬ ਲਗ
ਇਸ ਪੁਰਖ ਕਾ ਰਿਦਾ ਸੁਧ ਨਹੀ ਹੋਤਾ। ਤਬ ਲਗ ਇਸ ਕਾ ਧਰਮ ਦ੍ਰਿੜ੍ਹ ਨਹੀ ਹੋਤਾ। ਅ-
ਰਬ ਇਹ ਜੋ ਰਸਨਾ ਸੂਧੀ ਨਹੀ ਹੋਤੀ। ਤਬ ਲਗ ਰਿਦਾ ਭੀ ਸੁਧ ਨਹੀ ਹੋਤਾ। ਤਾਂਤੇ ਰਸ-
ਨਾ ਕੇ ਪਾਪਹੁ ਤੇ ਅਰ ਵਿਘਨਹੁ ਤੇ ਭੈ ਕਰਨਾ ਧਰਮ ਕੀ ਦ੍ਰਿੜਤਾ ਕਾ ਕਾਰਨ ਹੈ। ਇਸੀ ਕਾ-
ਰਨ ਤੇ ਮੈ ਪ੍ਰਥਮੇ ਤਉ ਮੋਨ ਕੀ ਵਸ਼ੇਖਤਾ ਕਹੂੰਗਾ। ਬਹੁੜ ਰਸਨਾ ਕੇ ਵਿਘਨ ਜੋ ਝੂਠ
ਅਰ ਨਿੰਦਾ ਅਰ ਵਿਵਾਦ ਅਰ ਦੁਰਬਚਨ ਆਦਿਕ ਜੇਤੇ ਪਾਪ ਹੈਂ ਸੋ ਤਿਸ ਕਾ ਵਰਨ- ॥
ਨ ਕਰੂੰਗਾ। ਅਰ ਇਨ ਕਾ ਉਪਾਇ ਭੀ ਭਿੰਨ ਭਿੰਨ ਕਰਕੇ ਕਹੂੰਗਾ।੧॥

ਅਬ ਪ੍ਰਗਟਿ ਕਰਨੀ ਉਸਤਤ ਮੋਨ ਕੀ ॥੪॥ ਤਾਂਤੇ ਜਾਣ ਤੂੰ ਜੋ ਇਸ ਬੋਲਨੇ ਵਿਖੇ ਏਤੇ ਪਾਪ ਹੈਂ ਜੋ ਅਪਨੀ ਉਨਤੇ ਰਖਿਆ ਕਰਨੀ ਮਹਾਂ ਕਠਨ ਹੈਂ। ਤਾਂਤੇ ਸਭਨਹੁ ਵਿਖੇ ਮੋਨ ਹੀ ਉਪਾਇ ਵਿਸੇਖ ਹੈ। ਇਸ ਮਾਨੁਖ ਕੋ ਇਸ ਪ੍ਰਕਾਰ ਜੁ ਚਾਹੀਤਾ ਹੈ। ਜੋ ਕਾਰਜ ਬਿਨਾ ਬਚਨ ਨ ਕਰੈ। ਇਸੀ ਪਰ ਸੰਤ ਜਨਹੁ ਨੇ ਕਹਾ ਹੈ। ਜੋ ਜਿਨ ਕਾ ਅਹਾਰ ਅਰ ਨਿੰਦ੍ਰਾ ਅਰ ਵਚਨ ਸੰਜਮ ਸਹਿਤ ਹੋਤਾ ਹੈ ਸੋ ਨਿਰਸੰਦੇਹ ਸਿਧ ਪਦਵੀ ਕੋ ਪਾਵਤੇ ਹੈਂ। ਇਸੀ ਪਰ ਮਹਾਰਾਜ ਨੇ ਭੀ ਕਹਾ ਹੈ। ਜੋ ਅਧਿਕ ਬੋਲਨੇ ਵਿਖੇ ਕਦਾਚਿਤ ਭਲਾਈ ਨਹੀ ਹੋਤੀ ਤਾਂਤੇ ਜਬ ਕਿਸੀ ਕੇ ਉਪਕਾਰ ਅਰ ਦਾਨ ਦੇਨੇ ਅਰ ਵਿਰੁੱਧ ਨਿਵਰਤ ਕਰਨੇ ਕੇ ਨਮਿਤ ਵਚਨ ਕਹੈ। ਤੋ ਭਲਾ ਹੈ। ਇਸੀ ਪਰ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਜਿਸ ਕੋ ਰਸਨਾ ਅਰ ਉਦਰ ਅਰ ਕਾਮ ਇੰਦ੍ਰੀ ਕੀ ਉਪਾਧਿ ਤੇ ਭਗਵੰਤ ਨੇ ਰਾਖਿਆ ਹੈ ਸੋ ਮੁਕਤ ਰੂਪ ਹੈ। ਬਹੁੜ੍ਹ ਏਕ ਪ੍ਰੀਤਵਾਨ ਨੇ ਮਹਾਂ ਪੁਰਖ ਤੇ ਪੂਛਿਆ ਥਾ। ਜੋ ਵਿਸੇਖ ਤਤ ਕੌਣ ਹੈ। ਤਬ ਉਨਹੁ ਨੇ ਸੈਨ ਕਰ ਕੇ ਕਹਾ ਜੋ ਮੋਨ ਹੀ ਵਿਸੇਖ ਕਰ ਤਤ ਹੈ। ਬਹੁੜ੍ਹ ਇਉ ਭੀ ਕਹਾ ਹੈ। ਜੋ ਮੋਨ ਅਰ ਕੋਮਲ ਸੁਭਾਵ ਸੁਖੇਨ ਭਜਨ ਹੈ। ਅਰ ਇਉ ਭੀ ਕਹਾ ਹੈ। ਜੋ ਜਬ ਕੋਈ ਅਧਿਕ ਬੋਲਤਾ ਹੈ ਤਬ ਉਸ ਕਾ ਰਿਦਾ ਕਠੋਰ ਹੋਤਾ ਹੈ। ਅਰ ਜਿਸ ਕਾ ਰਿਦਾ ਕਠੋਰ ਹੋਤਾ ਹੈ। ਸੋ ਪਾਪਹੁ ਕਾ ਰੂਪ ਹੈ। ਅਰ ਜੋ ਪਾਪ ਰੂਪ ਹੂਆ ਸੋ ਅਗਨਿ ਵਿਖੇ ਜਲਨੇ ਕਾਰੀ ਹੈ। ਇਸੀ ਪਰ ਏਕ ਵਾਰਤਾ ਹੈ। ਜੋ ਇਕ ਸਭਾ ਵਿਖੇ ਕਛੁ ਬਚਨ ਬਿਲਾਸ ਹੋਤਾ ਥਾ। ਅਰ ਏਕ ਪ੍ਰੀਤਵਾਨ ਮੋਨ ਕਰ ਕੇ ਬੈਠ ਰਹਾ। ਤਬ ਉਨ ਜਿਉ ਮਿਤ੍ਰੋਂ ਨੇ ਪੂਛਿਆ ਜੋ ਤੁਮ ਕਿਉ ਨਹੀ ਬੋਲਤੇ। ਬਹੁੜ੍ਹ ਉਸ ਨੇ ਕਹਾ ਜਬ ਝੂਠ ਕਹੂੰ ਤਬ ਭਗਵੰਤ ਤੇ ਡਰਤਾ ਹੂੰ। ਅਰੁ ਜਬ ਸਾਚ ਕਹੂੰ ਤਬ ਤੁਮ ਤੇ ਭੈਮਾਨ ਹੋਤਾ ਹੂੰ। ਤਾਂਤੇ ਜਾਣ ਤੂੰ ਜੋ ਮੋਨ ਕੀ ਵਿਸ਼ੇਖਤਾ ਇਸ ਕਾਰਨ ਕਰ ਅਧਿਕ ਕਹੀ ਹੈ। ਜੋ ਬੋਲਨੇ ਕਰ ਕੇ ਅਨੇਕ ਪਾਪ ਉਪਜਤੇ ਹੈਂ ਅਰ ਇਹ ਰਸਨਾ ਸਰਬਦਾ ਵਿਅਰਥ ਬਚਨਹੁ ਵਿਖੇ ਕਛੁ ਜਤਨ ਭੀ ਨਾਹੀ ਹੋਤਾ। ਅਰ ਮਨ ਭੀ ਪ੍ਰਸੰਨਤਾ ਕੋ ਪਾਵਤਾ ਹੈ। ਬਹੁੜ੍ਹ ਬਚਨ ਕੇ ਗੁਣ ਅਰ ਦੋਖ ਕੋ ਵਿਚਾਰਨਾ ਮਹਾਂ ਕਠਨ ਹੈ। ਇਸੀ ਕਾਰਨ ਤੇ ਕਹਾ ਹੈ। ਜੋ ਮੋਨ ਕਰ ਕੇ ਸਰਬ ਕਲੇਸ਼ਹੁ ਤੇ ਮੁਕਤ ਰਹਤਾ ਹੈ। ਪੁਰਖਾਰਥ ਅਰੁ ਇਕਾਗ੍ਰਤਾ ਭੀ ਬਢਤੀ ਹੈ। ਅਰ ਭਜਨ ਵਿਖੇ ਸੁਖਮ ਇਸਥਿਤ ਹੋਤਾ ਹੈ। ਤਾਂਤੇ ਜਾਣ ਤੂੰ ਜੋ ਵਚਨ ਚਾਰ ਪ੍ਰਕਾਰ ਕਾ ਕਹਾ ਹੈ। ਜੋ ਇਕਾਂਤ ਕਉ ਵਿਘਨ ਰੂਪ ਹੈ। ਜੈਸੇ ਨਿੰਦਾ ਅਰੁ ਝੂਠ ਆਦਿ। ਅਰ ਦੂਸਰਾ ਬਚਨ ਐਸਾ ਹੈ। ਜੋ ਉਸ ਵਿਖੇ ਗੁਣ ਅਰ ਦੋਖ ਮਿਲਿਆ ਹੂਆ ਹੈ। ਤਿਸ ਤੇ ਪ੍ਰੋਜਨ ਬਿਨਾ ਕਿਸੀ ਕੀ ਬ੍ਰਿਥਾ ਪੂਛਨੀ। ਬਹੁੜ੍ਹ ਤੀਸਰਾ ਵਚਨ ਗੁਣ ਅਰ ਦੋਖ ਤੇ ਰਹਤ ਹੈ। ਜੋ ਇਹ ਵਿਅਰਥ ਵਾਦ ਹੈ। ਪਰ ਇਹ ਬਡੀ ਹਾਨ ਹੈ। ਜੋ ਸਮਾ ਬ੍ਰਿਥਾ ਬੀਤ ਜਾਤਾ ਹੈ। ਅਰ

ਚਉਥਾ ਵਚਨ ਇਹ ਹੈ। ਅਰ ਸਰਬਥਾ ਭ੍ਯਾਨ ਭੂਪ ਹੈ। ਜੈਸੇ ਕਿਸੀ ਕੇ ਸੁਖ ਨਿਮਿਤ ਵ-
ਚਨ ਕਹੈ। ਤਾਂ ਤੇ ਇਨਹੁ ਚਾਰ ਪ੍ਰਕਾਰ ਕੇ ਵਚਨਹੁ ਵਿਖੇ ਤੀਨ ਨਿੰਦਾ ਹੈ। ਅਰ ਜਗਿਆ
ਸੀ ਕੋ ਚੌਥਾ ਹੀ ਅੰਗੀਕਾਰ ਕਰਨੇ ਜੋਗ ਹੈ। ਪਰ ਜੋ ਪੁਰਖ ਮੋਨ ਵਿਖੇ ਇਸਥਿਤ ਹੈ।
ਸੋ ਸਰਬ ਵਿਘਨਹੁ ਤੇ ਸੁਭਾਵਕ ਹੀ ਮੁਕਤਿ ਰਹਤਾ ਹੈ। ਪਰ ਜੇਤੇ ਰਸਨਾ ਕੇ ਵਿਘਨ ਹੈਂ
ਸੋ ਸਭ ਕੋਈ ਪਛਾਨ ਨਹੀਂ ਸਕਤਾ। ਇਸੀ ਕਾਰਨ ਤੇ ਮੈਂ ਸਰਬ ਵਿਘਨਹੁ ਕੋ ਭਿੰਨ ਭਿੰਨ ਕ-
ਰ ਕਹਤਾ ਹੂੰ। ਜੋ ਪੰਚਦਸ ਵਿਘਨ ਪ੍ਰਸਿਧ ਹੈਂ। ਪ੍ਰਥਮ ਵਿਘਨ ਇਹ ਹੈ। ਜੋ ਜਿਸ ਵਚਨ
ਵਿਖੇ ਤੇਰਾ ਕਾਰਜ ਕਛੁ ਨ ਹੋਵੈ। ਜੋ ਵਹੁ ਬੋਲਨਾ ਭੀ ਮਹਾਂ ਨਿੰਦ ਹੈ। ਅਰਥ ਇਹ ਜੋ ਜਿਸ
ਵਿਖੇ ਬਿਵਹਾਰ ਅਰ ਪਰਮਾਰਥ ਕੀ ਸਿਧਿਤਾ ਕਛੁ ਨ ਹੋਵੈ। ਤਬ ਉਸ ਬੋਲਨੇ ਵਿਖੇ ਸਤੋ
ਗੁਣ ਕੀ ਸ਼ੋਭਾ ਨਸਟ ਹੋ ਜਾਤੀ ਹੈ। ਜੈਸੇ ਕਿਸੀ ਸਭਾ ਵਿਖੇ ਜਾਇ ਕਰ ਐਸੇ ਵਰਨਨ ਕਰਹੈ
ਜੋ ਮੈਂ ਅਪਨੇ ਅਰ ਆਮ ਕੇ ਦੇਸ ਵਿਖੇ ਇਸ ਪ੍ਰਕਾਰ ਗਇਆ ਥਾ। ਬਹੁੜ੍ਹ ਉਨ ਨਗਰਹੁ
ਅਰ ਖਾਨ ਪਾਨ ਅਰ ਬਾਗਹੁ ਕੀ ਵਾਰਤਾ ਕਰਨੇ ਲਾਗ ਹੀ। ਸੋ ਜਦਪ ਵਹੁ ਤੇਰਾ ਕਹਣਾ
ਸਾਚ ਹੀ ਹੋਵੈ। ਤਉ ਭੀ ਇਸ ਕਉ ਵਿਅਰਥ ਵਚਨ ਕਹੀਤਾ ਹੈ। ਕਾਹੇ ਤੇ ਜੋ ਐਸੇ ਵਚਨਹੁ
ਵਿਖੇ ਤੇਰਾ ਕਾਰਜ ਸਿਧ ਕਛੁ ਨਹੀ ਹੋਤਾ। ਅਥਵਾ ਜਬ ਕਿਸੀ ਤੇ ਪ੍ਰੋਜਨ ਬਿਨਾ ਪੂਛਹਿ
ਤਉ ਭੀ ਵਿਅਰਥ ਹੈ। ਪਰ ਵਿਅਰਥ ਉਸੀ ਕਉ ਕਹੀਤਾ ਹੈ। ਜਿਸ ਵਿਖੇ ਅਵਗੁਣ ਕਛੁ
ਨ ਹੋਵੈ। ਅਰ ਕਾਰਜ ਕਛੁ ਨ ਹੋਵੈ। ਪਰ ਜਬ ਕਿਸੀ ਤੇ ਐਸੇ ਪੂਛਹਿ। ਜੋ ਤੈਨੇ ਬ੍ਰਤ ਰਾਖ
ਆ ਹੈ। ਸੋ ਜਬ ਵਹੁ ਕਹੈ। ਜੋ ਮੈਂ ਬ੍ਰਤੀ ਹੂੰ। ਤਬ ਅਭਿਮਾਨੀ ਹੋਤਾ ਹੈ। ਅਰ ਜਬ ਲਜਾ ਕਰ
ਕੇ ਬ੍ਰਤ ਕੀਏ ਬਿਨਾ ਆਪ ਕੋ ਬ੍ਰਤੀ ਕਹੈ। ਤਉ ਭੀ ਪਾਪੀ ਹੋਤਾ ਹੈ। ਸੋ ਇਹ ਅਭਿਮਾਨ ਅਰ
ਪਾਪ ਉਸ ਕਉ ਤੇਰੇ ਪੂਛਨੇ ਕਰ ਹੀ ਲਾਗਤਾ ਹੈ। ਤਾਂ ਤੇ ਐਸੇ ਪੂਛਨਾ ਅਜੋਗ ਹੈ। ਅਥ
ਵਾ ਜਬ ਕਿਸੀ ਤੇ ਇਸ ਪ੍ਰਕਾਰ ਪੂਛਹਿ ਜੋ ਤੂੰ ਕਹਾਂ ਤੇ ਆਵਤਾ ਹੈ। ਅਰ ਕਹਾਂ ਚਲਾ ਹੈ।
ਅਰ ਕਿਆ ਕਰਤਾ ਹੈ। ਸੋ ਜਬ ਉਸ ਨੇ ਪ੍ਰਸਿਧ ਕਰਨਾ ਹੋਵੈ। ਅਰ ਝੂਠ ਕਹ ਦੇਵੈ। ਤਉ
ਭੀ ਤੇਰੇ ਸਨਬੰਧ ਕਰਕੇ ਪਾਪੀ ਹੋਤਾ ਹੈ। ਇਸੀ ਪਰ ਏਕ ਵਾਰਤਾ ਹੈ। ਜੋ ਏਕ ਬਾਰ
ਲੁਕਮਾਨ ਹਕੀਮ ਮਿਹਤਰ ਦਾਊਦ ਕੇ ਪਾਸ ਗਇਆ ਥਾ। ਤਬ ਵਹੁ ਆਗੇ ਲੋਹੇ ਕੀ
ਕਵਚ ਬਨਾਵਤਾ ਥਾ। ਬਹੁੜ੍ਹ ਲੁਕਮਾਨ ਕੇ ਚਿਤ ਵਿਖੇ ਪੂਛਨੇ ਕੀ ਮਨਸਾ ਭਈ।
ਜੋ ਤੁਮ ਇਹ ਕਿਆ ਕਰਤੇ ਹੋ। ਪਰ ਭੈ ਅਰ ਧੀਰਜ ਕਰ ਪੂਛਤ ਨ ਭਇਆ। ਸੋ ਜ
ਬ ਵਹੁ ਮਿਹਤਰ ਦਾਊਦ ਕਵਚ ਕਉ ਬਨਾਇ ਰਹਾ। ਤਬ ਗਲੇ ਵਿਖੇ ਡਾਰ ਕਰ ਕਹਨੇ
ਲਾਗਾ। ਜੋ ਇਹ ਜੁਧ ਕੇ ਸਮੇ ਕਾ ਭਲਾ ਪਹਰਾਵਾ ਹੈ। ਤਬ ਲੁਕਮਾਨ ਐਸੇ ਜਾਨਤਾ
ਭਇਆ। ਜੋ ਇਹ ਮੋਨ ਉਤਮ ਪਦਾਰਥ ਹੈ। ਪਰ ਇਸ ਵਿਖੇ ਪ੍ਰੀਤਿ ਕੋਈ ਨਹੀਂ ਕ-

ਰਤਾ।ਬਹੁੜ ਜਬ ਇਹ ਮਾਨੁਖ ਕਿਸੀ ਤੇ ਕਾਰਜ ਬਿਨਾ ਕਛੁ ਪੂਛਤਾ ਹੈ।ਸੋ ਇਸ ਕਰਕੇ ਪੂਛਤਾ ਹੈ।ਜੋ ਮੈਂ ਲੋਕਹੁ ਕੇ ਭੇਦ ਕਉ ਪ੍ਰਗਟ ਜਾਨੂੰ।ਅਰੁ ਉਨ ਸਿਉ ਵਰਨਨ ਕਰਕੇ ਮਿਤ੍ਰਾਈ ਕਾ ਸਨਬੰਧ ਕਰੂੰ।ਸੋ ਇਹ ਸਭ ਹੀ ਬੁਧਿ ਕੀ ਹੀਣਤਾ ਹੈ।ਤਾਂ ਤੇ ਜਾਣ ਇਸ ਕਾ ਉਪਾਵ ਇਹ ਹੈ।ਜੋ ਕਾਲ ਕਉ ਨਿਕਟ ਦੇਖੈ।ਅਰੁ ਐਸੇ ਜਾਣੈ ਜੋ ਏਕ ਵਾਰ ਭੀ ਭਗਵੰਤ ਕਾ ਨਾਮ ਲੈਨਾ ਬਡਾ ਖਜਾਨਾ ਹੈ।ਸੋ ਜਬ ਮੈਂ ਵਾਦ ਵਿਵਾਦ ਵਿਖੇ ਐਸੇ ਖਜਾਨੇ ਕਉ ਬ੍ਰਿਥਾ ਕਰੂੰਗਾ।ਤਬ ਮੇਰੀ ਬਡੀ ਹਾਣ ਹੋਵੈਗੀ।ਸੋ ਇਹ ਉਪਾਵ ਕੇਵਲ ਬੂਝ ਕਰ ਹੋਤਾ ਹੈ।ਅਰ ਕਰਤਬ ਕਰਕੇ ਇਸ ਪ੍ਰਕਾਰ ਉਪਾਉ ਹੋਤਾ ਹੈ।ਜੋ ਇਕਾਂਤ ਵਿਖੇ ਜਾਇ ਰਹੈ।ਤਉ ਭੀ ਵਾਦ ਵਿਵਾਦ ਤੇ ਮੁਕਤਿ ਹੋਤਾ ਹੈ।ਤਾਤਪਰਜ ਇਹ ਜੋ ਇਕ ਵਚਨ ਕਰਕੇ ਜਿਸ ਕਾਰਜ ਕਾ ਨਿਰਬਾਹ ਹੋਵੈ ਤਬ ਉਸ ਕ੍ਰਿਆ ਵਿਖੇ ਦੁਇ ਬਚਨ ਨ ਕਹੈ।ਇਸੀ ਪਰ ਏਕ ਪ੍ਰੀਤਵਾਨ ਨੇ ਕਹਾ ਹੈ।ਜੋ ਜਦਪ ਮੇਰੇ ਰਿਦੇ ਵਿਖੇ ਮਹਾਂ ਮੀਠਾ ਵਚਨ ਫੁਰਤਾ ਹੈ।ਤਉ ਭੀ ਉਚਾਰ ਨਹੀ ਕਰਤਾ।ਕਾਹੇ ਤੇ ਜੋ ਮਤ ਮੈਂ ਅਧਿਕ ਬੋਲਨੇ ਹਾਰਾ ਹੋ ਜਾਵੂੰ।ਜੋ ਬਹੁੜ ਮਹਾਂਪੁਰਖ ਨੇ ਭੀ ਕਹਾ ਹੈ।ਜੋ ਭਲਾ ਪੁਰਖ ਤਿਸਕੋ ਕਹੀਤਾ ਹੈ।ਜੋ ਧਨ ਕੀ ਗਾਂਠ ਕੋ ਖੋਲੈ।ਅਰ ਰਸਨਾ ਕਉ ਬੰਧਨ ਵਿਖੇ ਰਾਖੈ।੧।ਬਹੁੜ ਦੂਸਰਾ ਵਿਘਨ ਇਹ ਹੈ।ਜੋ ਮਿਥਿਆ ਅਰ ਪਾਪ ਸੰਜੁਗਤ ਬਚਨ ਬੋਲਨਾ।ਜੈਸੇ ਜੁਧਹੁ ਕੀਆਂ ਵਾਰਤਾ ਹੈਂ।ਅਰ ਦੁਰਾਚਾਰੀ ਮਾਨੁਖਹੁ ਕੇ ਵਿਵਹਾਰਾ ਕਉ ਪ੍ਰਗਟ ਕਰਨਾ।ਸੋ ਐਸੇ ਵਚਨ ਸਭ ਹੀ ਪਾਪ ਰੂਪ ਹੈਂ।ਇਸ ਕਰਕੇ ਜੋ ਪ੍ਰਥਮੇ ਵਿਅਰਥ ਵਿਵਾਦ ਕਾ ਨਿਰਨਾ ਜੋ ਕੀਆ ਥਾ।ਸੋ ਇਹ ਬੋਲਨਾ ਉਸ ਕੀ ਨਿਆਈ ਨਹੀਂ।ਅਰਥ ਇਹ ਜੋ ਉਸ ਤੇ ਭੀ ਮਹਾਂ ਨੀਚ ਹੈ।ਇਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ।ਜੋ ਜਬ ਇਹ ਪੁਰਖ ਨਿਹਸੰਕ ਹੋਕਰ ਬੋਲਤਾ ਹੈ।ਅਰ ਉਸ ਵਚਨ ਕੀ ਬੁਰਾਈ ਕਉ ਨਹੀਂ ਜਾਨਤਾ।ਤਬ ਉਸ ਹੀ ਬੋਲਨੇ ਕਰ ਨਰਕ ਗਾਮੀ ਹੋਤਾ ਹੈ।ਅਰ ਜਬ ਭੈ ਸੰਜੁਗਤਿ ਬੋਲਤਾ ਹੈ।ਅਰ ਵਿਚਾਰ ਕਰ ਉਸ ਭੇਦ ਕਉ ਸਮਝਤਾ ਹੈ।ਤਬ ਨਿਰਸੰਦੇਹ ਪਰਮ ਆਨੰਦ ਕਉ ਪਾਵਤਾ ਹੈ।ਬਹੁੜ ਤੀਸਰਾ ਇਹੁ ਹੈ ਵਿਘਨ ਜੋ ਜਬ ਕੋਈ ਪੁਰਖ ਵਚਨ ਕਹੈ।ਤਬ ਉਸ ਕੇ ਵਚਨ ਕਉ ਵਿਪਰਜੈ ਕਰ ਦੇਣਾ।ਸੋ ਇਹ ਭੀ ਮਹਾਂ ਨਿੰਦ ਹੈ।ਅਰ ਕੇਤੇ ਪੁਰਖਹੁ ਕਾ ਸੁਭਾਵ ਐਸਾ ਹੀ ਹੋਤਾ ਹੈ।ਜੋ ਜਬ ਕੋਈ ਕਛੁ ਬੋਲਤਾ ਹੈ ਤਬ ਸ਼ੀਘ੍ਰ ਹੀ ਇਸ ਪ੍ਰਕਾਰ ਕਹਨੇ ਲਾਗਤੇ ਹੈਂ।ਜੋ ਜੈਸੇ ਤੈਨੇ ਕਹਾ ਹੈ ਸੋ ਇਸ ਪ੍ਰਕਾਰ ਤੇ ਨਹੀਂ।ਪਰ ਜਬ ਵੀਚਾਰ ਕਰ ਦੇਖੀਐ ਤਬ ਇਸ ਕਾ ਇਹ ਅਰਥ ਹੋਤਾ ਹੈ।ਜੋ ਤੂੰ ਮੂਰਖ ਅਰ ਝੂਠਾ ਹੈਂ ਅਰੁ ਮੈਂ ਬੁਧਿਵਾਨ ਅਰ ਸਾਚਾ ਹੂੰ।ਤਾਂ ਤੇ ਪ੍ਰਸਿਧ ਹੂਆ ਜੋ ਐਸੇ ਵਚਨ ਕਰਕੇ ਕ੍ਰੋਧ ਅਰੁ

ਅਹੰਕਾਰ ਜੋ ਮਹਾਂ ਮਲੀਨ ਸੁਭਾਵ ਹੈ। ਸੋ ਇਨ ਦੋਨੋ ਸੁਭਾਵਹੁ ਕੀ ਬ੍ਰਿਧਤਾ ਹੋਤੀ ਹੈ।
ਇਸੀ ਪਰ ਮਹਾਂ ਪੁਰਖ ਨੇ ਕਹਾ ਹੈ। ਜੋ ਪੁਰਖ ਕਿਸੀ ਕੇ ਵਚਨ ਕਉ ਵਿਪਰਜੈ ਨ ਕ-
ਰੈ। ਅਰ ਵਿਅਰਥ ਵਾਦ ਤੇ ਭੀ ਰਹਤ ਹੋਵੈ। ਤਬ ਵਹੁ ਪਰਮ ਸੁਖ ਕਉ ਪਾਵਤਾ ਹੈ।
ਅਰ ਇਸ ਕੀ ਵਿਸ਼ੇਖਤਾ ਇਸ ਨਮਿਤ ਕਹੀ ਹੈ। ਜੋ ਭਲੇ ਬੁਰੇ ਬਚਨ ਕਉ ਧੀਰਜ
ਕਰ ਸਹਨਾ ਮਹਾਂ ਕਠਨ ਹੈ। ਅਰ ਇਉਂ ਭੀ ਕਹਾ ਹੈ। ਜੋ ਇਸ ਪੁਰਖ ਕਾ ਧਰਮ ਤ-
ਬਹੀ ਦ੍ਰਿੜ੍ਹ ਹੋਤਾ ਹੈ। ਜੋ ਜਦਪਿ ਇਹ ਸਾਚਾ ਹੋਵੈ ਤਉ ਭੀ ਕਿਸੀ ਕੇ ਵਚਨ ਕਉ ਉਲ-
ਟਾਵੈ ਨਹੀਂ। ਅਰ ਵਚਨ ਉਲਟਾਵਨਾ ਇਸ ਕਉ ਕਹੀਤਾ ਹੈ। ਜਬ ਕੋਈ ਕਹੈ ਇਹ
ਅਨਾਰ ਖਾਟਾ ਹੈ। ਅਰ ਤੂੰ ਜੋ ਕਹੇ ਇਹ ਮੀਠਾ ਹੈ। ਅਥਵਾ ਜਬ ਕੋਈ ਕਹੈ ਜੋ ਅਮ-
ਕਾ ਨਗਰ ਈਹਾਂ ਤੇ ਪਾਂਚ ਕੋਸ ਹੈ। ਅਰ ਤੂੰ ਕੈਸੇ ਕਹੈ ਜੋ ਵਹੁ ਪੰਚ ਕੋਸ ਨਹੀਂ ਖਟ ਕੋ-
ਸ ਹੈ। ਸੋ ਇਹ ਮਹਾਂ ਪਾਪ ਹੈ। ਕਾਹੇ ਤੇ ਜੋ ਉਸ ਕੇ ਬਚਨ ਕਉ ਖੰਡਤ ਕਰਨਾ ਹੋਤਾ
ਹੈ। ਅਰ ਉਸ ਕੇ ਦੋਖ ਕੋ ਪ੍ਰਗਟ ਕਰਨਾ ਹੋਤਾ ਹੈ। ਅਰ ਵਚਨ ਕਰ ਕੇ ਦੁਖਾਵਨਾ ਇ-
ਸੀ ਕਾ ਨਾਮ ਹੈ। ਤਾਂ ਤੇ ਸਰਬ ਪ੍ਰਕਾਰ ਜਗਿਆਸੀ ਕਉ ਮੋਨ ਹੀ ਚਾਹੀਤਾ ਹੈ। ਪਰ ਏ-
ਕ ਜਬ ਦੂਸਰੇ ਕੇ ਮਤ ਕੇ ਨਿਖੇਧ ਕਰੀਐ। ਤਬ ਇਹ ਤੇ ਝਗੜਾ ਹੋਤਾ ਹੈ। ਅਥਵਾ
ਜਬ ਕਿਸੀ ਪੁਰਖ ਵਿਖੇ ਸਰਧਾ ਦੇਖੀਐ। ਤਬ ਏਕਾਂਤ ਵਿਖੇ ਉਪਦੇਸ਼ ਕਰਨਾ ਭ-
ਲਾ ਹੈ। ਅਰ ਜਬ ਸਰਧਾ ਹੀਨ ਹੋਵੈ ਤਬ ਮੋਨ ਹੀ ਵਿਸ਼ੇਖ ਹੈ। ਇਸੀ ਪਰ ਮਹਾਂ ਪੁ-
ਰਖ ਨੇ ਕਹਾ ਹੈ। ਜੋ ਜਬ ਇਹ ਪੁਰਖ ਮਤਹੁ ਅਰ ਪੰਥਹੁ ਕੇ ਝਗੜੇ ਵਿਖੇ ਦ੍ਰਿੜ੍ਹ ਹੋ-
ਤਾ ਹੈ। ਤਬ ਸ਼ੀਘਰ ਹੀ ਆਤਮ ਧਰਮ ਤੇ ਭ੍ਰਿਸ਼ਟ ਹੋਤਾ ਹੈ ਹੈ। ਤਾਤਪਰਜ ਇਹ ਜੋ ਜੋ
ਗ ਅਜੋਗ ਵਚਨ ਕਉ ਸੁਣ ਕਰ ਮੋਨ ਕਰ ਰਹਿਣੀ ਬਡਾ ਪੁਰਖਾਰਥ ਹੈ। ਇਸੀ ਪ-
ਰ ਏਕ ਵਾਰਤਾ ਹੈ। ਜੋ ਇਕ ਜਗਿਆਸੀ ਜਨ ਜਗਤ ਕਉ ਤਿਆਗ ਕਰ ਏਕਾਂਤ ਵਿਖੇ
ਇਸਥਿਤ ਹੂਆ ਥਾ। ਤਬ ਕਿਸੀ ਬੁਧਵਾਨ ਨੇ ਉਸ ਤੇ ਪੂਛਿਆ। ਜੋ ਤੂੰ ਲੋਕਹੁ ਵਿਖੇ
ਕਿਉਂ ਨਹੀ ਆਵਤਾ। ਤਬ ਉਸ ਨੇ ਕਹਾ। ਜੋ ਮੈਂ ਜਗਤ ਕੇ ਝਗੜੇ ਤੇ ਆਪ ਕੋ ਬਚਾਇ
ਆ ਚਾਹਤਾ ਹੂੰ। ਬਹੁੜ ਵਹੁ ਬੁਧਵਾਨ ਕਹਿਤ ਭਇਆ। ਜੋ ਜਬ ਤੂੰ ਲੋਕਹੁ ਵਿਖੇ ਆ-
ਵਹਿ ਅਰ ਉਨ ਕੇ ਭਲੇ ਬੁਰੇ ਬਚਨ ਸੁਨ ਕਰ ਧੀਰਜ ਕਰੈ। ਅਰ ਬੋਲਣੇ ਤੇ ਰਹਤ
ਹੋਵੈ। ਤਬ ਇਹ ਬਡਾ ਪੁਰਖਾਰਥ ਹੈ। ਬਹੁੜ ਕੇਤੇ ਪੁਰਖ ਐਸੇ ਹੋਤੇ ਹੈਂ। ਜੋ ਅਪ
ਨੀ ਮਾਨ ਕੇ ਨਮਿਤ ਏਕ ਦੂਸਰੇ ਪੰਥ ਕੀ ਨਿਖੇਧੀ ਕਰਤੇ ਹੈਂ। ਅਰ ਕਹਿਤੇ ਹੈਂ ਜੋ ਇ-
ਹ ਭੀ ਧਰਮ ਕੀ ਦ੍ਰਿੜ੍ਹਤਾ ਹੈ। ਸੋ ਇਹ ਬਡੀ ਮੂਰਖਤਾ ਹੈ। ਬਹੁੜ ਚਉਥਾ ਵਿਘਨ ਇ-
ਹ ਹੈ। ਜੋ ਧਨ ਕੇ ਨਮਿਤ ਕਿਸੀ ਸਾਥ ਝਗੜਾ ਕਰਨਾ ਅਰ ਰਾਜਿਅਹੁ ਕੇ ਦਰ ਪਰ

ਜਾਇਕਰ ਪੁਕਾਰ ਕਰਨੀ॥ਇਸੀ ਪਰ ਸੰਤਜਨਹੁ ਨੇ ਕਹਾ ਹੈ॥ਜੋ ਜਿਸ ਪ੍ਰਕਾਰ ਧਨ
ਕੇ ਲੋਭ ਕਰਕੇ ਇਹ ਮਾਨੁਖ ਕਿਸੀ ਕੇ ਸਾਥ ਝਗੜਤਾ ਹੈ ਤਬ ਐਸੀ ਵਿਸੇਪਤਾ ਕਉ ਪਾਵ-
ਤਾ ਹੈ ਜੋ ਐਸੀ ਵਿਸੇਪਤਾ ਅਵਰ ਕਿਸੀ ਅਵਗਣ ਕਰ ਨਹੀ ਹੋਤੀ॥ਕਾਹੇਤੇ ਜੋ ਐਸੇ ਝਗ-
ੜੇ ਕਾ ਕਠੋਰ ਵਚਨ ਅਰ ਵੈਰ ਭਾਵ ਬਿਨਾ ਨਿਰਬਾਹ ਨਹੀ ਹੋਤਾ॥ਤਾਂਤੇ ਜਗਿਆਸੀ ਜਨ ਪੁ
ਰਖਾਰਥ ਕਰਕੇ ਮੂਲ ਹੀ ਤੇ ਐਸੇ ਵਿਵਹਾਰ ਕਾ ਤਿਆਗ ਕਰਤੇ ਹੈਂ॥੪॥ਬਹੁੜ ਪਾਂਚਵਾਂ ਵਿ-
ਘਨ ਇਹੁ ਹੈ॥ਜੋ ਮੁਖ ਤੇ ਦੁਰਬਚਨ ਬੋਲਨਾ॥ਇਸੀ ਪਰ ਮਹਾਂਪੁਰਖ ਨੇ ਕਹਾ ਹੈ ਜੋ ਦੁਰਬ-
ਚਨ ਬੋਲਨੇਹਾਰਾ ਪੁਰਖ ਪਰਲੋਕ ਕੇ ਸੁਖ ਤੇ ਅਪ੍ਰਾਪਤਿ ਰਹਤਾ ਹੈ॥ਅਰ ਇਉਂ ਭੀ ਕਹਾ ਹੈ॥
ਜੋ ਏਕ ਪੁਰਖ ਨਰਕ ਵਿਖੇ ਮਹਾਂ ਦੁਖੀ ਹੋਵਹਿੰਗੇ॥ਅਰ ਪੁਕਾਰ ਕਰੈਂਗੇ ਤਬ ਅਵਰ ਨਰ
ਕੀ ਪੂਛਣਗੇ ਜੋ ਇਹ ਮਹਾਂ ਪਾਪੀ ਕਉਣ ਹੈਂ॥ਬਹੁੜ ਦੇਵਤੇ ਕਹੇਂਗੇ॥ਜੋ ਇਹ ਮਾਨੁਖ ਸਰ
ਬਦਾ ਹੀ ਬਚਨਹੁ ਵਿਖੇ ਦੁਰਬਚਨ ਬੋਲਤੇ ਥੇ॥ਅਰ ਦੁਰਾਚਾਰ ਕੇ ਵਜਨਹੁ ਵਿਖੇ ਹੀ ਇਨ-
ਕੀ ਪ੍ਰੀਤਿ ਥੀ॥ਅਰ ਮਹਾਂਪੁਰਖ ਨੇ ਕਹਾ ਹੈ॥ਜੋ ਅਪਨੇ ਅਰ ਮਾਤ ਪਿਤਾ ਕਉ ਦੁਰਬਚਨ
ਬੋਲਦਾ॥ਤਬ ਕਿਸੀ ਨੇ ਪੂਛਿਆ ਜੋ ਅਪਨੇ ਮਾਤਾ ਅਰ ਪਿਤਾ ਕਉ ਦੁਰਬਚਨ ਬੋਲਨੇਹ
ਾਰਾ ਕੌਣ ਹੈ॥ਬਹੁੜ ਮਾਨੁਖਹੁ ਵਿਖੇ ਮਹਾਂਪੁਰਖ ਨੇ ਕਹਾ ਕੋਈ ਮਾਨੁਖ ਕਿਸੀ ਅਵਰ ਕੇ ਮਾ-
ਤ ਪਿਤਾ ਕਉ ਦੁਰਬਚਨ ਬੋਲਤਾ ਹੈ॥ਤਬ ਵਹੁ ਭੀ ਇਸਕੇ ਮਾਤ ਪਿਤਾ ਕਉ ਦੁਰਬਚਨ
ਕਹਨੇ ਲਾਗਤਾ ਹੈ॥ਸੋ ਜਬ ਵੀਚਾਰ ਕਰ ਦੇਖੀਏ ਤਬ ਇਸਨੇ ਆਪਹੀ ਆਪਨੇ ਮਾਤ
ਪਿਤਾ ਕਉ ਦੁਰਬਚਨ ਬੋਲਿਆ ਹੈ॥ਤਾਂਤੇ ਚਾਹੀਏ ਜੋ ਜਬ ਅਵਸਮੇਵ ਕਿਸੀ ਮਲੀਨ ਕ੍ਰਿ-
ਆ ਕਾ ਨਾਮ ਲੈਨਾ ਹੋਵੈ॥ਤਉ ਭੀ ਸੈਨ ਸੋਕ ਹੈ॥ਅਰ ਪ੍ਰਸਿਧ ਵਰਨਨ ਕਰੈ॥੫॥ਬਹੁੜ
ਛਠਵਾਂ ਵਿਘਨ ਇਹ ਹੈ॥ਜੋ ਕਿਸੀ ਕਉ ਧ੍ਰਿਕਾਰ ਕਰਨੀ ਸੋ ਇਹ ਭੀ ਮਹਾਂ ਨਿੰਦ ਹੈ॥ਜਦ
ਪਪਸੂ ਅਰ ਕਿਸੀ ਜੜ੍ਹ ਪਦਾਰਥ ਕਉ ਧ੍ਰਿਕਾਰ ਕਰੀਐ ਤਉ ਭੀ ਬੁਰੀ ਹੈ॥ਇਸੀ ਪਰ ਮਹਾਂ
ਪੁਰਖ ਨੇ ਭੀ ਕਹਾ ਹੈ॥ਜੋ ਪ੍ਰੀਤਵਾਨ ਕਿਸੀ ਕਉ ਧਿਰਕਾਰ ਨਹੀ ਕਰਤਾ॥ਬਹੁੜ ਇਕ ਅਵਰ
ਸੰਤਜਨ ਨੇ ਭੀ ਕਹਾ ਹੈ॥ਜੋ ਜਬ ਇਹ ਮਾਨੁਖ ਧਰਤੀ ਅਥਵਾ ਅਵਰ ਕਿਸੀ ਪਦਾਰਥ
ਕਰ ਧ੍ਰਿਕਾਰ ਕਰਤਾ ਹੈ॥ਤਬ ਵਹੁ ਪਦਾਰਥ ਐਸੇ ਕਹਤਾ ਹੈ॥ਜੋ ਭਗਵੰਤ ਕੇ ਬੇਮੁਖਹੁ ਅ-
ਰ ਪਾਪੀਅਹੁ ਕਉ ਧ੍ਰਿਕਾਰ ਕਰਤਾ ਹੈ॥ਤਬ ਵਹੁ ਪਦਾਰਥ ਐਸੇ ਕਹਤਾ ਹੈ॥ਅਰ ਜਬ ਸਰ
ਬ ਅਕਰਮੀਅਹੁ ਕੋ ਧ੍ਰਿਕਾਰ ਕਹੈ ਤੋ ਪਰਵਾਨ ਹੈ॥ਪਰ ਤਉ ਭੀ ਵਿਚਾਰ ਕਰ ਦੇਖੀਐ ਤਉ
ਅਪਕਰਮੀਅਹੁ ਕਉ ਧ੍ਰਿਕਾਰ ਕਹੇ ਤੋ ਪਰਵਾਨ ਹੈ॥ਅਰ ਉਸ ਤੇ ਭਗਵੰਤ ਕਾ ਨਾਮ ਲੈਨਾ
ਵਿਸ਼ੇਖ ਹੈ॥੬॥ਬਹੁੜ ਸਾਤਵਾਂ ਵਿਘਨ ਇਹ ਹੈ॥ਜੋ ਰੂਪ ਅਰ ਸੀਗਾਰ ਕੇ ਵਿਵਹਾਰ ਕੀ ਕ-
ਵਤਾ ਕਰਨੀ ਅਰ ਰੂਪਵਾਨਹੁ ਕੀ ਉਸਤਤ ਕਰਨੀ ਸੋ ਇਹ ਭੀ ਅਜੋਗ ਹੈ ਕਾਹੇਤੇ ਜੋ ਐਸੇ

ਕਵਿਤਾ ਵਿਖੇ ਅਧਿਕ ਤਉ ਝੂਠ ਹੋਤਾ ਹੈ॥ ਬਹੁੜ ਸੁਣਨੇ ਅਰ ਕਹਨੇ ਹਾਰੇ ਕਾ ਰਿਦਾ ਚਪਲ
ਹੋਤਾ ਹੈ॥ ਪਰ ਜਬ ਮਾਨ ਤੇ ਰਹਿਤ ਹੋਕਰ ਭਗਵੰਤ ਅਰ ਸੰਤ ਜਨਹੁ ਕੀ ਉਸਤਤ ਵਰ-
ਨਨ ਕਰੈ ਤਉ ਪਰਵਾਨ ਹੈ॥੭॥ ਬਹੁੜ ਆਠਵਾ ਵਿਘਨ ਹਾਸੀ ਹੈ॥ ਸੋ ਹਾਂਸੀ ਤੇ ਮਹਾਂਪੁਰਖੋ
ਨੇ ਜਗਿਆਸੀ ਜਨਹੁ ਕੋ ਵਰਜਿਆ ਹੈ॥ ਪਰ ਜਬ ਅਕਸਮਾਤ ਕਿਸੀ ਕਉ ਪਰਸੰਨ ਕਰ
ਨੇ ਕੇ ਨੀਮਤ ਹਾਂਸੀ ਕਾ ਵਚਨ ਕਹੈ॥ ਤਉ ਨਿੰਦ ਭੀ ਨਹੀਂ॥ ਪਰ ਇਹ ਭੀ ਤਬ ਪਰਵਾਨ ਹੈ ਜੋ
ਜਬ ਹਾਂਸੀ ਕਾ ਸੁਭਾਵ ਅਧਿਕ ਨ ਹੋਵੈ॥ ਅਰ ਝੂਠੀ ਭੀ ਨ ਕਹੈ॥ ਅਰ ਕਿਸੀ ਕੇ ਰਿਦੇ ਕਉ ਖੇ
ਦ ਭੀ ਨ ਹੋਵੈ॥ ਕਾਹੇ ਤੇ ਜੋ ਹਾਸੀ ਕਾ ਸੁਭਾਵ ਅਧਿਕ ਹੋਤਾ ਹੈ॥ ਤਬ ਇਸ ਮਾਨੁਖ ਕੀ ਆਰਬ
ਲਾ ਬਿਅਰਥ ਬੀਤ ਜਾਤੀ ਹੈ॥ ਅਰ ਰਿਦਾ ਭੀ ਅੰਧ ਹੋ ਜਾਤਾ ਹੈ॥ ਬਹੁੜ ਗੰਭੀਰਤਾ ਭੀ ਨਸ਼ਟ
ਹੋ ਜਾਤੀ ਹੈ॥ ਅਰ ਹਾਸੀ ਤੇ ਅਕਸਮਾਤ ਤਮੋਗੁਣ ਭੀ ਉਪਜ ਆਵਤਾ ਹੈ ਇਸੀ ਕਾਰਨ ਤੇ
ਸੰਤ ਜਨਹੁ ਨੇ ਅਧਿਕ ਹਾਸੀ ਤੇ ਵਰਜਿਆ ਹੈ॥ ਐਸੇ ਹੀ ਮਹਾਂਪੁਰਖ ਨੇ ਭੀ ਕਹਾ ਹੈ ਜੋ ਜੈਸੇ
ਭਗਵੰਤ ਕੀ ਬਡਾਈ ਅਰ ਬੇਪਰਵਾਹੀ ਕੋ ਮੈ ਜਾਨਤਾ ਹੂੰ॥ ਜੇ ਜਬ ਤੁਮ ਭੀ ਜਾਨਹੁਗੇ
ਤਬ ਹਸਨੇ ਤੇ ਰਹਤ ਹੋਕਰ ਰੁਦਨ ਕਰਤੇ ਰਹੋ॥ ਬਹੁੜ ਕਿਸੀ ਪ੍ਰੀਤਵਾਨ ਨੇ ਏਕ ਅਵਰ
ਪ੍ਰੀਤਮ ਕੋ ਕਹਾ ਥਾ॥ ਜੋ ਤੂੰ ਨਰਹੁ ਕੇ ਦੁਖ ਕਉ ਨਿਰਸੰਦੇਹ ਜਾਨਤਾ ਹੈ॥ ਤਬ ਉਸ ਨੇ ਕਹਾ
ਜੋ ਜਾਨਤਾ ਹੂੰ॥ ਬਹੁੜ ਪ੍ਰਥਮ ਪ੍ਰੀਤਵਾਨ ਨੇ ਕਹਾ॥ ਜੋ ਤੂੰ ਐਸੀ ਜਾਨਤਾ ਹੈ ਜੋ ਨਰਹੁ ਕੇ ਦੁਖੋ
ਤੇ ਕਬ ਛੂਟੀਐਗਾ॥ ਤਬ ਉਸ ਨੇ ਕਹਾ ਜੋ ਇਹ ਤੋ ਮੈ ਨਹੀਂ ਜਾਨਤਾ॥ ਬਹੁੜ ਉਨਹੁ ਨੇ ਕਹਾ॥
ਜੋ ਜਬ ਐਸੇ ਹੂਆ॥ ਤਬ ਪ੍ਰਸੰਨਤਾ ਅਰ ਹਾਸੀ ਤੁਮ ਕਉ ਕਿਉਂਕਰ ਆਵਤੀ ਹੈ॥ ਇਸੀ
ਕਾਰਣ ਤੇ ਇਕ ਜਗਿਆਸੀ ਜਨ ਚਾਲੀਸ ਬਰਸ ਪਰਜੰਤ ਹਸਨੇ ਤੇ ਰਹਤ ਹੂਆ ਹੈ
॥ ਅਰ ਪਰਲੋਕ ਕੇ ਭੈ ਕਉ ਸਿਮਰਣ ਕਰਤਾ ਰਹਾ ਹੈ॥ ਇਸੀ ਪਰ ਏਕ ਸੰਤ ਜਨ ਨੇ ਕ-
ਹਾ ਹੈ॥ ਜੋ ਪੁਰਖ ਪਾਪ ਕਰਕੇ ਇਸ ਵਿਖੇ ਹਸਤਾ ਹੈ॥ ਸੋ ਨਿਰਸੰਦੇਹ ਨਰਕਹੁ ਵਿਖੇ ਅ-
ਧਿਕ ਰੋਵਤਾ ਰਹੇਗਾ॥ ਬਹੁੜ ਏਕ ਸੰਤ ਨੇ ਇਉਂ ਭੀ ਕਹਾ ਹੈ॥ ਜੋ ਜੈਸੇ ਸੁਅਰਗ ਵਿਖੇ
ਰੋਵਨਾ ਅਸਚਰਜ ਹੈ॥ ਤੈਸੇ ਹੀ ਇਸ ਸੰਸਾਰ ਵਿਖੇ ਹਸਨਾ ਭੀ ਅਸਚਰਜ ਹੈ॥ ਕਾਹੇ
ਤੇ ਜੋ ਇਹ ਮਾਨੁਖ ਤਉ ਏਤਾ ਭੀ ਨਹੀਂ ਜਾਨਤਾ॥ ਜੋ ਮੈ ਪਰਲੋਕ ਵਿਖੇ ਨਰਕਹੁ ਕਉ ਪ੍ਰਾ-
ਪਤਿ ਹੋਵਹੁਗਾ॥ ਅਥਵਾ ਸੁਖੀ ਹੋਵਉਗਾ॥ ਇਸੀ ਪਰ ਏਕ ਸੰਤ ਜਨ ਨੇ ਕਹਾ ਹੈ ਜੋ ਭ-
ਗਵੰਤ ਕੇ ਭੈ ਕਰਕੇ ਹਾਸੀ ਤੇ ਰਹਤ ਹੋਵਹੁ॥ ਕਾਹੇ ਤੇ ਜੋ ਹਾਸੀ ਕਰਕੇ ਕ੍ਰੋਧ ਉਪਜਤ
ਹੈ॥ ਅਰ ਕ੍ਰੋਧ ਕਰਕੇ ਅਵਰ ਭੀ ਅਨੇਕ ਅਵਗੁਣ ਉਪਜਤੇ ਹੈਂ॥ ਇਸੀ ਕਾਰਨ
ਤੇ ਮਹਾਂਪੁਰਖ ਕੀ ਸਰਬ ਆਰਜਾ ਵਿਖੇ ਜੀਵਹੁ ਕੀ ਪ੍ਰਸੰਨਤਾ ਕੇ ਨੀਮਤ ਕ-
ਛੁ ਅਲਪ ਹੀ ਹਾਸੀ ਕੀ ਵਾਰਤਾ ਵਰਨਨ ਹੂਈ ਹੈ॥ ਜੈਸੇ ਏਕ ਵਾਰ ਬਿੰਧ-

ਇਸਤ੍ਰੀ ਕਉ ਕਹਨੇ ਲਾਗੇ ਜੋ ਕੋਈ ਬੁਢਾ ਪੁਰਖ ਸ੍ਵਰਗ ਵਿਖੇ ਪ੍ਰਾਪਤਿ ਨਹੀ ਹੋਵੇਗਾ 
ਤਬ ਵਹੁ ਇਸਤ੍ਰੀ ਰੋਵਨੇ ਲਾਗੀ। ਬਹੁੜ ਉਸ ਕੋ ਕਹਤ ਭਏ ਜੋ ਤੂੰ ਸ਼ੋਕਵਾਨ ਨਾ ਹੋ।
ਕਾਹੇ ਤੇ ਜੋ ਜਬ ਕੋਈ ਮਾਨੁਖ ਸ੍ਵਰਗ ਵਿਖੇ ਜਾਤਾ ਹੈ। ਤਬ ਪ੍ਰਿਥਮੇ ਉਸ ਕਉ ਜੋਬਨ
ਵਾਨ ਕਰੀਤਾ ਹੈ। ਬਹੁੜ ਇਕ ਅਵਰ ਇਸਤ੍ਰੀ ਮਹਾਂਪੁਰਖ ਕੋ ਕਹਨੇ ਲਾਗੀ ਜੋ ਤੁਮ ਕੋ
ਰਸੋਈ ਕੇ ਨਿਮਿਤ ਮੇਰਾ ਭਰਤਾ ਬੁਲਾਵਤਾ ਹੈ। ਤਬ ਉਸ ਕਉ ਕਹਨੇ ਲਾਗੇ ਜੋ ਤੇਰਾ ਭ-
ਰਤਾ ਵਹੀ ਹੈ ਜਿਸ ਕੇ ਨੇਤ੍ਰਹੁ ਵਿਖੇ ਸੁਫੈਦੀ ਹੈ। ਬਹੁੜ ਵਹੁ ਇਸਤ੍ਰੀ ਕਹਤਿ ਭਈ ਜੋ
ਉਸ ਕੇ ਨੇਤ੍ਰਹੁ ਵਿਖੇ ਸੁਫੈਦੀ ਤਉ ਨਹੀ। ਤਬ ਉਸ ਕਉ ਹਸ ਕਰ ਕਹਨੇ ਲਾਗੇ। ਜੋ ਸੁ-
ਪੈਦੀ ਤੇ ਰਹਤ ਤੋ ਕਿਸੀ ਕੇ ਨੇਤ੍ਰ ਨਹੀਂ ਹੋਤੇ। ਬਹੁੜ ਇਕ ਵਾਰ ਮਾਰਗ ਵਿਖੇ ਚਲੇ ਜਾ-
ਤੇ ਥੇ। ਤਬ ਇਕ ਬ੍ਰਿਧ ਇਸਤ੍ਰੀ ਕਹਨੇ ਲਾਗੀ। ਜੋ ਮੁਝ ਕਉ ਊਠ ਪਰ ਚੜ੍ਹਾਵੋ। ਬਹੁ-
ੜ ਉਸ ਕਉ ਕਹਤ ਭਏ। ਜੋ ਤੁਝ ਕਉ ਊਠ ਕੇ ਪੁਤ੍ਰ ਪਰ ਚੜ੍ਹਾਵਹਿਗੇ। ਤਬ ਵਹੁ ਇਸ-
ਤ੍ਰੀ ਕਹਨੇ ਲਾਗੀ। ਜੋ ਮੁਝ ਕਉ ਊਠ ਕੇ ਪੁਤ੍ਰ ਪਰ ਨ ਚੜ੍ਹਾਵਉ। ਕਾਹੇ ਤੇ ਜੋ ਮੁਝ ਕਉ
ਗਿਰਾਇ ਦੇਵੇਗਾ। ਬਹੁੜ ਹਸ ਕਰ ਕਹਤ ਭਇਆ। ਜੋ ਐਸਾ ਊਠ ਤੋ ਕੋਊ ਨਹੀਂ ਜੋ ਊ-
ਠ ਕਾ ਪੁਤ੍ਰ ਨ ਹੋਵੈ। ਤਾਤਪਰਜ ਇਹ ਜੋ ਮਹਾਂਪੁਰਖਹੁ ਕਾ ਹਸਨਾ ਅਰ ਬੋਲਨਾ ਸਭ
ਹੀ ਵਿਚਾਰ ਅਨੁਸਾਰ ਹੋਤਾ ਹੈ। ਅਰ ਗੁਣ ਤੇ ਰਹਤ ਨਹੀ ਹੋਤਾ। ਪਰ ਜਬ ਕੋਈ ਉ-
ਨ ਕਉ ਦੇਖ ਕਰ ਐਸਾ ਹੀ ਸੁਭਾਉ ਕਰ ਲੇਵੈ। ਅਰੁ ਉਨ ਕੇ ਭੇਦ ਕਉ ਨ ਸਮਝ ਸਕੈ।
ਤਬ ਨਿਰਸੰਦੇਹ ਪਾਪੀ ਹੋਤਾ ਹੈ। ੮। ਬਹੁੜ ਨਾਵਾਂ ਵਿਘਨ ਇਹੁ ਹੈ। ਜੋ ਕਿਸੀ ਕਉ
ਟੋਕ ਕਰਕੇ ਦੁਖਾਵਣਾ। ਅਰ ਉਸ ਕੇ ਵਚਨ ਅਰ ਕਰਮ ਕੇ ਛਿਦ੍ਰ ਕਉ ਪ੍ਰਗਟ ਕ-
ਰਕੇ ਦੁਖਾਵਣਾ। ਸਾਵਣਾ। ਸੋ ਇਹ ਭੀ ਮਹਾਂ ਨਿੰਦ ਹੈ। ਇਸੀ ਪਰ ਮਹਾਰਾਜ ਨੇ
ਭੀ ਕਹਾ ਹੈ। ਜੋ ਕਿਸੀ ਕਾ ਛਿੱਦ੍ਰ ਦੇਖ ਕਰ ਨਾ ਹਸੈ। ਕਾਹੇ ਤੇ ਜੋ ਵਹੁ ਮਤ ਤੁਝ ਤੇ ਭਲਾ •
ਹੋ ਜਾਵੈ। ਇਸੀ ਪਰ ਮਹਾਰਾਜ ਨੇ ਭੀ ਕਹਾ ਹੈ। ਜੋ ਕਿਸੀ ਕਾ ਛਿਦ੍ਰ ਦੇਖ ਕਰ ਨਾ ਹਸੋ।
ਕਾਹੇ ਤੇ ਜੋ ਮਤ ਵਹੁ ਤੁਝ ਤੇ ਭਲਾ ਹੋ ਜਾਵੈ। ਅਰ ਤੂੰ ਉਸ ਤੇ ਭੀ ਨੀਚ ਗਤਿ ਕਉ ਪ੍ਰਾਪਤਿ
ਹੋਵਹਿ। ਬਹੁੜ ਮਹਾਂਪੁਰਖ ਨੇ ਭੀ ਕਹਾ ਹੈ। ਜੋ ਜਬ ਕੋਈ ਅਭਿਮਾਨ ਸਹਿਤ ਕਿਸੀ ਕ •
ਅਉਗਣ ਦੇਖ ਕਰ ਹਸਤਾ ਹੈ। ਤਬ ਮਰਨੇ ਤੇ ਆਗੇ ਹੀ ਅਵਜਮੇਵ ਉਸ ਅਵਗੁਣ
ਕਉ ਪ੍ਰਾਪਤਿ ਹੋਤਾ ਹੈ। ੯। ਬਹੁੜ ਦਸਵਾਂ ਵਿਘਨ ਇਹੁ ਹੈ ਜੋ ਅਪਨੇ ਵਚਨ ਕਾ ਨਿ-
ਰਬਾਹ ਨ ਕਰਨਾ। ਸੋ ਇਹ ਭੀ ਮਹਾਂ ਪਾਪ ਹੈ। ਇਸੀ ਪਰ ਮਹਾਂਪੁਰਖ ਨੇ ਕਹਾ ਹੈ। ਜੋ ਪੁ-
ਰਖ ਬਚਨ ਝੂਠਾ ਕਹੈ ਅਰ ਵਚਨ ਕਾ ਨਿਰਬਾਹ ਨ ਕਰੈ। ਅਥਵਾ ਕਿਸੀ ਕੀ ਵਸਤ
ਚੁਰਾਇ ਲੇਵੈ। ਤਬ ਵਹੁ ਕਪਟੀ ਕਹੀਤਾ ਹੈ। ਜਦਪਿ ਜਪ ਤਪ ਅਰ ਬ੍ਰੱਤ ਕਰਾਇ-

ਨਹੁ ਆਦਿਕ ਭੀ ਕਰਤਾ ਹੋਵੈ। ਤਉ ਭੀ ਭਗਵੰਤ ਤੇ ਬੇਮੁਖ ਹੋਤਾ ਹੈ। ਇਸੀ ਪਰ ਸੰਤ
ਜਨਹੁ ਨੇ ਕਹਾ ਹੈ। ਜੋ ਕਿਸੀ ਕੇ ਸਾਥ ਬਚਨ ਕਰਨਾ ਭੀ ਰਿਣ ਕੀ ਨਿਆਂਈ ਹੈ। ਤਾਂ ਤੇ ਉ-
ਸ ਤੇ ਵਿਪਰਜੈ ਨ ਹੂਜੀਐ। ਅਰ ਜਥਾ ਸਕਤ ਸੰਪੂਰਨ ਕੀਜੀਐ। ਤਉ ਭਲਾ ਹੈ। ਬ-
ਹੁੜ ਧਰਮ ਸ਼ਾਸਤ੍ਰ ਵਿਖੇ ਇਉਂ ਭੀ ਕਹਾ ਹੈ। ਜੈਸੇ ਕਿਸੀ ਕਉ ਕਛੁ ਦੇ ਕਰ ਫੇਰ ਲੇਨਾ ਅ-
ਜੋਗ ਹੈ। ਤੈਸੇ ਹੀ ਬਚਨ ਹੁ ਕਰਕੇ ਨਿਰਬਾਹ ਨਾ ਕਰਨਾ ਅਜੋਗ ਹੈ। ੧੦॥ ਬਹੁੜ ਯਾ-
ਰਵਾਂ ਵਿਘਨ ਇਹ ਹੈ। ਜੋ ਝੂਠ ਬੋਲਣਾ ਅਰ ਝੂਠੀ ਦੁਹਾਈ ਕਰਣੀ। ਸੋ ਇਹ ਭੀ ਪਰਮ
ਪਾਪ ਹੈ। ਇਸੀ ਪਰ ਮਹਾਂ ਪੁਰਖ ਨੇ ਕਹਾ ਹੈ। ਜੋ ਝੂਠ ਕਰਕੇ ਇਸ ਮਾਨੁਖ ਕੀ ਪ੍ਰਾਲ-
ਬਧ ਘਟ ਜਾਤੀ ਹੈ। ਅਰ ਇਉਂ ਭੀ ਕਹਾ ਹੈ। ਜੋ ਸੌਦਾਗਰੀ ਵਿਖੇ ਝੂਠ ਬੋਲਨਾ ਅਰ
ਝੂਠੀ ਦੁਹਾਈ ਕਰਨੀ ਮਹਾਂ ਨੀਚਤਾ ਹੈ। ਅਰ ਇਸ ਹੀ ਪਾਪ ਕਰਕੇ ਸੌਦਾਗਰ ਭੀ ਨ-
ਰਕ ਗਾਮੀ ਹੋਵੈਂਗੇ। ਬਹੁੜ ਇਉਂ ਭੀ ਕਹਾ ਹੈ। ਜੋ ਝੂਠਾ ਮਾਨੁਖ ਬਿਭਚਾਰੀ ਤੇ ਭੀ ਬੁਰਾ
ਹੈ। ਕਾਹੇ ਤੇ ਜੋ ਬਿਭਚਾਰ ਅਕਸਮਾਤ੍ਰ ਛਲ ਕਰਕੇ ਹੋਤਾ ਹੈ। ਅਰ ਝੂਠ ਬੋਲਨਾ ਮਨ-
ਸਾ ਕੀ ਮਲੀਨਤਾ ਕਰ ਹੋਤਾ ਹੈ। ਪਰ ਐਸੇ ਜਾਣ ਤੂੰ ਜੋ ਝੂਠ ਕੀ ਨਿਖੇਧ ਇਸ ਕਰਕੇ ਕ-
ਹੀ ਹੈ। ਜੋ ਝੂਠ ਬੋਲਨੇ ਕਰ ਰਿਦਾ ਅੰਧ ਹੋ ਜਾਤਾ ਹੈ। ਅਰ ਜਬ ਝੂਠ ਕੀ ਮਨਸਾ ਨਾ ਹੋ-
ਵੈ। ਅਰ ਅਕਸਮਾਤ੍ਰ ਕਿਸੀ ਕਾਰਜ ਕੇ ਨਿਮਿਤ ਬੋਲਿਆ ਚਾਹੀਐ। ਤੋ ਝੂਠ ਬੋਲਨਾ
ਭੀ ਪਰਵਾਨ ਹੈ। ਤਾਤਪਰਜ ਇਹ ਜੋ ਜਬ ਝੂਠ ਕੀ ਮਨਸਾ ਨਹੀ ਹੋਤੀ ਅਰ ਕਿਸੀ ਕੀ
ਭਲਾਈ ਅਥਵਾ ਰਖਿਆ ਕੇ ਨਿਮਿਤ ਬੋਲਤਾ ਹੈ। ਤਬ ਰਿਦਾ ਅੰਧ ਨਹੀ ਹੋਤਾ। ਜੈਸੇ ਕੋ-
ਈ ਅਨਾਥ ਕਿਸੀ ਤਾਮਸੀ ਕੇ ਭੈ ਕਰ ਛਪਿਆ ਹੋਵੈ। ਅਰ ਇਸ ਨੇ ਦੇਖਿਆ ਹੋਵੈ। ਬਹੁ-
ੜ ਜਬ ਵਹੁ ਤਾਮਸੀ ਮਾਨੁਖ ਇਸ ਤੇ ਪੂਛੈ ਜੋ ਅਮਕਾ ਕਹਾਂ ਹੈ। ਤਬ ਸਚ ਬੋਲਨੇ ਤੇ ਝੂਠ
ਬੋਲਨਾ ਵਿਸ਼ੇਖ ਹੈ। ਅਥਵਾ ਜਬ ਦੋਇ ਮਾਨੁਖਹੁ ਕਾ ਆਪਸ ਵਿਖੈ ਵਿਰੁਧ ਹੋਵੈ। ਅਰ
ਇਸ ਕੇ ਝੂਠ ਬੋਲਨੇ ਕਰ ਉਨ ਕਾ ਵਿਰੁਧ ਨਿਵਿਰਤ ਹੋਵੈ। ਤਉ ਭੀ ਝੂਠ ਕਹਨਾ ਨਿੰਦ
ਨਹੀਂ। ਅਥਵਾ ਜਬ ਕਿਸੀ ਕਾ ਅਵਗੁਣ ਦੇਖੈ। ਅਰ ਅਵਰ ਕੋਈ ਉਸ ਕੇ ਅਵਗੁਣ
ਪੂਛਿਆ ਚਾਹੇ। ਤਉ ਭੀ ਉਸ ਕੇ ਗੁਹਜ ਰਾਖਨਾ ਭਲਾ ਹੈ। ਅਥਵਾ ਜਬ ਕੋਈ ਤਾਮਸੀ
ਮਾਨੁਖ ਕਿਸੀ ਕਾ ਧਨ ਪੂਛੈ। ਤਉ ਭੀ ਪ੍ਰਸਿਧ ਕਹਨਾ ਜੋਗ ਨਹੀ। ਤਾਂਤਪਰਜ ਇਹ ਜੋ
ਜਦਪਿ ਝੂਠ ਕਹਨਾ ਅਜੋਗ ਹੈ। ਤਉ ਭੀ ਵਿਚਾਰ ਕੀ ਮ੍ਰਿਜਾਦਾ ਵਿਖੈ ਦੇਖੈ। ਜੋ ਜਬ ਝੂ-
ਠ ਕਰਕੇ ਕਿਸੀ ਕੀ ਰਖਿਆ ਹੋਵੈ। ਅਥਵਾ ਕੋਈ ਵਡਾ ਵਿਘਨ ਦੂਰ ਹੋਤਾ ਹੈ। ਤਬ ਝੂਠ
ਕਹਨੇ ਕਰ ਦੋਖ ਨਹੀ ਹੋਤਾ। ਅਰ ਜਬ ਆਪਨੀ ਮਾਨ ਅਰ ਧਨ ਕੇ ਨਿਮਿਤ ਝੂਠ ਬੋਲੇ
ਤਬ ਮਹਾਂ ਨਿੰਦ ਹੈ। ਬਹੁੜ ਐਸੇ ਭੀ ਜਾਣ ਤੂੰ ਜੋ ਜਬ ਜਾਗਿਆਸੀ ਜਨੋਂ ਨੇ ਇਸ ਪ੍ਰਕਾਰ

ਦੇਖਿਆ ਹੈ। ਜੋ ਅਮਕਾ ਕਾਰਜ ਝੂਠ ਬਿਨਾ ਸਿਧ ਨਹੀਂ ਹੋਤਾ। ਤਬ ਉਨੋਂ ਨੇ ਐਸਾ ਜਤਨ ਕੀ-
ਆ ਹੈ। ਜੋ ਇਸ ਵਚਨ ਵਿਖੇ ਝੂਠ ਕਾ ਅਛਰ ਨ ਆਵੈ। ਅਰ ਵਹੁ ਪੁਰਖ ਕਛੁ ਅਵਰ ਕਾ
ਅਵਰ ਹੀ ਸਮਝ ਲੇਵੇ। ਤਬ ਐਸਾ ਹੀ ਬਚਨ ਉਨਹੁ ਨੇ ਬੋਲਿਆ ਹੈ। ਜੈਸੇ ਇਕ ਪ੍ਰੀ-
ਤਵਾਨ ਚਿਰਕਾਲ ਤੇ ਪੀਛੇ ਰਾਜਾ ਕੇ ਨਿਕਟ ਗਇਆ ਥਾ। ਤਬ ਰਾਜੇ ਨੇ ਪੂਛਿਆ ਜੋ
ਤੁਮ ਚਿਰਕਾਲ ਕਰਕੇ ਕਿਉ ਆਏ ਹੋ। ਬਹੁੜ ਵਹੁ ਪ੍ਰੀਤਵਾਨ ਕਹਿਤ ਭਇਆ।
ਜੋ ਜਿਸ ਦਿਨ ਕਾ ਮੈਂ ਤੁਮਾਰੇ ਪਾਸ ਹੋ ਗਿਆ ਹੂੰ। ਸੋ ਮੈਂ ਤਿਸ ਦਿਨ ਤੇ ਅਪਨਾ ਅੰਗ ਧ-
ਰਤੀ ਤੇ ਤਬ ਹੀ ਉਠਾਇਆ ਹੈ। ਜਬ ਮੁਝ ਕਉ ਭਗਵੰਤ ਨੇ ਅਰੋਗਤਾ ਦੀਨੀ ਹੈ। ਤਾਂ ਤੇ
ਰਾਜੇ ਨੇ ਜਾਣਿਆ ਜੋ ਇਨ ਕਉ ਕਛੁ ਰੋਗ ਹੂਆ ਹੋਗਾ। ਤਿਸ ਕਰ ਇਹ ਪੜੇ ਰਹੇ ਹੈਂ
ਅਰ ਇਨਹੁ ਨੇ ਇਸ ਪ੍ਰਕਾਰ ਕਹਾ ਥਾ। ਜੋ ਜਬ ਮੁਝ ਕਉ ਭਗਵੰਤ ਨੇ ਅਰੋਗਤਾ ਕਾ
ਬਲ ਦੀਆ ਹੈ। ਤਬ ਹੀ ਮੇਰਾ ਸਰੀਰ ਚਲਨੇ ਅਰ ਫਿਰਨੇ ਕਉ ਸਮਰਥ ਹੂਆ ਹੈ। ਸੋ
ਇਸ ਵਾਰਤਾ ਵਿਖੇ ਕਛੁ ਸੰਦੇਹ ਨਹੀਂ। ਬਹੁੜ ਇਕ ਅਵਰ ਪ੍ਰੀਤਵਾਨ ਹੂਆ ਹੈ। ਜੋ ਤਿ-
ਸਨੇ ਆਪਨੀ ਦਾਸੀ ਕੋ ਸਮਝਾਇ ਦੀਆ ਥਾ। ਜੋ ਜਬ ਮੈਂ ਏਕਾਂਤ ਵਿਖੇ ਭਗਵੰਤ ਕਾ ਭ-
ਜਨ ਕਰਨੇ ਲਾਗੂੰ। ਅਰ ਕੋਈ ਪੁਰਖ ਮੁਝ ਕਉ ਆਇ ਕਰ ਪੂਛੈ। ਤਬ ਤੈਂ ਨੇ ਧਰਤੀ ਪਰ
ਲਕੀਰ ਖੈਂਚ ਕਰ ਕਹਨਾ। ਜੋ ਈਹਾਂ ਤੇ ਨਹੀਂ। ਬਹੁੜ ਜਬ ਐਸੇ ਪੂਛੈ ਜੋ ਕਹਾਂ ਗਇਆ-
ਹੈ। ਤਬ ਉਸ ਕਉ ਐਸੇ ਕਹਨਾ। ਜੋ ਕਿਸੀ ਠਾਕਰ ਦ੍ਵਾਰੇ ਵਿਖੇ ਹੋਵੇਗਾ। ਸੋ ਤਿਨਹੁ ਨੇ ਗ੍ਰਹ
ਵਿਖੇ ਠਾਕਰ ਦੁਆਰਾ ਬਨਾਇ ਛੋਡਿਆ ਥਾ। ਬਹੁੜ ਇਕ ਅਵਰ ਪ੍ਰੀਤਵਾਨ ਏਕ ਧਰਮ
ਗ ਰਾਜਾ ਕਾ ਪਰਧਾਨ ਹੋ ਕਰ ਕਿਸੀ ਦੇਸ ਕੀ ਪਾਲਨਾ ਕਉ ਗਿਆ ਥਾ। ਸੋ ਜਬ ਆਪਣੇ
ਗ੍ਰਹ ਵਿਖੇ ਆਇਆ ਤਬ ਉਸ ਕਉ ਇਸਤ੍ਰੀ ਕਹਣੇ ਲਾਗੀ। ਜੋ ਤੁਮ ਹਮਾਰੇ ਨੀਮਤ ਕਿ-
ਆ ਲੈ ਆਏ ਹੋ। ਬਹੁੜ ਉਨਹੁ ਨੇ ਕਹਾ ਜੋ ਮੇਰੇ ਸਾਥ ਕਰੋਰਾ ਇਕ ਅਵਰ ਥਾ। ਤਾਂ ਤੇ ਮੈਂ ਕ-
ਛੁ ਨਹੀਂ ਲੈ ਆਇਆ। ਸੋ ਉਨ ਕੇ ਕਹਨੇ ਕਾ ਤਾਤਪਰਜ ਇਹ ਥਾ। ਜੋ ਅੰਤਰਜਾਮੀ ਭਗ-
ਵੰਤ ਮੇਰੇ ਸਾਥ ਥਾ। ਅਰ ਇਸਤ੍ਰੀ ਨੇ ਜਾਣਿਆ ਜੋ ਰਾਜਾ ਨੇ ਅਵਰ ਕੋਈ ਕਰੋਰਾ ਭੇਜਿਆ
ਹੋਵੇਗਾ। ਪਰ ਇਸ ਪ੍ਰਕਾਰ ਜਾਣ ਤੂੰ ਜੋ ਐਸਾ ਵਚਨ ਬੋਲਣਾ ਭੀ ਤਬ ਪਰਵਾਨ ਹੈ। ਜਬ ਕਿ-
ਸੀ ਕਾਰਜ ਕਾ ਨਿਰਬਾਹ ਐਸੇ ਵਚਨ ਬਿਨ ਨ ਹੋ ਸਕੈ। ਅਰ ਜਉ ਸਰਬਥਾ ਐਸੇ ਹੀ ਸੁਭਾਵ
ਪਕੜ ਲੇਵੈ। ਤਉ ਅਜੋਗ ਹੈ। ਕਾਹੇ ਤੇ ਜੋ ਜਦਪਿ ਇਹ ਵਚਨ ਸਾਚ ਹੈ। ਤੌ ਭੀ ਔਰਹੁ ਕੋ ਧੋ-
ਖਾ ਦਾਰਨਾ ਪਰਵਾਨ ਨਹੀਂ। ਅਰ ਇਕ ਮਹਾਂ ਪੁਰਖ ਨੇ ਐਸੇ ਕਹਾ ਹੈ। ਜੋ ਭਗਵੰਤ ਕੀ ਦੁ-
ਹਾਈ ਕਰਨੀ ਮਹਾਂ ਪਾਪ ਹੈ। ਅਥਵਾ ਜਬ ਐਸੇ ਕਹੈ। ਜੋ ਭਗਵੰਤ ਜਾਨਤਾ ਹੈ ਜੋ ਇਹ
ਵਾਰਤਾ ਐਸੇ ਹੀ ਹੈ। ਪਰ ਜਬ ਵਹੁ ਵਾਰਤਾ ਐਸੇ ਨ ਹੋਵੈ। ਤਬ ਇਸ ਪ੍ਰਕਾਰ ਕਹਨਾ ਭੀ ਥ-

੨੫੬ ਤਾ ਪਾਪ ਹੈ॥੧੧॥ਬਹੁੜ ਬਾਰਵਾਂ ਵਿਘਨ ਨਿੰਦ ਹੈ॥ਸੋ ਇਹ ਨਿੰਦਾ ਐਸੀ ਪ੍ਰਬਲ ਹੈ॥ਜੋ
ਅਵਸਮੇਵ ਸਭ ਕਿਸੀ ਤੇ ਹੋਇ ਜਾਤੀ ਹੈ॥ਪਰ ਜਿਸ ਕੀ ਭਗਵੰਤ ਰਖਿਆ ਕਰੈ ਸੋ ਵਿਰਲ
ਜਨ ਹੀ ਮੁਕਤ ਹੋਤਾ ਹੈ॥ਇਸੀ ਪਰ ਮਹਾਰਾਜ ਨੇ ਕਹਾ ਹੈ॥ਜੋ ਨਿੰਦਾ ਕਰਨੀ ਐਸੀ ਬੁਰੀ
ਹੈ॥ਜੈਸੇ ਕੋਈ ਅਪਨੇ ਬਾਂਧਵ ਕਾ ਮਾਂਸ ਭਛਨ ਕਰੈ॥ਬਹੁੜ ਮਹਾਂਪੁਰਖ ਨੇ ਭੀ ਕਹਾ ਹੈ॥
ਜੋ ਨਿੰਦਾ ਵਿਬਚਾਰ ਤੇ ਭੀ ਬੁਰੀ ਹੈ॥ਕਾਹੇ ਤੇ ਜੋ ਵਿਭਚਾਰ ਕਾ ਤਿਆਗ ਕਰੈ॥ਤਉ ਭੀ ਭਗ-
ਵੰਤ ਸ਼ੀਘ੍ਰ ਹੀ ਉਸ ਕੋ ਮੁਕਤ ਕਰਤਾ ਹੈ॥ਅਰ ਨਿੰਦਾ ਕੇ ਪਾਪ ਤੇ ਤਬ ਹੀ ਛੂਟਤਾ ਹੈ॥
ਜੋ ਜਿਸ ਪੁਰਖ ਕੀ ਨਿੰਦਾ ਕਰਨੀ ਹੋਵੈ॥ਸੋ ਜਬ ਉਸ ਹੀ ਤੇ ਖਿਮਾ ਕਰਾਵੈ॥ਬਹੁੜ ਏਕ
ਪ੍ਰੀਤਵਾਨ ਨੇ ਕਹਾ ਹੈ॥ਜੋ ਮੈਨੇ ਮਹਾਂਪੁਰਖ ਸੋ ਉਤਮ ਉਪਦੇਸ ਪੂਛਿਆ ਥਾ॥ਤਬ ਉ-
ਨਹੁ ਨੇ ਕਹਾ ਜੋ ਕਿੰਚਿਤ ਮਾਤ੍ਰ ਸੁਕ੍ਰਿਤ ਕਉ ਭੀ ਅਲਪ ਨ ਜਾਣਾ॥ਜਦਪ ਕਿਸੀ ਪਿਆਰੇ
ਕਉ ਜਲ ਕਾ ਕਟੋਰਾ ਭਰ ਦੇਵੈ॥ਤਉ ਭੀ ਭਗਵੰਤ ਕਾ ਉਪਕਾਰ ਜਾਨਾ॥ਅਰ ਸਰਬ ਮਾ-
ਨੁਖਹੁ ਸਾਥ ਮਸਤਕ ਪਰਸੰਨ ਰਾਖਾ॥ਬਹੁੜ ਕਿਸੀ ਕੀ ਨਿੰਦਾ ਭੀ ਨ ਕਰਾ॥ਅਰ ਨਿੰਦ
ਇਸ ਕਾ ਨਾਮ ਹੈ॥ਜੋ ਜਦਪ ਤੂੰ ਸਾਚ ਹੀ ਕਹੈ॥ਪਰ ਜਿਸ ਵਚਨ ਕਉ ਸੁਣ ਕਰ ਕਿਸੀ
ਕਾ ਹਿਰਦਾ ਖੇਦਵਾਨ ਹੋਵੈ॥ਤਬ ਉਸ ਹੀ ਕਉ ਨਿੰਦਾ ਕਹਤੇ ਹੈਂ॥ਜੈਸੇ ਤੂੰ ਕਹੇ ਜੋ ਅਮਕਾ ਪੁ-
ਰਖ ਅਧਿਕ ਲੰਬਾ ਹੈ॥ਅਥਵਾ ਅਤਿ ਸਿਆਮ ਹੈ ਅਥਵਾ ਮੰਦ ਦ੍ਰਿਸਟਿ ਹੈ॥ਸੋ ਇਹ
ਸਭ ਹੀ ਨਿੰਦਾ ਹੈ॥ਅਥਵਾ ਜਬ ਤੂੰ ਕਹੈ ਜੋ ਇਹ ਨੀਚ ਜਾਤਿ ਹੈ ਕੇ ਦਾਸੀ ਸੁਤ ਹੈ ਕਿ ਅਭਿ-
ਮਾਨੀ ਹੈ॥ਅਥਵਾ ਕਠੋਰ ਹੈ॥ਅਥਵਾ ਬਹੁਤ ਬੋਲਨੇ ਹਾਰਾ ਹੈ ਬਹੁੜ ਜਬ ਤੂੰ ਕਿਸੀ ਕੋ
ਕਹੈ ਜੋ ਅਮਕਾ ਚੋਰ ਹੈ॥ਅਥਵਾ ਭਜਨ ਤੇ ਹੀਨ ਹੈ ਕੇ ਬਾਣੀ ਅਸੁਧ ਪੜ੍ਹਤਾ ਹੈ ਕਿ ਪਵਿਤ੍ਰ
ਨਹੀਂ ਰਹਤਾ॥ਅਥਵਾ ਕ੍ਰਿਪਣ ਹੈ॥ਕਿ ਵਿਵਹਾਰ ਅਸੁਧ ਕਰਤਾ ਹੈ ਕਿ ਅਸੰਜਮੀ ਹੈ
ਅਥਵਾ ਸੋਵਤਾ ਬਹੁਤ ਹੈ॥ਕਿ ਵਸਤ੍ਰ ਸੁੰਦਰ ਪਹਰਤਾ ਹੈ॥ਅਥਵਾ ਅਧਿਕ ਚਪਲ
ਹੈ॥ਇਹ ਸਭ ਹੀ ਨਿੰਦਾ ਹੈ॥ਤਾਤਪਰਜ ਇਹ ਜੋ ਜਦਪ ਸਾਚਾ ਹੀ ਵਚਨ ਹੋਵੈ॥ਪਰ
ਜਿਸ ਵਚਨ ਕਉ ਸੁਣ ਕਰ ਉਸ ਕਾ ਹਿਰਦਾ ਤਪਾਇਮਾਨ ਹੋਵੈ॥ਤਬ ਇਸ ਹੀ ਕਾ ਨਾਮ ਨਿੰ-
ਦਾ ਹੈ॥ਇਸੀ ਪਰ ਮਹਾਂਪੁਰਖ ਕੀ ਇਸਤ੍ਰੀ ਨੇ ਕਹਾ ਹੈ॥ਜੋ ਏਕ ਵਾਰ ਮੈਨੇ ਇਸ ਪ੍ਰਕਾ-
ਰ ਕਹਾ ਥਾ॥ਜੋ ਅਮਕੀ ਇਸਤ੍ਰੀ ਮਧਰੀ ਹੈ॥ਤਬ ਮਹਾਂਪੁਰਖ ਮੁਝ ਕਉ ਕਹਿਤ ਭ-
ਇਆ॥ਜੋ ਤੈਨੇ ਉਸ ਕੀ ਨਿੰਦਾ ਕਰੀ ਹੈ॥ਤਾਂਤੇ ਮੁਖ ਤੇ ਥੂਕ ਡਾਰ॥ਬਹੁੜ ਜਬ ਮੈ ਥੂ-
ਕ ਡਾਰੀ ਤਬ ਮੇਰੇ ਮੁਖ ਤੇ ਰੁਧਰ ਨਿਕਸਿਆ॥ਅਰ ਕੇਤੇ ਅਸੂਝ ਬੁਧਿ ਇਸ ਪ੍ਰ-
ਕਾਰ ਕਹਤੇ ਹੈਂ॥ਜੋ ਅਪਕਰਮੀਅਹੁ ਕੀ ਨਿਖੇਧ ਕਰਨੀ ਨਿੰਦਾ ਨਹੀਂ॥ਕਾ-
ਹੇ ਤੇ ਜੋ ਉਨ ਕੀ ਨਿਖੇਧ ਕਰ ਧਰਮ ਬ੍ਰਿਧਿ ਹੋਤਾ ਹੈ॥ਸੋ ਇਹ ਵਾਰਤਾ ਅਜੋਗ ਹੈ॥

।ਇਸ ਕਰਕੇ ਜੋ ਜਗਿਆਸੀ ਕਉ ਸਰਬਥਾ ਅਪਣੇ ਮਧ ਕੀ ਓਰ ਦ੍ਰਿਸ਼ਟਿ ਰਾਖ-
ਣੀ ਪਰਵਾਣ ਹੈ। ਤਾਂਤੇ ਕਿਸੀ ਕਉ ਮਦ ਅਰ ਪਾਣੀ ਅਰ ਦੁਰਾਚਾਰੀ ਕਹਣਾ ਜੋਗ
ਨਹੀਂ। ਅਥਵਾ ਜਬ ਕੋਈ ਐਸਾ ਹੀ ਸੰਜੋਗ ਅਵਸਮੇਵ ਹੋਵੈ ਤਬ ਕਹੀਐ ਪਰਕਾਰ
ਜੋ ਬਿਨਾ ਕਹਣਾ ਅਜੋਗ ਹੈ। ਅਰ ਇਉ ਭੀ ਜਾਣਿਆ ਚਾਹੀਐ ਜੋ ਨਿੰਦਾ ਕੇਵਲ ਰਸੁਕ-
ਰ ਨਹੀਂ ਹੋਤੀ। ਹਾਥਹੁ ਅਰ ਨੇਤ੍ਰਹੁ ਕਰ ਭੀ ਨਿੰਦਾ ਹੋਤੀ ਹੈ। ਜੈਸੇ ਨੇਤ੍ਰ ਅਥਵਾ ਹਾਥ
ਅਵਰ ਕਿਸੀ ਅੰਗ ਕੀ ਸੈਨ ਕਰਕੇ ਦਿਖਾਵੈ। ਜੋ ਅਮਕਾ ਮਾਨੁਖ ਐਸਾ ਹੈ ਤਬ ਇਹ
ਭੀ ਪਾਪ ਹੈ। ਅਰ ਜਬ ਕਿਸੀ ਕਾ ਨਾਮ ਨ ਲੇਵੈ। ਅਰ ਇਉਂ ਭੀ ਕਹ ਦੇਵੈ। ਜੋ ਕਿਸੀ ਪੁਰ-
ਖ ਨੇ ਐਸਾ ਕਰਮ ਕੀਆ ਹੈ। ਤਬ ਇਹ ਨਿੰਦਾ ਨਹੀਂ ਕਹੀਤੀ। ਪਰ ਕੇਤੇ ਵਿਦਿਆਵਾਨ ਅਰ
ਤਪਸੀ ਜੋ ਪੁਰਖੋਂ ਕੀ ਨਿੰਦਾ ਕਰਤੇ ਹੈਂ। ਸੋ ਕਹਤੇ ਹੈਂ ਜੋ ਹਮੋਂ ਨੇ ਨਿੰਦਾ ਨਹੀਂ ਕਰੀ। ਜੈਸੇ
ਅਪਨੀ ਸਭਾ ਵਿਖੇ ਬੈਠ ਕਰ ਵਾਰਤਾ ਕਰਤੇ ਹੈਂ। ਜੋ ਇਹ ਮਾਇਆ ਮਹਾਂ ਛਲ ਰੂਪ ਹੈ
।ਅਰ ਇਸਕੇ ਛਲਹੁ ਤੇ ਮੁਕਤ ਹੋਨਾ ਮਹਾਂ ਕਠਨ ਹੈ। ਇਸੀ ਕਾਰਨ ਤੇ ਜਦਪਿ ਅਮਕ
ਪੁਰਖ ਮਹਾਂ ਉਤਮ ਥਾ। ਪਰ ਤਉ ਭੀ ਅਮਕੇ ਛਲ ਵਿਖੇ ਅਸ਼ਕਤ ਹੋਗਿਆ ਹੈ। ਬ-
ਹੁੜ ਉਸ ਕਉ ਕਿਆ ਕਹੀਐ ਜੋ ਹਮ ਭੀ ਛਲੇ ਹੂਏ ਹੈਂ। ਅਰ ਇਹ ਮਾਇਆ ਐਸੀ ਹੀ
ਵਿਘਨ ਰੂਪ ਹੈ। ਸੋ ਇਸ ਕਾ ਪ੍ਰੋਜਨ ਇਹ ਹੈ। ਜੋ ਅਪਨੀ ਨਿੰਦਾ ਕਰਕੇ ਅਵਰਹੁ ਕੀ ਨਿੰ-
ਦਾ ਕਰਤਾ ਹੈ ਸੋ ਇਹ ਬਡੀ ਮੂਰਖਤਾ ਹੈ। ਬਹੁੜ ਜਬ ਕੋਈ ਉਸਕੇ ਆਗੇ ਆਇ ਕਰ ਕ-
ਹੈ ਜੋ ਅਮਕਾ ਪੁਰਖ ਐਸੇ ਅਪਕਰਮ ਵਿਖੇ ਇਸਥਿਤ ਹੂਆ ਹੈ। ਤਬ ਅਸਚਰਜਮ-
ਨ ਹੋਕਰ ਕਹਤਾ ਹੈ। ਜੋ ਭਗਵੰਤ ਰਖਿਆ ਕਰੈ। ਅਰ ਇਹ ਤੋ ਬਡੀ ਅਸੰਭਵ ਵਾਰ-
ਤਾ ਹੂਈ ਹੈ। ਜੋ ਅਮਕਾ ਪੁਰਖ ਗੁਣਵੰਤ ਭੀ ਛਲ ਕਉ ਪ੍ਰਾਪਤਿ ਹੂਆ ਹੈ। ਜੋ ਇਸ
ਵਚਨ ਕਾ ਪ੍ਰੋਜਨ ਇਹ ਹੈ। ਜੋ ਨਿੰਦਾ ਕਰਨੇਹਾਰਾ ਪੁਰਖੁ ਪ੍ਰਸੰਨ ਹੋਕਰ ਉਸਕੇ ਕਰਮ
ਕਉ ਵਰਨਨ ਕਰੈ। ਅਰ ਸਭ ਹੀ ਲੋਕ ਭਲੀ ਪ੍ਰਕਾਰ ਸ੍ਰਵਣ ਕਰਹਿ। ਅਥਵਾ ਐਸੇ
ਕਹਤਾ ਹੈ। ਜੋ ਹੇ ਭਾਈ ਸਰਬ ਪ੍ਰਕਾਰ ਭਗਵੰਤ ਤੇ ਭੈ ਕਰਨਾ ਪਰਵਾਣ ਹੈ। ਅਰੁ ਅ-
ਭਿਮਾਨ ਕਰਨਾ ਪਰਗ ਨਹੀਂ। ਕਾਹੇਤੇ ਜੋ ਅਮਕੇ ਸ੍ਰੇਸ਼ਟ ਪੁਰਖ ਕਉ ਕੈਸਾ ਛਲ ਪ੍ਰਾਪ-
ਤਿ ਹੂਆ ਹੈ। ਪਰ ਭਗਵੰਤ ਉਸਕੀ ਰਖਿਆ ਕਰੈ ਤਉ ਭਲਾ ਹੈ। ਸੋ ਜਦਪਿ ਮੁਖ ਤੇ
ਐਸੇ ਹੀ ਕਹਤਾ ਹੈ। ਤਉ ਭੀ ਉਸਕਾ ਪ੍ਰੋਜਨ ਇਹ ਹੈ। ਜੋ ਉਸਕੇ ਛਲ ਕਉ ਲੋਕ ਭੀ
ਜਾਣਹਿ। ਸੋ ਇਹ ਸਭ ਹੀ ਨਿੰਦਾ ਹੈ। ਅਰ ਇਹ ਐਸਾ ਮਹਾਂ ਕਪਟ ਹੈ ਜੋ ਪਾਖੰਡ
ਕਰਕੇ ਆਪ ਕਉ ਨਿੰਦ ਹੋਕਰ ਦਿਖਾਵਤਾ ਹੈ। ਤਾਤੇ ਇਸ ਕਉ ਦੋਇ ਪਾਪ ਲਾਗਤੇ
ਹੈਂ। ਏਕ ਨਿੰਦਾ ਦੂਸਰਾ ਕਪਟ ਬ੍ਰਿਧ ਹੋਤਾ ਹੈ। ਅਰ ਵਹੁ ਮੂਰਖਤਾ ਕਰਕੇ ਐਸੇ ਜਾਨ

ਤਾਂਤੇ ਜੋ ਮੈਂਨੇ ਨਿੰਦਾ ਨਹੀ ਕਰੀ। ਪਰ ਇਹ ਵਾਰਤਾ ਪ੍ਰਸਿਧ ਹੈ ਜੋ ਨਿੰਦਾ ਕਰਨੇ ਹਾਰੇ ਅਰ ਸੁਣਨੇ ਹਾਰੇ ਦੋਨੋਂ ਏਕ ਸਮਾਨ ਪਾਪੀ ਹੋਤੇ ਹੈਂ। ਅਥਵਾ ਜਬ ਨਿੰਦਾ ਸੁਣਨੇ ਹਾਰੇ ਕੇ ਚਿਤ ਵਿਖੇ ਨਿੰਦਾ ਕੀ ਗਿਲਾਨ ਰਹੈ। ਦ੍ਰਿੜ੍ਹ ਕਰਕੇ। ਅਰ ਕਿਸੀ ਕਾਰਣ ਕਰ ਉਸਕੋ ਵਰਜ ਨ ਸਕੈ। ਤਬ ਵਹੁ ਨਿੰਦਾ ਵਚਨ ਸੁਣਨੇ ਕੇ ਦੋਖ ਤੇ ਵਹੁ ਮੁਕਤ ਰਹਤਾ ਹੈ। ਤਾਂਤੇ ਜਗਿਆਸੀ ਕਉ ਇਸ ਪ੍ਰਕਾਰ ਪਰਵਾਣ ਹੈ। ਜੋ ਨਿੰਦਾ ਕਰਨੇ ਹਾਰੇ ਕੋ ਪਰਗਸਿਧ ਵਰਜ ਰਹਾਵੈ। ਬਹੁੜ ਜਿਸ ਪ੍ਰਕਾਰ ਮੁਖ ਤੇ ਨਿੰਦਾ ਕਰਨੀ ਪਰਮ ਪਾਪ ਹੈ। ਤੈਸੇ ਹੀ ਰਿਦੇ ਕਰ ਭੀ ਨਿੰਦਾ ਕਰਨੀ ਪਰਮ ਪਾਪ ਰੂਪ ਹੈ। ਸੋ ਰਿਦੇ ਕਰ ਨਿੰਦਾ ਕਰਨੀ ਇਸ ਪ੍ਰਕਾਰ ਹੋਤੀ ਹੈ। ਜੋ ਕਿਸੀ ਕੇ ਦੋਖ ਕੋ ਚਿਤ ਵਿਖੇ ਸਿਮਰਨ ਕਰਨਾ ਸੋ ਇਹ ਭੀ ਬਡਾ ਪਾਪ ਹੈ। ਇਸੀ ਪਰ ਮਹਾਂ ਪੁਰਖ ਨੇ ਭੀ ਕਹਾ ਹੈ। ਜੋ ਪਰ ਦਰਬ ਚੁਰਾਵਣਾ ਅਰ ਹਾਥਹੁ ਕਰ ਕਿਸੀ ਕਾ ਪ੍ਰਹਾਰ ਕਰਨਾ ਅਰ ਕਿਸੀ ਕੇ ਊਪਰ ਬੁਰਾ ਉਨਮਾਨ ਰਾਖਨਾ। ਸੋ ਇਹ ਤੀਨੋਂ ਮਹਾਂ ਪਾਪ ਹੈਂ ਪਰ ਜਬ ਅਕਸਮਾਤ ਤੇਰੇ ਚਿਤ ਵਿਖੇ ਐਸਾ ਹੀ ਸੰਕਲਪ ਫੁਰ ਆਵੈ ਅਰ ਤੂੰ ਉਸ ਕਉ ਮਲੀਨ ਜਾਨ ਕਰ ਨਿਵਰਤ ਕਰਹਿ ਤਬ ਇਸ ਕਰਕੇ ਤੁਝ ਕਉ ਪਾਪ ਨਹੀਂ ਲਾਗਤਾ। ਪਰ ਇਸ ਕੀ ਪਰੀਖਿਆ ਇਹ ਹੈ। ਜੋ ਜਬ ਕਿਸੀ ਕੇ ਦੋਖ ਕਾ ਸੰਕਲਪ ਚਿਤ ਵਿਖੇ ਫੁਰੈ। ਅਥਵਾ ਕਿਸੀ ਤੇ ਸ੍ਰਵਣ ਕਰੈ ਤਬ ਉਸ ਵਾਰਤਾ ਕਉ ਦ੍ਰਿੜ੍ਹ ਹੋਕਰ ਢੂੰਢੈ ਨਹੀਂ। ਅਰ ਉਸ ਫੁਰਨੇ ਕੋ ਰਿਦੇ ਵਿਖੇ ਲੀਨ ਕਰ ਲੇਵੈ। ਬਹੁੜ ਐਸੇ ਜਾਣੈ। ਜੋ ਜੈਸੇ ਮੇਰੇ ਮਨ ਵਿਖੇ ਅਨੇਕ ਪਾਪ ਪੜੇ ਉਪਜਤੇ ਹੈਂ। ਤੈਸੇ ਹੀ ਅਵਰ ਮਾਨੁਖ ਭੀ ਪਾਪ ਤੇ ਰਹਿਤ ਨਹੀ ਹੋ ਸਕਤੇ। ਪਰ ਜਿਸ ਪ੍ਰਕਾਰ ਮੈਂ ਅਪਣੇ ਅਵਗੁਣਹੁ ਕੇ ਛਪਾਇਆ ਚਾਹਤਾ ਹੂੰ। ਤੈਸੇ ਹੀ ਅਵਰਹੁ ਕੇ ਅਵਗੁਣ ਭੀ ਪ੍ਰਸਿਧ ਕਰਨੇ ਪਰਵਾਨ ਨਹੀਂ। ਅਰ ਜਬ ਮੈਂ ਕਿਸੀ ਕੇ ਛਿਦ੍ਰ ਕੋ ਪ੍ਰਗਟ ਜਾਨੂੰਗਾ। ਤਬ ਮੁਝ ਕਉ ਕਿਆ ਲਾਭ ਹੋਵੇਗਾ। ਪਰ ਜਬ ਕਿਸੀ ਕੇ ਅਵਗੁਣ ਕੋ ਨਿਰਸੰਦੇਹ ਜਾਣੈ। ਤਬ ਇਕਾਂਤ ਵਿਖੇ ਉਸ ਕੋ ਨੰਮ੍ਰਤਾ ਸਹਿਤ ਉਪਦੇਸ਼ ਕਰੈ। ਅਰ ਕਿਸੀ ਕੇ ਆਗੇ ਉਸ ਕਾ ਛਿਦ੍ਰ ਵਰਨਨ ਨਾ ਕਰੈ। ਬਹੁੜ ਐਸੇ ਜਾਣ ਤੂੰ ਜੋ ਨਿੰਦਾ ਭੀ ਅਭਿਲਾਖਾ ਭੀ ਇਸ ਮਾਨੁਖ ਕੇ ਰਿਦੇ ਕਉ ਬਡਾ ਰੋਗ ਹੈ। ਤਾਂਤੇ ਇਸ ਕਾ ਉਪਾਉ ਕਰਨਾ ਅਵਸਮੇਵ ਪਰਵਾਣ ਹੈ। ਅਰ ਉਪਾਵ ਇਸ ਕਾ ਭੀ ਦੋਇ ਪ੍ਰਕਾਰ ਕਾ ਹੈ। ਜੋ ਏਕ ਉਪਵ ਸਮਸ਼ਟ ਹੈ। ਅਰਥ ਇਹ ਜੋ ਇਕ ਠਾਹੀ ਨਿੰਦਾ ਕਉ ਨਾਸ ਕਰਤਾ ਹੈ। ਸੋ ਇਹ ਉਪਾਵ ਭੀ ਦੋਇ ਪ੍ਰਕਾਰ ਕਰ ਹੋਤਾ ਹੈ। ਪ੍ਰਥਮੇ ਤੋ ਜੇਤੇ ਵਚਨ ਮਹਾਂ ਪੁਰਖੋਂ ਨੇ ਨਿੰਦਾ ਕੀ ਨਿਖੇਧਤਾ ਵਿਖੇ ਕਹੇ ਹੈਂ। ਸੋ ਬਾਰੰਬਾਰ ਇਨ ਕਾ ਵਿਚਾਰ ਕਰੈ। ਅਰ ਐਸੇ ਜਾਣੈ ਜੋ ਨਿੰਦਾ ਕਰਨੇ ਹਾਰੇ ਕੇ ਸਭ ਹੀ ਸੁਭ ਗੁਣ ਉਸ ਹੀ ਓਰ ਜਾਤੇ ਹੈਂ। ਜਿਸ ਕੀ ਨਿੰਦਾ ਕਰੀ ਦੀ ਹੈ। ਅਰ ਨਿੰਦਕ ਮਾਨੁਖ ਗੁਣਹੀਨ ਰਹਿ ਜਾਤਾ ਹੈ। ਇਸੀ ਪਰ ਮਹਾਂ ਪੁਰਖ ਨੇ ਕਹਾ ਹੈ। ਜੈਸੇ ਤ੍ਰਿਣਹੁ ਕਉ ਅਗਣ-

ਭਜਮ ਕਰ ਡਾਰਤੀ ਹੈ। ਤੈਸੇ ਹੀ ਨਿੰਦਾ ਕਰਕੇ ਸਰਬ ਸੁਭਗੁਣ ਸ਼ੀਘ੍ਰ ਹੀ ਨਸ਼ਟ ਹੋਜਾਤੇ ਹੈਂ। ਅਰ ਦੂਸਰਾ ਪ੍ਰਕਾਰ ਇਹ ਹੈ। ਜੋ ਅਵਗੁਣਹੁ ਕਾ ਵਿਚਾਰ ਕਰੈ। ਅਰ ਐਸੇ ਜਾਣੈ ਜੋ ਜਿਸ ਪ੍ਰਕਾਰ ਮੈਂ ਅਵਗੁਣਹੁ ਕੇ ਵਸੀਕਾਰ ਹੋਂ। ਤੈਸੇ ਹੀ ਅਵਰ ਮਾਨੁਖ ਭੀ ਅਵਗੁਣੋ ਕੇ ਵਸੀਕਾਰ ਹੈਂ। ਤੈਸੇ ਹੀ ਅਵਰ ਮਾਨੁਖ ਭੀ ਅਵਗੁਣ ਤੇ ਰਹਤ ਨਹੀ ਹੋਸਕਤੇ। ਕਾਹੇ ਤੇ ਜੋ ਮਹਾਰਾਜ ਕੀ ਮਾਇਆ ਅਤਿ ਪ੍ਰਬਲ ਹੈ। ਬਹੁੜ ਜਬ ਅਪਣੇ ਵਿਖੇ ਕੋਈ ਅਵ-ਗੁਣ ਨ ਦੇਖੈ। ਤਬ ਐਸਾ ਜਾਣੈ ਜੋ ਅਪਨੇ ਅਵਗੁਣਹੁ ਕਾ ਦੇਖਣਾ ਹੀ ਬਡਾ ਅਵਗੁਣ ਹੈ। ਅਰ ਜਦਪ ਇਹੁ ਪੁਰਖ ਗੁਣਵੰਤ ਹੀ ਹੋਵੈ ਤਊ ਭੀ ਭਗਵੰਤ ਕਾ ਉਪਕਾਰ ਜਾਨ ਕਰ ਸੁਕਰ ਕਰੈ। ਅਰ ਨਿੰਦਾ ਤੇ ਰਹਿਤ ਹੋਵੈ। ਬਹੁੜ ਐਸੇ ਜਾਣੈ ਜੋ ਜਬ ਮੈਂ ਕਿਸੀ ਕੀ ਨਿੰਦਾ ਕਰਊਗਾ। ਤਬ ਇਹ ਭੀ ਭਗਵੰਤ ਕੀ ਨਿੰਦਾ ਹੋਇਗੀ। ਕਾਹੇ ਤੇ ਜੋ ਸਭ ਕਿਸੀ ਕਾ ਉਤਪਤ ਕਰਨੇ ਹਾਰਾ ਭਗਵੰਤ ਹੈ। ਜੈਸੇ ਕਾਰੀਗਰ ਕੀ ਨਿੰਦਾ ਕਰਕੇ ਕਾਰੀਗਰੀ ਕੀ ਨਿੰਦਾ ਹੋਤੀ ਹੈ ਤੈਸੇ ਜੀਵਹੁ ਕੀ ਨਿੰਦਾ ਕਰਕੇ ਮਹਾਰਾਜ ਕੀ ਨਿੰਦਾ ਹੋਤੀ ਹੈ ਸੋ ਇਹ ਨਿੰਦਾ ਕੇ ਦੂਰ ਕਰਨੇ ਕੇ ਦੋਨੋ ਉਪਾਵ ਸਾਮਾਨ੍ਯ ਕਹੇ ਹੈਂ। ਪਰ ਜਿਸ ਪ੍ਰਕਾਰ ਨਿੰ-ਦਾ ਕਉ ਭਿੰਨ ਭਿੰਨ ਉਪਾਵ ਕਰ ਦੂਰ ਕਰੀਤਾ ਹੈ। ਸੋ ਇਹੁ ਹੈ। ਜੋ ਪ੍ਰਥਮੇ ਹੀ ਜਗਿਆਸੀ ਅਪਨੇ ਰਿਦੇ ਵਿਖੇ ਵਿਚਾਰ ਕਰੈ। ਜੋ ਮੈਂ ਨਿੰਦਾ ਕਿਸ ਕਾਰਨ ਕਰ ਕਹਤਾ ਹੂੰ। ਜੋ ਨਿੰਦਾ ਕੇ ਆਠ ਕਾਰਣ ਹੈਂ। ਅਰ ਸਭਨਹੁ ਕੇ ਭਿੰਨ ਭਿੰਨ ਉਪਾਵ ਹੈਂ। ਤਾਂਤੇ ਪ੍ਰਥਮ ਕਾਰਣ ਏਹ ਹੈ ਜੋ ਜਬ ਇਹੁ ਪੁਰਖ ਕਿਸੀ ਪਰ ਕ੍ਰੋਧਵਾਨ ਹੋਤਾ ਹੈ। ਤਊ ਭੀ ਉਸ ਕੀ ਨਿੰਦਾ ਕੀਆ ਚਾਹਤਾ ਹੈ। ਸੋ ਜਬ ਐਸੇ ਹੋਵੈ ਤਬ ਜਗਿਆਸੀ ਇਸ ਪ੍ਰਕਾਰ ਵਿਚਾਰ ਕਰੈ। ਜੋ ਬਿਰਾਨੇ ਕ੍ਰੋਧ ਕੇ ਨਿਮਿਤ ਆਪ ਕੋ ਨਰਕਗਾਮੀ ਕਰਨਾ ਬਡੀ ਮੂਰਖਤਾ ਹੈ। ਅਰ ਜਬ ਭਲੀ ਪ੍ਰਕਾਰ ਦੇਖੀਐ ਤਬ ਉਸ ਕੇ ਨਿਮਿਤ ਅਪਨੇ ਊਪਰ ਕ੍ਰੋਧ ਕਰਣਾ ਹੋਤਾ ਹੈ। ਇਸੀ ਪਰ ਮਹਾਂਪੁਰਖ ਨੇ ਕਹਾ ਹੈ। ਜੋ ਜਬ ਇਹ ਪੁਰਖ ਭਗਵੰਤ ਕੇ ਨਿਮਿਤ ਅਪਨੇ ਕ੍ਰੋਧ ਕਉ ਖਿਮਾ ਕਰ ਲੇਤਾ ਹੈ। ਤਬ ਉਸ ਕੇ ਊਪਰ ਮਹਾਰਾਜ ਦਇਆ-ਲੂ ਹੋਤਾ ਹੈ। ਬਹੁੜ ਦੂਸਰਾ ਕਾਰਣ ਇਹੁ ਹੈ। ਜੋ ਜਬ ਕਿਸੀ ਕੋ ਨਿੰਦਾ ਕਰਤਾ ਦੇਖਤਾ ਹੈ। ਤਬ ਉਸ ਕੀ ਮਨੋਹਾਰ ਕੇ ਨਿਮਿਤ ਇਹ ਭੀ ਨਿੰਦਾ ਕਰਨੇ ਲਗਤਾ ਹੈ ਤਬ ਇਸ ਕਾ ਉਪਾਵ ਇਹ ਹੈ। ਜੋ ਐਸੇ ਜਾਣੈ। ਜੋ ਮੈਂ ਲੋਕਹੁ ਕੀ ਪ੍ਰਸੰਨਤਾ ਕੇ ਨਿਮਿਤ ਭਗਵੰਤ ਕਉ ਅਪ੍ਰਸੰਨ ਕਰਤਾ ਹੂੰ ਸੋ ਇਹ ਭੀ ਮੂੜ੍ਹਤਾ ਹੈ। ਤਾਂਤੇ ਜਗਿਆਸੀ ਕੋ ਚਾਹੀਐ ਜੋ ਨਿੰਦਕ ਪੁਰਖਹੁ ਕੋ ਦੇਖ ਕਰ ਕ੍ਰੋਧਵਾਨ ਹੋਵੈ। ਅਰ ਉਨ ਕੀ ਸੰਗਤਿ ਕਾ ਤਿਆਗ ਕਰੈ। ਬਹੁੜ ਤੀਸਰਾ ਕਾਰਣ ਇਹ ਹੈ। ਜੋ ਜਬ ਇਸ ਪੁਰਖ ਕਾ ਕੋਈ ਛਿਦ੍ਰ ਕਾ ਦੇਖ ਅਵਰਹੁ ਪਰ ਰਾਖਤਾ ਹੈ। ਅਰ ਆਪ ਕੋ ਬਚਾਇਆ ਚਾਹਤਾ ਹੈ ਸੋ ਇਹ ਭੀ ਅਜੋਗ ਹੈ। ਤਾਂਤੇ ਐਸੇ ਜਾਣਨਾ ਪਰਵਾਨ ਹੈ। ਜੋ ਭਗਵੰਤ ਕਾ ਕ੍ਰੋਧ ਮੇਰੀ ਚਤਰਾਈ ਕਰ ਨਸ਼ਟ ਹੋਵੈ

ਗਾ। ਅਰ ਜਿਸ ਅਪਮਾਨ ਤੇ ਮੈਂ ਡਰਤਾ ਹੂੰ ਸੋ ਤਿਸ ਅਪਮਾਨ ਤੇ ਭਗਵੰਤ ਕਾ ਕ੍ਰੋਧ ਮਹਾਂ ਤੀਖਨ ਹੈ। ਅਰੁ ਅਪਨੇ ਦੋਸ ਅਵਰਹੁ ਪਰ ਦੇਨਾ ਹੀ ਭਗਵੰਤ ਕੇ ਕ੍ਰੋਧ ਕਾ ਬੀਜ ਹੈ। ਪਰ ਜਬ ਅਪਨੇ ਅਵਗੁਣ ਵਰਨਨ ਕਰੈ। ਤਬ ਇਹ ਭੀ ਮੂਰਖਤਾ ਹੈ। ਜੈਸੇ ਕੋਈ ਕਹੈ ਜੋ ਅਮਕਾ ਭੀ ਅਸੁਧ ਜੀਵਕਾ ਅੰਗੀਕਾਰ ਕਰਤਾ ਹੂੰ। ਜੋ ਐਸੇ ਜਾਨਨੇਹਾਰਾ ਪੁਰਖ ਹੀ ਮਹਾਂ ਪੁਰਖ ਹੈ ਕਾਹੇ ਤੇ ਜੋ ਜਿਸ ਮਾਨੁਖ ਕਾ ਕਰਮ ਮਲੀਨ ਹੋਤਾ ਹੈ ਤਿਸ ਕੋ ਦੇਖ ਕਰ ਆਪ ਭੀ ਮਲੀਨਤਾ ਵਿਖੇ ਵਿਚਰਨਾ ਅਜੋਗ ਹੈ। ਜੈਸੇ ਕੋਈ ਜਾਇ ਕਰ ਅਗਨਿ ਵਿਖੇ ਜਲੈ। ਤਬ ਉਸ ਕੇ ਪੀਛੇ ਜਲਨਾ ਤਉ ਇਸ ਕੋ ਪਰਵਾਨ ਨਹੀਂ। ਤੈਸੇ ਹੀ ਪਾਪੀ ਕੋ ਦੇਖ ਕਰ ਪਾਪ ਕਰਨਾ ਅਜੋਗ ਹੈ। ਬਹੁੜ ਚਉਥਾ ਕਾਰਣ ਇਹੁ ਹੈ ਜੋ ਅਪਣੀ ਉਸਤਤ ਕੇ ਨਮਿਤ ਅਵਰਹੁ ਕੀ ਨਿੰਦਾ ਕਰਤਾ ਹੈ ਜੈਸੇ ਕੋਈ ਕਹੈ ਜੋ ਅਮਕਾ ਪੁਰਖ ਵਚਨ ਕੋ ਨਹੀਂ ਸਮਝਤਾ ਅਰੁ ਅਮਕਾ ਪੁਰਖ ਪਾਖੰਡ ਕਾ ਤਿਆਗ ਨਹੀਂ ਕਰਤਾ। ਸੋ ਇਨ ਵਚਨਹੁ ਕਾ ਅਰਥ ਇਹ ਹੈ। ਜੋ ਮੈਂ ਬੁਧਵਾਨ ਹੂੰ ਅਰ ਕਪਟ ਤੇ ਰਹਿਤ ਹੂੰ। ਸੋ ਇਹ ਭੀ ਅਜੋਗ ਹੈ ਤਾਂ ਤੇ ਐਸੇ ਜਾਨਿਆ ਚਾਹੀਦਾ ਹੈ। ਜੋ ਬੁਧਵਾਨ ਪੁਰਖ ਤਉ ਇਸ ਮੇਰੇ ਕਪਟ ਕੋ ਸ਼ੀਘ੍ਰ ਹੀ ਲਖ ਲੇਵੇਗਾ। ਅਰ ਮੇਰੀ ਨਿਹਕਾਮਤਾ ਪਰ ਪ੍ਰਤੀਤ ਨ ਕਰੇਗਾ। ਬਹੁੜ ਜੋ ਆਪ ਹੀ ਮੂਰਖ ਹੈ ਸੋ ਤਿਸ ਕੀ ਪ੍ਰਤੀਤ ਅਰ ਪ੍ਰੀਤ ਕਰ ਮੁਝ ਕਉ ਕਿਆ ਲਾਭ ਹੋਵੇਗਾ। ਤਾਂ ਤੇ ਇਹ ਭੀ ਬੁਧ ਕੀ ਹੀਣਤਾ ਹੈ ਜੋ ਭਗਵੰਤ ਕੇ ਨਿਕਟ ਆਪ ਕੋ ਲਜਾਮਾਨ ਕਰਨਾ ਅਰ ਪਰਾਧੀਨ ਜੀਵਹੁ ਕੇ ਨਿਕਟ ਅਪਨੀ ਮਾਨ ਬਡਵਣੀ। ਬਹੁੜ ਪਾਂਚਵਾਂ ਕਾਰਣ ਇਹੁ ਹੈ। ਜੋ ਈਰਖਾ ਕਰ ਕੇ ਭੀ ਨਿੰਦਾ ਹੋਤੀ ਹੈ। ਜਬ ਕਿਸੀ ਪੁਰਖ ਕਾ ਧਨ ਅਰ ਮਾਨ ਅਧਿਕ ਹੋਤੀ ਹੈ। ਤਬ ਈਰਖਾ ਕਰਨੇਹਾਰਾ ਪੁਰਖ ਉਸ ਕੀ ਬਡਾਈ ਕਉ ਦੇਖ ਨਹੀਂ ਸਕਤਾ। ਤਾਂ ਤੇ ਉਸ ਕੇ ਅਵਗੁਣਹੁ ਕਉ ਢੂੰਢਨੇ ਲਾਗਤਾ ਹੈ। ਅਰ ਵੈਰ ਭਾਵ ਵਿਖੇ ਦ੍ਰਿੜ ਹੋਤਾ ਹੈ। ਅਰ ਐਸੇ ਨਹੀ ਜਾਣਤਾ ਜੋ ਮੈਂ ਅਪਣੇ ਹੀ ਸਾਥ ਵੈਰ ਭਾਵ ਦ੍ਰਿੜ ਕਰਤਾ ਹੂੰ। ਕਾਹੇ ਤੇ ਜੋ ਇਸ ਲੋਕ ਵਿਖੇ ਈਰਖਾ ਕੀ ਅਗਨਿ ਵਿਖੇ ਜਲਤਾ ਰਹਤਾ ਹੈ। ਅਰ ਪਰਲੋਕ ਵਿਖੇ ਭੀ ਨਿੰਦਾ ਆਦਿਕ ਪਾਪਹੁ ਕਰ ਦੁਖੀ ਹੋਵੇਗਾ। ਤਾਂ ਤੇ ਐਸਾ ਪੁਰਖ ਦੋਨਹੁ ਲੋਕ ਕੇ ਸੁਖ ਵਿਖੇ ਅਪ੍ਰਾਪਤਿ ਰਹਤਾ ਹੈ। ਅਰ ਇਤਨਾ ਭੀ ਨਹੀਂ ਸਮਝਤਾ। ਜੋ ਭਗਵੰਤ ਕੀ ਆਗਿਆ ਕਰ ਜਿਸ ਕਉ ਧਨ ਮਾਨ ਕੀ ਪ੍ਰਾਪਤਿ ਹੂਈ ਹੈ ਤਬ ਮੇਰੀ ਈਰਖਾ ਕਰ ਕੇ ਉਸ ਕੀ ਹਾਨਿ ਕਿਉਂਕਰ ਹੋਵੇਗੀ। ਬਹੁੜ ਛਠਵਾਂ ਕਾਰਨ ਇਹੁ ਹੈ ਜੋ ਹਾਂਸੀ ਕੇ ਸੁਭਾਵ ਕਰ ਕੇ ਭੀ ਨਿੰਦਾ ਹੋ ਜਾਤੀ ਹੈ। ਅਰ ਹਾਂਸੀ ਕਰਨੇਹਾਰਾ ਪੁਰਖ ਐਸੇ ਹੀ ਨਹੀਂ ਜਾਨਤਾ। ਜੋ ਜੇਤਾ ਮੈਂ ਹਾਂਸੀ ਕਰ ਕੇ ਕਿਸੀ ਕੋ ਮੈਂ ਲਜਾਮਾਨ ਕਰਤਾ ਹੂੰ। ਜੋ ਐਸੇ ਕਰਮ ਕਰ ਕੇ ਮੈਂ ਭਗਵੰਤ ਕੇ ਨਿਕਟ ਅਤਿ ਲਜਾਮਾਨ ਹੋਵਹੁਗਾ। ਅਰ ਜਬ ਐਸੇ ਜਾਣੈ ਜੋ ਹਾਂਸੀ ਅਰ ਨਿੰਦਾ ਕਰ ਕੇ ਪਰਲੋਕ ਵਿਖੇ ਮੇਰੀ ਐਸੀ ਗਤਿ ਹੋਵੇਗੀ। ਤਬ ਕਦਾਚਿਤ ਭੀ ਇਸ ਕਰਮ ਕੋ ਅੰਗੀ

ਕਾਰਨ ਕਰੈ।ਬਹੁੜ ਸਤਵਾਂ ਕਾਰਨ ਇਹੁ ਹੈ।ਜੋ ਜਬ ਕਿਸੀ ਤੇ ਕਛੁ ਅਵਗੁਣ ਹੋਵੈ ਤਬ ਸ
ਤਕੀ ਮਾਨੁਖ ਕਾ ਰਿਦਾ ਸੁਭਾਵਕ ਹੀ ਸ਼ੋਕਵਾਨ ਹੋਜਾਤਾ ਹੈ। ਪਰ ਜਬ ਉਸ ਕੀ ਵਾਰਤਾ ਕ-
ਰਤੇ ਹੂਏ ਅਰੋਚਤਾ ਵਿਖੇ ਉਸ ਕਾ ਨਾਮ ਮੁਖ ਤੇ ਨਿਕਸ ਜਾਵੈ ਤਬ ਇਹ ਭੀ ਨਿੰਦਾ ਹੋਤੀ ਹੈ। ਤ
ਤੇ ਐਸੇ ਜਾਨਣਾ ਪਰਵਾਨ ਹੈ। ਜੋ ਜਦਪ ਕੇਵਲ ਦਇਆ ਕਰਕੇ ਇਸ ਕਾ ਰਿਦਾ ਕੋਮਲ ਹੂ
ਆ ਹੈ। ਅਰ ਉਸ ਕੇ ਅਵਗੁਣ ਕਉ ਕਿਸੀ ਪ੍ਰਕਾਰ ਨਹੀਂ ਚਾਹਤਾ ਤੋ ਭੀ ਪ੍ਰਸਿਧ ਨਾਮ ਲੇਣੇ
ਕਰਕੇ ਇਸ ਕਰਤਬ ਕੇ ਫਲ ਤੇ ਅਪ੍ਰਾਪਤਿ ਰਹਤਾ ਹੈ। ਬਹੁੜ ਆਠਵਾਂ ਕਾਰਣ ਇਹ ਹੈ। ਜੋ
ਜਦਪ ਧਰਮਹੀ ਕੇ ਨਮਿਤ ਕਿਸੀ ਕਾ ਅਵਗੁਣ ਦੇਖ ਨ ਸਕੈ। ਪਰ ਜਬ ਆਪ ਕਉ ਸੁਧ
ਜਾਨ ਕਰ ਉਸ ਕੇ ਛਿਦ੍ਰ ਕਉ ਦੇਖ ਕਰ ਅਸਚਰਜ ਮਾਨ ਹੋਵੈ। ਅਰੁ ਐਸੇ ਜਾਣੈ ਜੋ ਅਮਕੇ
ਪੁਰਖ ਨੇ ਇਹ ਅਵਗਿਆ ਕਿਉਂਕਰ ਕਰੀ ਹੈ। ਤਾਂ ਤੇ ਵਿਸਮਾਦ ਹੋਵਨੇ ਲਾਗੇ। ਅਰ ਉ-
ਸਕੀ ਅਸਚਰਜਤਾ ਵਿਖੇ ਉਸ ਕਾ ਨਾਮ ਪ੍ਰਸਿਧ ਲੇਵੈ। ਤਬ ਇਹ ਭੀ ਅਜੋਗ ਹੈ। ਅਰੁ ਨਿੰ-
ਦਾ ਕੇ ਨਿਕਟ ਜਾਇ ਪਹੁੰਚਤਾ ਹੈ। ਤਾਂ ਤੇ ਚਾਹੀਐ ਜੋ ਕਿਸੀ ਕਾ ਅਵਗੁਣ ਦੇਖ ਕਰ ਅਸਚਰ
ਜਮਾਨ ਨ ਹੋਵੈ। ਅਰ ਨਿੰਮ੍ਰਤਾ ਵਿਖੇ ਇਸਥਿਤ ਰਹੈ। ॥੫॥

ਅਬ ਪ੍ਰਗਟ ਕਰਨਾ ਇਸ ਕਾ ਜੋ ਕੇਤੇ ਕਾਰਣਹੁ ਕਰ ਨਿੰਦਾ ਭੀ ਪਰਵਾਨ ਹੈ।

।ਤਾਂ ਤੇ ਜਾਣ ਤੂੰ ਜੋ ਨਿੰਦਾ ਕਾ ਭੀ ਨਿਰਸੰਦੇਹ ਝੂਠ ਕੀ ਨਿਆਂਈ ਮ-
ਹਾਂ ਪਾਪ ਹੈ। ਇਸੀ ਕਾਰਣ ਤੇ ਐਸੇ ਹੀ ਅਵਸਮੇਵ ਕਾਰਜ ਬਿਨਾ ਨਿੰਦਾ ਭੀ ਪਰਵਾਨ
ਨਹੀ ਹੋਤੀ। ਤਾਂ ਤੇ ਮੈ ਕਛੁਕ ਕਾਰਜ ਵਰਨਨ ਕਰਤਾ ਹੂੰ। ਜੋ ਜਿਨਹੁ ਕਰ ਨਿੰਦਾ ਭੀ ਪ-
ਰਵਾਣ ਹੋਤੀ ਹੈ। ਸੋ ਪ੍ਰਥਮ ਕਾਰਜ ਇਹੁ ਹੈ। ਜੋ ਜਬ ਕਿਸੀ ਨੇ ਇਸ ਕਉ ਦੁਖਾਇਆ ਹੋਵੈ
।ਅਥਵਾ ਕਛੁ ਧਨ ਹਿਰ ਲਿਆ ਹੋਵੈ। ਅਰ ਇਸ ਨੇ ਰਾਜਾ ਕੇ ਆਗੇ ਪੁਕਾਰ ਕਰਨੀ ਹੋ
ਵੈ। ਤਬ ਇਹ ਕਾਰਜ ਭੀ ਨਿੰਦਾ ਕੀਏ ਬਿਨਾ ਸਿਧ ਨਹੀਂ ਹੋਤਾ। ਪਰ ਤਉ ਭੀ ਜਿਸ ਪੁਰ-
ਖ ਤੇ ਸਹਾਇਤਾ ਕਛੁ ਨ ਹੋਇ ਸਕੈ। ਆਗੇ ਡੰਡ ਕਰਨੇਹਾਰੇ ਮਾਨੁਖ ਕੀ ਵਾਰਤਾ ਕਰ-
ਨੀ ਅਜੋਗ ਹੈ। ਬਹੁੜ ਦੂਸਰਾ ਕਾਰਜ ਇਹ ਹੈ ਜੋ ਜਬ ਕਿਸੀ ਅਸਥਾਨ ਵਿਖੇ ਕਛੁ
ਪਾਪ ਦੇਖੈ। ਪਰ ਐਸੇ ਜਾਣੈ ਜੋ ਇਸ ਪਾਪ ਕਉ ਜਬ ਪ੍ਰਸਿਧ ਕਰੀਏਗਾ। ਤਬ ਅਧਿਕ
ਹੀ ਬਢਤਾ ਜਾਵੇਗਾ। ਤਾਂ ਤੇ ਐਸੇ ਕਿਸੀ ਈਸ੍ਰਜਵਾਨ ਕਉ ਕਹਣਾ ਪਰਵਾਣ ਹੈ। ਜੋ ਜਿ
ਸ ਕੇ ਭੈ ਕਰ ਵਹੁ ਪਾਪ ਨਸ਼ਟ ਹੋ ਜਾਵੈ। ਬਹੁੜ ਤੀਸਰਾ ਕਾਰਜ ਇਹ ਹੈ। ਜੋ ਜਬ ਕੋਈ ਪ੍ਰੀ-
ਤਵਾਨ ਕਿਸੀ ਨਾਸਤਵਾਦੀ ਕੀ ਅਥਵਾ ਕਿਸੀ ਅਪਕਰਮੀ ਕੀ ਸੰਗਤ ਕਰਤਾ ਹੋਵੈ ਤਉ
ਭੀ ਉਸ ਕੇ ਅਵਗੁਣ ਕਉ ਪ੍ਰਸਿਧ ਕਰਨਾ ਜੋਗ ਹੈ। ਕਾਹੇ ਤੇ ਜੋ ਉਨ ਕੀ ਸੰਗਤ ਕਰ ਕੇ ਪ੍ਰੀ-
ਤਵਾਨ ਕਾ ਅਕਾਰਜ ਹੋਤਾ ਹੈ। ਇਸੀ ਪਰ ਮਹਾਂ ਪੁਰਖ ਨੇ ਕਹਾ ਹੈ ਜੋ ਤੀਨ ਪ੍ਰਕਾਰ ਕੇ ਮਾਨੁ-

ਖਹੁ ਕੀ ਨਿੰਦਾ ਕਰਨੀ ਪਾਪ ਨਹੀਂ। ਜੋ ਏਕ ਤਉ ਅਨਿਆਈ ਰਾਜਾ। ਅਰ ਦੂਸਰਾ ਸੰਤ
ਜਨਹੁ ਕੀ ਮ੍ਰਜਾਦਾ ਤੇ ਵਿਪ੍ਰੀਤਿ ਨਾਸਤਵਾਦੀ। ਅਰ ਤੀਸਰਾ ਪ੍ਰਸਿਧ ਦੁਰਾਚਾਰੀ
। ਜੋ ਇਨ ਕੀ ਕ੍ਰਿਆ ਕਛੁ ਗੁਹਜ ਨਹੀ ਹੋਤੀ। ਤਾਂ ਤੇ ਇਨ ਕੀ ਵਾਰਤਾ ਪ੍ਰਸਿਧ ਕਰਨੀ
ਨਿੰਦਾ ਨਹੀਂ। ਬਹੁੜ ਚਉਥਾ ਕਾਰਜ ਇਹੁ ਹੈ। ਜੋ ਜਬ ਕਿਸੀ ਕਾ ਨਾਮ ਅਰ ਕ੍ਰਿਆ ਐਸੇ
ਹੀ ਪ੍ਰਸਿਧ ਹੋਵੈ। ਜੋ ਅਮਕਾ ਸੂਰਦਾਸ ਹੈ ਅਥਵਾ ਮੰਦ ਦ੍ਰਿਸ਼ਟਿ ਹੈ। ਅਥਵਾ ਕੁਸ਼੍ਰੀ
ਹੈ। ਜੋ ਐਸਾ ਪੁਰਖ ਭੀ ਅਪਨੇ ਨਾਮ ਕੋ ਸੁਨਕਰ ਅਪ੍ਰੰਨ ਨਹੀ ਹੋਤਾ। ਪਰ ਜਬ ਉ-
ਸ ਕੋ ਭੀ ਕਿਸੀ ਅਵਰ ਨਾਮ ਕਰ ਬੁਲਾਈਐ ਤੌ ਭਲਾ ਹੈ। ਬਹੁੜ ਪਾਂਚਵਾਂ ਕਾਰਜ ਇਹੁ
ਹੈ। ਜੋ ਜੇਤੇ ਲੋਕ ਪਰਸਿਧ ਨਹੀ ਨਿਰਲਜ ਹੈਂ। ਜੈਸੇ ਖੁਸਰੇ ਅਥਵਾ ਭੰਡ ਭਗਤੀਏ ਜੋ
ਲਜਾ ਤੇ ਰਹਿਤ ਹੈਂ। ਸੋ ਇਹ ਭੀ ਆਪਨੀ ਵਾਰਤਾ ਸੁਣਕਰ ਬੁਰਾ ਨਹੀ ਮਾਨਤੇ। ਤਾਂ ਤੇ ਜਬ ਕਿ
ਸੀ ਸੰਜੋਗ ਕਰ ਇਨ ਕੀ ਵਾਰਤਾ ਚਲੈ ਤਬ ਇਸ ਕਾ ਨਾਮ ਭੀ ਨਿੰਦਾ ਨਹੀਂ। ਅਰ ਨਿੰਦਾ ਕਾ
ਅਰਥ ਇਹ ਹੈ। ਜੋ ਜਿਸ ਬਚਨ ਕੋ ਸੁਣਕਰ ਕਿਸੀ ਕਾ ਰਿਦਾ ਤਪਾਇਮਾਨ ਹੋਵੈ। ਤਾਂ ਤੇ ਪ੍ਰੀ-
ਤਵਾਨ ਕਉ ਚਾਹੀਤਾ ਹੈ ਜੋ ਜਬ ਇਸ ਤੇ ਕਛੁ ਐਸੀ ਅਵਗਿਆ ਹੋਵੈ। ਤਬ ਸ਼ੀਘ੍ਰ ਹੀ ਉਸ
ਤੇ ਖਿਮਾ ਕਰਾਵੈ। ਅਰ ਅਪਣੇ ਪਾਪ ਕਾ ਪੁਨਹ ਚਰਨ ਕਰ ਲੇਵੈ। ਇਸੀ ਪਰ ਮਹਾਂ
ਪੁਰਖ ਨੇ ਕਹਾ ਹੈ। ਜੋ ਈਹਾਂ ਹੀ ਅਪਨੇ ਪਾਪ ਕਉ ਛਿਮਾ ਕਰਾਵਹੁ। ਕਾਹੇ ਤੇ ਜੋ ਪਰਲੋ
ਕ ਵਿਖੇ ਇਸ ਜੀਵ ਕਉ ਜਬ ਅਧਿਕ ਡੰਡ ਹੋਵੇਗਾ। ਤਬ ਇਸ ਕੇ ਪਾਸ ਕਛੁ ਪੁਨਹ ਚ-
ਰਨ ਕੀ ਸਮਿਗ੍ਰੀ ਭੀ ਨ ਹੋਵੈ। ਅਰ ਕਿਸੀ ਵਚਨ ਵਿਖੇ ਇਉਂ ਭੀ ਕਹਾ ਹੈ ਜੋ ਜਿਸ ਪੁਰ
ਖ ਕੀ ਇਸ ਨੇ ਨਿੰਦਿਆ ਕੀਨੀ ਹੋਵੈ। ਤਬ ਉਸ ਕੇ ਨਮਿਤ ਭਗਵੰਤ ਕੇ ਆਗੇ ਅਰਦ
ਸ ਕਰ ਕੇ ਉਸ ਕਉ ਛਿਮਾ ਕਰਾਵੈ। ਪਰ ਕੇਤੇ ਪੁਰਖਹੁ ਨੇ ਇਹੀ ਦ੍ਰਿੜ ਕੀਆ ਹੈ ਜੋ ਜਿਸ
ਕੀ ਇਸ ਨੇ ਕਛੁ ਅਵਗਿਆ ਕੀਨੀ ਹੋਵੈ। ਤਬ ਉਸ ਤੇ ਖਿਮਾ ਕਰਾਵਣੇ ਕੀ ਅਪੇਛਾ ਨ-
ਹੀ। ਅਰ ਭਗਵੰਤ ਹੀ ਕੇ ਆਗੇ ਅਰਦਾਸ ਕਰਨੀ ਵਿਸ਼ੇਖ ਹੈ। ਸੋ ਇਹ ਵਾਰਤਾ ਅਜੋਗ
ਹੈ। ਕਾਹੇ ਤੇ ਜੋ ਭਗਵੰਤ ਕੇ ਆਗੇ ਅਰਦਾਸ ਕਰਨੀ ਤਬ ਹੀ ਕਹੀ ਹੈ। ਜਬ ਵਹੁ ਮਨੁਖ
ਜੀਵਤਾ ਹੋਵੈ। ਅਥਵਾ ਦੂਰ ਹੋਵੈ। ਪਰ ਜਬ ਉਸ ਕਾ ਮਿਲਾਪ ਹੋਇ ਸਕੈ। ਤਬ ਨਿੰਮ੍ਰ
ਤਾ ਅਰ ਦੀਨਤਾ ਸਹਤ ਉਸ ਹੀ ਤੇ ਛਿਮਾ ਕਰਾਵੈ। ਤਉ ਭਲਾ ਹੈ। ਅਰ ਜਬ ਵਹੁ ਛਿਮ
ਨ ਕਰੈ ਤਬ ਉਸ ਹੀ ਕਉ ਪਾਪ ਹੋਤਾ ਹੈ। ੧੨। ਬਹੁੜ ਤੇਹਰਵਾਂ ਵਿਘਨ ਇਹ ਹੈ। ਜੋ
ਕਿਸੀ ਕੇ ਵਚਨ ਕਾ ਛਿਦ੍ਰ ਢੂੰਢਣਾ। ਅਰ ਚੁਗਲੀ ਕਰਨੀ। ਸੋ ਇਹ ਭੀ ਬਡਾ ਪਾਪ ਹੈ
। ਇਸੀ ਪਰ ਮਹਾਂ ਪੁਰਖੋਂ ਨੇ ਕਹਾ ਹੈ। ਜੋ ਚੁਗਲੀ ਕਰਨੇ ਹਾਰਾ ਪੁਰਖ ਕਦਾਚਿਤ
ਸੁਖੀ ਨਹੀਂ ਹੋਤਾ। ਅਰ ਇਉਂ ਭੀ ਕਹਾ ਹੈ ਜੋ ਚੁਗਲੀ ਕਰਨੇ ਹਾਰਾ ਪੁਰਖ ਸਰਬ ਮਨੁ-

ਖਹੁ ਤੇ ਅਤਿ ਨੀਚ ਹੈ॥ ਇਸੀ ਪਰ ਏਕ ਵਾਰਤਾ ਹੈ॥ ਜੋ ਏਕ ਸਮੇ ਏਕ ਦੇਸ ਮੈਂ ਬਹੁਤ ਦੁਰ
ਭਿਖ ਹੂਆ ਥਾ॥ ਤਬ ਮਿਹਤਰ ਮੂਸਾ ਅਰ ਉਸ ਦੇਸ ਕੇ ਲੋਕ ਮਿਲ ਕਰ ਅਰਦਾਸ ਕਰ
ਨੇ ਲਾਗੇ॥ ਬਹੁੜ ਮੇਹਤਰ ਮੂਸੇ ਕੋ ਅਕਾਸ਼ ਬਾਣੀ ਭਈ॥ ਜੋ ਤੁਮਾਰੇ ਦੇਸ ਮੇਂ ਇਕ ਚੁਗ-
ਲ ਹੈ॥ ਸੋ ਤਿਸ ਕੇ ਪਾਪ ਕਰ ਮੇਘ ਨਹੀਂ ਬਰਸਤਾ॥ ਤਬ ਮਿਹਤਰ ਮੂਸੇ ਨੇ ਪੂਛਿਆ॥ ਜੋ ਹੇ ਮ-
ਹਾਰਾਜ ਵਹੁ ਚੁਗਲ ਕੌਣ ਹੈ॥ ਬਹੁੜ ਅਕਾਸ਼ ਬਾਣੀ ਹੂਈ॥ ਜੋ ਹੇ ਮੂਸਾ ਮੈ ਤਉ ਚੁਗਲ ਕੋ
ਅਪਨਾ ਸ਼ਤ੍ਰੂ ਜਾਨਤਾ ਹੂੰ॥ ਤਾਂ ਤੇ ਮੈਂ ਹੀ ਚੁਗਲੀ ਕਿਉਂ ਕਰ ਕਰੂੰ ਜੋ ਅਮਕਾ ਚੁਗਲ ਹੈ॥ ਪ-
ਰ ਇਸ ਕਾ ਉਪਾਉ ਇਹੁ ਹੈ ਜੋ ਤੁਮ ਸਰਬ ਲੋਕਹੁ ਕਉ ਚੁਗਲੀ ਤੇ ਵਿਵਰਜਤ ਕਰੋ ਤ-
ਬ ਸ਼ੀਘ੍ਰ ਹੀ ਬਰਖਾ ਹੋਵੇਗੀ॥ ਬਹੁੜ ਉਨੋ ਨੇ ਐਸੇ ਹੀ ਕੀਆ॥ ਤਬ ਬਡਾ ਮੇਘ ਬਰਸਿਆ
ਅਰ ਦੁਰਭਿਖ ਦੂਰ ਹੋਤ ਭਇਆ॥ ਅਰ ਅਵਰ ਭੀ ਏਕ ਵਾਰਤਾ ਹੈ॥ ਜੋ ਇਕ ਪ੍ਰੀਤਵਾਨ
ਦੋ ਸਹੰਸ੍ਰ ਕੋਸ ਪਰ ਚਲ ਕਰ ਏਕ ਬੁਧਵਾਨ ਕੇ ਨਿਕਟ ਗਇਆ ਥਾ॥ ਅਰ ਉਹਾਂ ਜਾਇ
ਕਰ ਇਹ ਵਾਰਤਾ ਪੂਛਤ ਭਇਆ॥ ਜੋ ਅਕਾਸ਼ ਤੇ ਵਿਸਾਲ ਕਿਆ ਹੈ ਅਰ ਧਰਤੀ ਤੇ ਭ
ਾਰਾ ਕਿਆ ਹੈ॥ ਅਰ ਪਾਥਰ ਤੇ ਕਠੋਰ ਕਿਆ ਹੈ॥ ਅਰ ਅਗਨਿ ਤੇ ਤੀਖਣ ਕਿਆ ਹੈ॥
ਅਰ ਬਰਫ ਤੇ ਸੀਤਲ ਕਿਆ ਹੈ॥ ਅਰ ਸਮੁੰਦ੍ਰ ਤੇ ਉਦਾਰ ਕਉਨ ਹੈ॥ ਅਰ ਜਿਸ ਬਾਲ
ਕ ਕਾ ਮਾਤਾ ਪਿਤਾ ਮੂਆ ਹੋਵੈ॥ ਸੋ ਤਿਸ ਤੇ ਨਿਰਮਾਨ ਅਰ ਦੁਖੀ ਕੌਣ ਹੈ॥ ਤਬ ਵਹੁ ਬੁ-
ਧਵਾਨ ਕਹਤ ਭਇਆ॥ ਜੋ ਸਾਚਾ ਬਚਨ ਆਕਾਸ਼ ਤੇ ਭੀ ਵਿਸਾਲ ਹੈ॥ ਅਰ ਨਿਰਦੋਖ
ਮਾਨੁਖ ਕੋ ਦੋਖ ਲਗਾਵਨਾ ਸੋ ਇਹੁ ਪਾਪ ਧਰਤੀ ਤੇ ਭੀ ਭਾਰਾ ਹੈ॥ ਅਰ ਮਨਮੁਖਹੁ ਕ
ਰਿਦਾ ਪਾਥਰ ਤੇ ਭੀ ਕਠੋਰ ਹੈ॥ ਅਰ ਈਰਖਾ ਅਗਨਿ ਤੇ ਭੀ ਤੀਖਣ ਹੈ॥ ਬਹੁੜ
ਭਾਵ ਅਰ ਸਹਣਸ਼ੀਲਤਾ ਬਰਫ ਤੇ ਭੀ ਸੀਤਲ ਹੈ॥ ਅਰ ਸੰਤੋਖਵਾਨ ਸਮੁਦ੍ਰ ਤੇ ਭੀ
ਅਤਿ ਉਦਾਰ ਹੈ॥ ਅਰ ਚੁਗਲੀ ਕਰਨੇਹਾਰਾ ਮਾਨੁਖ ਮਾਤਾ ਪਿਤਾ ਬਿਨਾ ਬਾਲਕ ਤੇ ਭੀ
ਅਤਿ ਨਿਰਮਾਨ ਹੋਤਾ ਹੈ॥ ਪਰ ਚੁਗਲੀ ਕਾ ਅਰਥ ਇਹ ਹੈ॥ ਜੋ ਬਚਨ ਅਥਵਾ ਕ੍ਰਿਆ
ਅਥਵਾ ਸੈਨ ਕਰ ਅਥਵਾ ਕਿਸੀ ਕੇ ਛਿਦ੍ਰ ਕਉ ਕਿਸੀ ਅਵਰ ਕੇ ਆਗੇ ਪ੍ਰਗਟ ਕਰਨਾ॥
ਅਰ ਉਸ ਕਾ ਰਿਦਾ ਦੁਖਾਵਨਾ॥ ਸੋ ਇਹ ਮਹਾਂ ਪਾਪ ਹੈ॥ ਤਾਂ ਤੇ ਜਗਿਆਸੀ ਕਉ ਚਾਹੀ
ਐ ਜੋ ਕਿਸੀ ਕਾ ਪਰਦਾ ਉਘਾਰੈ ਨਹੀਂ॥ ਅਥਵਾ ਜਬ ਕੋਈ ਐਸਾ ਹੀ ਅਵਸਮੇਵ ਕਾਰਜ
ਹੋਵੈ॥ ਤਬ ਪ੍ਰਗਟ ਕਰਨਾ ਭੀ ਪਰਵਾਨ ਹੋਤਾ ਹੈ॥ ਤਾਂ ਤੇ ਜਬ ਕੋਈ ਆਇ ਕਰ ਤੁਝ ਕਉ
ਐਸੇ ਕਹੈ ਜੋ ਅਮਕਾ ਪੁਰਖ ਤੇਰਾ ਬੁਰਾ ਚਿਤਵਤਾ ਹੈ॥ ਅਥਵਾ ਦੁਰਬਚਨ ਕਹਤਾ ਹੈ॥
ਤਬ ਤੁਝ ਕਉ ਇਸ ਪ੍ਰਕਾਰ ਸਮਝਿਆ ਚਾਹੀਤਾ ਹੈ॥ ਜੋ ਪ੍ਰਥਮੇ ਤੋ ਚੁਗਲ ਅਰ ਦੁਰਾ-
ਚਾਰੀ ਝੂਠੇ ਹੋਤੇ ਹੈਂ॥ ਤਾਂ ਤੇ ਉਸ ਪਰ ਪ੍ਰਤੀਤ ਕਰਨੀ ਅਜੋਗ ਹੈ॥ ਅਰ ਦੂਸਰਾ ਪ੍ਰਕਾਰ ਇ-

ਇਹੁ ਹੈ। ਜੋ ਜਬ ਅਧਿਕਾਰ ਦੇਖੀਐ ਤਬ ਉਸ ਕਉ ਚੁਗਲੀ ਤੇ ਵਿਵਰਜਤ ਕਰੀਐ।
ਅਰ ਤੀਸਰਾ ਇਹ ਹੈ ਜੋ ਚੁਗਲੀ ਕਰਨੇ ਹਾਰੇ ਪੁਰਖ ਸਾਥ ਮਿਤ੍ਰਾਈ ਨਾ ਕਰੀਐ ਅਰ
ਚੌਥਾ ਪ੍ਰਕਾਰ ਇਹੁ ਹੈ। ਜੋ ਜਬ ਕਿਸੀ ਕੇ ਅਵਗੁਣ ਕੀ ਵਾਰਤਾ ਸੁਣੀਐ ਤਬ ਦੇਖੇ ਬਿ
ਨਾ ਅਨੁਮਾਨ ਉਸ ਪਰ ਨਾ ਰਾਖੀਐ। ਕਾਹੇ ਤੇ ਜੋ ਬੁਰਾ ਉਨਮਾਨ ਕਰੀਐ ਤੋ ਅਤਿ ਨਿੰਦ ਹੈ।
ਬਹੁੜ ਪਾਚਵਾਂ ਪ੍ਰਕਾਰ ਇਹ ਹੈ। ਜੋ ਕਿਸੀ ਕਾ ਛਿਦ੍ਰ ਸੁਣਕਰ ਉਸ ਕੀ ਢੂੰਡ ਭੀ ਨਾ ਕਰੀਐ
ਜੋ ਇਹ ਵਾਰਤਾ ਸਾਚੁ ਹੈ। ਅਥਵਾ ਝੂਠ ਹੈ। ਅਰ ਛਠਵਾਂ ਪ੍ਰਕਾਰ ਇਹ ਹੈ। ਜੋ ਚੁਗਲੀ ਕ-
ਰਨੇ ਹਾਰੇ ਪੁਰਖ ਕੀ ਵਾਰਤਾ ਭੀ ਅਵਰ ਕਿਸੀ ਕੋ ਨ ਕਹੈ। ਜੋ ਇਹ ਚੁਗਲੀ ਕਰਨੇ ਹਾਰ
ਹੈ। ਤਾਂ ਤੇ ਉਸ ਕੇ ਛਿਦ੍ਰ ਕੋ ਭੀ ਗੰਭੀਰਤਾ ਕਰਕੇ ਛਪਾਇ ਲੇਵੈ। ਤਾਤਪਰਜ ਇਹੁ ਜੋ ਖਸ਼ਟ
ਜੁਗਤਾ ਇਹੁ ਸਭ ਕਿਸੀ ਕੋ ਅਵਸ਼ਮੇਵ ਚਾਹੀਤੀਆਂ ਹੈਂ। ਇਸੀ ਪਰ ਇਕ ਵਾਰਤਾ ਹੈ
। ਜੋ ਏਕ ਬੁਧਵਾਨ ਕੋ ਕਿਸੀ ਨੇ ਆਇ ਕਰ ਕਹਾ ਥਾ। ਜੋ ਅਮਕਾ ਪੁਰਖ ਤੁਮਾਰੀ ਨਿੰਦਾ ਕ-
ਰਤਾ ਹੈ। ਤਬ ਵਹੁ ਬੁਧਵਾਨ ਕਹਿਤ ਭਇਆ। ਜੋ ਜਦ ਪਤੂੰ ਹਮਾਰੇ ਦਰਸ਼ਨ ਕੋ ਆਇਆ
ਹੈ। ਤਉ ਭੀ ਤੀਨ ਅਵਗੁਣ ਤੈਨੇ ਅਬਹੀ ਕੀਏ ਹੈਂ। ਸੋ ਏਕ ਤੋ ਮੁਝ ਕੋ ਉਸ ਕੇ ਊਪਰ ਤੈਨੇ
ਕ੍ਰੋਧਵਾਨ ਕੀਆ ਹੈ। ਅਰ ਦੂਸਰਾ ਮੇਰੇ ਚਿਤ ਕੋ ਵਿਖੇਪਤਾ ਦੀਨੀ ਹੈ। ਬਹੁੜ ਤੀਸਰਾ
ਇਹ ਜੋ ਤੂੰ ਆਪ ਭੀ ਚੁਗਲੀ ਕਰਨਹਾਰਾ ਹੂਆ ਹੈ। ਇਸੀ ਪਰ ਹਸਨ ਬਸਰੀ ਨੇ ਭੀ ਕ
ਹਾ ਹੈ। ਜੋ ਜਬ ਕੋਈ ਮਾਨੁਖ ਆਇ ਕਰ ਤੁਝ ਕੋ ਕਿਸੀ ਕੀ ਚੁਗਲੀ ਸੁਨਾਵੈ। ਤਬ ਨਿਸੰ
ਦੇਹ ਐਸੇ ਜਾਣ ਜੋ ਤੇਰੀ ਵਾਰਤਾ ਭੀ ਅਵਰਹੁ ਕੇ ਸਮਝਾਵੇਗਾ। ਅਰ ਸੁਣਾਵੇਗਾ। ਤਾਂ ਤੇ
ਉਸ ਕੋ ਅਪਨਾ ਸ਼ਤ੍ਰੂ ਅਰ ਨਿੰਦਕ ਜਾਨਕਰ ਉਸ ਕੀ ਸੰਗਤਿ ਕਾ ਤਿਆਗ ਕਰਾ। ਪ੍ਰੋਜਨ
ਇਹ ਜੋ ਚੁਗਲੀ ਕਰਨੇ ਹਾਰੇ ਪੁਰਖ ਤੇ ਕੇਤੇ ਜੀਵਹੁ ਕਾ ਘਾਤ ਹੋਤਾ ਹੈ। ਇਸੀ ਪਰ ਏਕ
ਵਾਰਤਾ ਹੈ। ਜੋ ਏਕ ਪੁਰਖ ਨੇ ਏਕ ਦਾਸ ਮੋਲ ਲੀਆ ਥਾ। ਤਬ ਦਾਸ ਬੇਚਨੇ ਹਾਰੇ ਨੇ ਕਹਾ ਜੋ
ਇਸ ਵਿਖੇ ਅਵਰ ਅਵਗੁਣ ਕੋਈ ਨਹੀਂ। ਪਰ ਕਛੁ ਚੁਗਲੀ ਅਰ ਵਾਕ ਛਲ ਕਰਤਾ ਹੈ।
ਤਬ ਦਾਸ ਲੇਨੇ ਹਾਰੇ ਨੇ ਕਹਾ ਜੋ ਏਤੇ ਅਵਗੁਣ ਕਾ ਸੰਸਾ ਕਿਆ ਹੈ। ਬਹੁੜ ਜਬ ਵਹੁ ਦਾਸ
ਉਸ ਕੇ ਗ੍ਰਹ ਵਿਖੇ ਰਹਨੇ ਲਾਗਾ। ਤਬ ਉਸ ਕੀ ਇਸਤ੍ਰੀ ਕਉ ਕਹਤ ਭਇਆ। ਜੋ ਤੇਰਾ ਭਰ-
ਤਾ ਅਵਰ ਵਿਵਾਹ ਕੀਆ ਚਾਹਤਾ ਹੈ। ਅਰ ਤੇਰੇ ਸਾਥ ਵਿਪ੍ਰੀਤ ਚਿਤ ਹੂਆ ਹੈ। ਤਾਂ ਤੇ ਇ
ਸ ਕਾ ਉਪਾਉ ਇਹੁ ਹੈ। ਜੋ ਜਬ ਤੇਰਾ ਭਰਤਾ ਸੈਨ ਕਰੈ। ਤਬ ਏਕ ਵਾਲ ਉਸ ਕੇ ਕੰਠ ਕਾ
ਮੁਝ ਕੋ ਕਾਟ ਦੇਹ। ਤਬ ਮੈ ਤੁਝ ਕੋ ਮੰਤ੍ਰ ਕਰ ਦੇਵੂੰਗਾ। ਅਰ ਸਰਬਥਾ ਤੇਰੇ ਹੀ ਸਾਥ
ਉਸ ਕੀ ਪ੍ਰੀਤਿ ਹੋਵੇਗੀ। ਬਹੁਤ ਅਧਿਕ। ਬਹੁੜ ਵਹੁ ਦਾਸ ਅਪਨੇ ਸੁਆਮੀ ਕਉ ਐਸੇ
ਕਹਿਤ ਭਇਆ ਜੋ ਤੇਰੀ ਇਸਤ੍ਰੀ ਕੀ ਪ੍ਰੀਤ ਕਿਸੀ ਅਵਰ ਪੁਰਖ ਸਾਥ ਦ੍ਰਿੜ ਹੂਈ ਹੈ। ਤਾਂ-

ਤੇਤੁਝਕੋਮਾਰਿਆਚਾਹਤੀਹੈ।ਪਰਜਬਤੂੰਰਾਤ੍ਰਵਿਖੇਸੈਨਕਰਹਿਗਾਤਬਸੁਰੇਤਰ
ਹਣਾ।ਬਹੁੜਰਾਤ੍ਰਹੂਈਤਬਵਹੁਗ੍ਰਿਹਵਿਖੇਆਇਕਰਸੈਨਕਰਰਹਾ।ਅਰਅੰਤਰ
ਤੇਜਾਗਤਾਰਹਾ।ਤਬਵਹੁਇਸਤ੍ਰੀਉਸਤਰਾਲੈਕਰਭਰਤੇਕੇਕੰਠਕਾਟਨੇਲ
ਗੀ।ਅਰਵਹੁਭਰਤਾਐਸੇਜਾਨਤਭਇਆਜੋਇਹਮੁਝਕਉਮਾਰਤੀਹੈ।ਤਾਂਤੇਕ੍ਰੋ
ਧਵਾਨਹੋਕਰਉਸਇਸਤ੍ਰੀਕੋਮਾਰਤਭਇਆ।ਬਹੁੜਜਬਇਸਤ੍ਰੀਕੇਸੰਨਬੰਧੀਅ-
ਹੁਨੇਸੁਣਿਆ।ਤਬਵਹੁਆਇਕਰਉਸਪੁਰਖਕਉਮਾਰਤਭਏ।ਬਹੁੜਇਸਤ੍ਰੀ
ਕੇਅਰਪੁਰਖਕੇਸੰਨਬੰਧੀਅਹੁਵਿਖੇਬਡਾਜੁਧਭਇਆਅਰਅਵਰਭੀਕੇਤੇਮਾਨੁ
ਖਹੁਕਾਘਾਤਹੂਆ॥੧੩॥ਬਹੁੜਚੌਦਵਾਂਵਿਘਨਇਹਹੈ।ਜੋਦੋਇਸ਼ਤ੍ਰੂਓਂਵਿਖੇਵਾਕ
ਛਲਕਰਨਾ।ਅਰਅਪਨੀਅਪਨੀਠਉਰਦੋਨਹੁਕੋਮਿਤ੍ਰਹੋਇਦਿਖਾਵਨਾ।ਸੋਇ
ਹਭੂਗਲੀਤੇਭੀਬਡਾਪਾਪਹੈ।ਐਸੀਪਰਮਹਾਂਪੁਰਖਨੇਭੀਕਹਾਹੈ।ਜੋਇ
ਸਲੋਕਵਿਖੇਜਿਸਕਾਸੁਭਾਉਵਾਕਛਲਕਾਹੋਤਾਹੈ।ਤਬਪਰਲੋਕਵਿਖੇਉਸਕੀਆ-
ਦੁਇਜਿਹਵਾਹੋਵੇਂਗੀਆ।ਤਾਂਤੇਮਹਾਂਦੁਖਕਉਭੁੰਚੇਗਾ।ਐਸੀਕਾਰਨਤੇਬੁਧਿਵਾ-
ਨਕਉਇਸਪ੍ਰਕਾਰਚਾਹੀਤਾਹੈ।ਜੋਜਬਦੋਇਸ਼ਤ੍ਰੂਓਂਕਾਵਿਚਾਰਕਰੈ।ਤਬਦੋਨੋ
ਕੀਵਾਰਤਾਸੁਨਕਰਮੋਨਕਰਰਾਹਿ।ਅਥਵਾਜਥਾਰਥਵਾਕਕਹਦੇਵੈ।ਤੌਭਲਾ
ਹੈ।ਪਰਏਕਕੀਵਾਰਤਾਦੂਸਰੇਕੋਕਹਿਨੀਅਜੋਗਹੈ।ਅਰੁਕਪਟਕਰਕੇਏਕਦੂ
ਸਰੇਕਉਮਿਤ੍ਰਹੋਇਦਿਖਾਵਣਾਭੀਬੁਰਾਹੈ॥੧੪॥ਬਹੁੜਪੰਦ੍ਰਵਾਂਵਿਘਨਉਸਤੁਤਿਹੋ
ਕਾਹੋਤੇਜੋਏਕਉਸਤਤਹੀਕਰਨੇਕਰਕੇਖਸ੍ਟਪਾਪਅਵਰਉਪਜਤੇਹੈਂ।ਸੋਦੋਇ
ਪਾਪਸ੍ਰੋਤੇਕਉਲਾਗਤੇਹੈਂ।ਅਰਚਾਰਪਾਪਵਕਤੇਕੋਲਾਗਤੇਹੈਂ।ਅਰਪ੍ਰਥਮਪਾ-
ਪਵਕਤੇਕੋਇਹਹੋਤਾਹੈ।ਜੋਜਬਅਧਿਕਾਰਤੇਅਧਿਕਕਿਸੀਕੀਉਸਤਤਕਰਤਾ
ਹੈ।ਤਬਨਿਰਸੰਦੇਹਝੂਠਹੋਤਾਹੈ।ਅਰਦੂਸਰਾਪਾਪਇਹੁਹੈਜਬਕਿਸੇਕੀਪ੍ਰੀਤਬਿ
ਨਾਕਿਸੀਕੀਉਸਤਤਕਰਤਾਹੈ।ਤਬਕਪਟਹੋਤਾਹੈ।ਬਹੁੜਤੀਸਰਾਪਾਪਇਹੁਹੈ
ਜੋਜਿਸਕੇਗੁਣਕਾਵੇਤਾਨਹੋਵੈ।ਤਬਉਸਕੀਉਸਤਤਕਰਨੀਭੀਅਜੋਗਹੈ।
ਜੈਸੇਕੋਈਕਹੈ।ਜੋਅਮਕਾਪੁਰਖਵੈਰਾਗੀਹੈ।ਅਥਵਾਸੁਭਕਰਮੀਹੈ।ਪਰਜਬ
ਉਸਕੇਗੁਣਹੁਕੇਪਛਾਣਤਾਹੀਨਹੋਵੈ।ਤਬਐਸੇਕਹਣਾਭੀਮਿਥਿਆਵਾਦਹੋਤਾ
ਹੈ।ਬਹੁੜਚਉਥਾਪਾਪਇਹੁਹੈਜੋਜਬਕਿਸੀਤਾਮਸੀਮਾਨੁਖਕੀਉਸਤਤਕਰੈ।
ਅਰਵਹੁਤਾਮਸੀਪੁਰਖਅਪਨੀਉਸਤਤਸੁਨਕਰਪ੍ਰਸੰਨਹੋਵੈ।ਅਰਪ੍ਰਸੰਨਹੋਕਰ
ਤਮੋਗੁਣੀਕਰਮਕਰਕੇਦ੍ਰਿੜਹੋਜਾਵੈ।ਤਬਇਹਭੀਪਰਵਾਨਨਹੀਂ।ਐਸੀਪਰਮਹਾਂ

ਪੁਰਖ ਨੇ ਕਹਾ ਹੈ। ਜੋ ਜਬ ਕੋਈ ਤਾਮਸੀ ਪੁਰਖ ਕੀ ਉਸਤਤ ਕਰਤਾ ਹੈ। ਤਬ ਉਸਕੇ ਊ-
ਪਰ ਭਗਵੰਤ ਕ੍ਰੋਧਵਾਨ ਹੋਤਾ ਹੈ। ਪਰ ਇਹ ਜੋ ਚਾਰ ਪਾਪ ਵਰਨਨ ਕੀਏ ਹੈਂ ਸੋ ਇਹ ਤੇ
ਉਸਤਤ ਕਰਨੇ ਹਾਰੇ ਕੋ ਲਾਗਤੇ ਹੈਂ। ਅਰ ਅਪਨੀ ਉਸਤਤ ਕਰਨਹਾਰੇ ਕੋ ਅਰ ਸੁਨਨੇ ਹਾ-
ਰੇ ਕਉ ਭੀ ਦੋਇ ਪਾਪ ਪ੍ਰਸਿਧ ਹੈਂ। ਹੋਤੇ ਹੈਂ ਜੋ ਪ੍ਰਥਮ ਇਹ ਹੈ। ਜੋ ਜਬ ਇਹ ਪੁਰਖ ਅ-
ਪਨੀ ਉਸਤਤ ਸ੍ਰਵਣ ਕਰਤਾ ਹੈ ਤਬ ਸੁਭਾਵਕ ਹੀ ਅਭਿਮਾਨੀ ਹੋ ਜਾਤਾ ਹੈ ਅਰ ਦੂਸਰਾ
ਪਾਪ ਇਹੁ ਹੈ। ਜੋ ਜਬ ਅਪਨੇ ਗੁਣਹੁ ਅਰ ਬਿਦਿਆ ਕੀ ਬਡਾਈ ਸੁਨਤਾ ਹੈ। ਤਬ ਆ-
ਗੇ ਸੁਭ ਕਰਤਬ ਤੇ ਥਕਤ ਹੋ ਜਾਤਾ ਹੈ ਅਰ ਐਸੇ ਜਾਣਤਾ ਹੈ ਜੋ ਮੈਂ ਪਰਮਪਦ ਕੋ ਪ੍ਰਾਪਤ
ਹੂਆ ਹੂੰ। ਇਸੀ ਪਰ ਮਹਾਂਪੁਰਖ ਨੇ ਕਹਾ ਹੈ। ਜੋ ਤੀਖਣ ਸ਼ਸਤ੍ਰ ਕਰ ਪ੍ਰਹਾਰ ਕਰਨਾ ਭਲਾ
ਹੈ। ਅਰ ਸਨਮੁਖ ਹੋਕਰ ਕਿਸੀ ਕੀ ਉਸਤਤ ਕਰਨੀ ਬੁਰੀ ਹੈ। ਕਾਹੇ ਤੇ ਜੋ ਜਬ ਇਹ ਪੁਰਖ
ਅਪਨੀ ਮਹਮਾ ਸੁਣਤਾ ਹੈ। ਤਬ ਇਸਕਾ ਮਨ ਹੀ ਅਪਨੇ ਅਸਥਾਨ ਤੇ ਇਸਕੋ ਗਿਰਾਇ ਦੇਤ
ਾ। ਪਰ ਜੋ ਬੁਧਵਾਨ ਹੈ ਸੋ ਆਪ ਕੇ ਪਛਾਨਨੇ ਹਾਰਾ ਹੋਤਾ ਹੈ। ਤਾਂ ਤੇ ਜਬ ਵਹੁ ਅਪਨੀ ਉਸਤ
ਤਿ ਸੁਨਤਾ ਹੈ। ਤਬ ਅਧਿਕ ਹੀ ਅਧੀਨ ਚਿਤ ਹੋ ਸਕਤਾ ਹੈ। ਤਾਤਪਰਜ ਇਹ ਜੋ ਜਬ ਸੁਣ
ਨੇ ਅਰ ਕਹਨੇ ਹਾਰਾ ਇਨਹੁ ਖਸ਼ਹੁ ਪਾਪਹੁ ਤੇ ਰਹਤ ਹੋਵੈਂ। ਤਬ ਉਸਤੁਤਿ ਕਰਨੀ ਭੀ ਪਰ
ਵਾਨ ਹੋਤੀ ਹੈ। ਪਰ ਅਪਨੇ ਮੁਖ ਤੇ ਅਪਨੀ ਉਸਤਤ ਕਰਨਾ ਮਹਾਂ ਨੀਚ ਹੈ। ਅਰ ਧਰਮ ਸ਼
ਸਤ੍ਰ ਵਿਖੇ ਭੀ ਨਿੰਦਾ ਕਹੀ ਹੈ। ਤਾਂ ਤੇ ਜਗਿਆਸੀ ਕਉ ਚਾਹੀਤਾ ਹੈ ਜੋ ਜਬ ਕੋਈ ਇਸਕੀ
ਉਸਤਤ ਕਰੈ। ਤਬ ਅਪਨੀ ਮਹਿਮਾ ਸੁਣਕਰ ਅਭਿਮਾਨੀ ਨ ਹੋਵੈ। ਅਰ ਅੰਤਕਾਲ ਕੇ
ਭੈ ਕਉ ਸਿਮਰਨ ਕਰੈ ਅਰ ਐਸੇ ਜਾਣੈ ਜੋ ਜਬ ਲਗ ਮੈਂ ਪਰਲੋਕ ਕੇ ਦੁਖ ਤੇ ਮੁਕਤ ਨ
ਹੋਵਹੁ। ਤਬ ਲਗ ਸੂਕਰ ਅਰ ਸ੍ਵਾਨ ਭੀ ਮੁਝ ਤੇ ਭਲੇ ਹੈਂ। ਤਾਂ ਤੇ ਚਾਹੀਐ ਜੋ ਅਪਨੀ ਉਸ-
ਤਤ ਸੁਨ ਕਰ ਲਜਾਮਾਨ ਹੋਵੈ। ਅਰ ਅਪਨੀ ਨੀਚਤਾ ਕਉ ਵਰਨਨ ਕਰੈ। ਇਸੀ ਪਰ
ਏਕ ਵਾਰਤਾ ਹੈ ਜੋ ਕੋਈ ਪੁਰਖ ਏਕ ਸੰਤ ਜਨ ਕੀ ਉਸਤਤ ਕਰਨੇ ਲਾਗਾ। ਤਬ ਵਹੁ
ਸੰਤ ਜਨ ਅਧੀਨ ਚਿਤ ਹੋਕਰ ਭਗਵੰਤ ਕੇ ਆਗੇ ਅਰਦਾਸ ਕਰਤਾ ਭਇਆ ਜੋ ਹੇ
ਮਹਾਰਾਜ ਏਕ ਪੁਰਖ ਤਉ ਮੁਝ ਕਉ ਨਹੀ ਜਾਨਤਾ। ਅਰ ਤੂੰ ਭਲੀ ਪ੍ਰਕਾਰ ਸਭ ਕਿ
ਛੁ ਜਾਨਤਾ ਹੈ। ਤਾਂ ਤੇ ਤੂੰ ਹੀ ਮੁਝ ਕਉ ਖਿਮਾ ਕਰ। ਬਹੁੜ੍ਹ ਇਕ ਅਵਰ ਸੰਤ ਜਨ ਕੀ
ਕਿਸੀ ਨੇ ਉਸਤਤ ਕਰੀ ਥੀ ਤਬ ਵਹੁ ਸੰਤ ਕਹਨੇ ਲਾਗਾ। ਜੋ ਹੇ ਮਹਾਰਾਜ ਇਹੁ ਜੋ ਮੇਰੀ
ਬਡਾਈ ਕਰਤੇ ਹੈਂ। ਜੋ ਇਸਕਾ ਫਲ ਮੁਝ ਕਉ ਦੇਹ। ਅਰ ਇਹ ਜੋ ਮੇਰੇ ਅਵਗੁਣਹੁ ਕੋ
ਨਹੀਂ ਜਾਨਤੇ। ਸੋ ਅਵਗੁਣ ਭੀ ਤੂ ਹੀ ਦੂਰ ਕਰੁ ਅਰ ਜੈਸਾ ਮੁਝ ਕੋ ਇਹ ਜਾਣਤੇ ਹੈਂ ਸੋ ਅਪ-
ਨੀ ਦਇਆ ਕਰਕੇ ਇਸ ਤੇ ਭੀ ਵਿਸ਼ੇਖ ਕਰੁ। ਬਹੁੜ੍ਹ ਇਕ ਅਵਰ ਪੁਰਖ ਐਸਾ ਥਾ ਜੋ ਉਸ

ਕੋ ਰਿਦੇ ਵਿਖੇ ਪ੍ਰੀਤ ਅਰ ਪਰਤੀਤ ਕਛੁ ਨ ਥੀ। ਅਰ ਸਨਮੁਖ ਆਇਕਰ ਕਪਟ ਸ-
ਹਿਤ ਸੰਤਜਨ ਕੀ ਉਸਤਤ ਕਰਨੇ ਲਾਗਾ। ਤਬ ਵਹੁ ਸੰਤ ਕਹਤ ਭ੍ਯਾ ਜੋ ਜੈਸੇ ਤੂੰ
ਮੁਖ ਤੇ ਕਹਤਾ ਹੈਂ ਜੋ ਤਿਸ ਤੇ ਹਮ ਅਤਿ ਨੀਚ ਹੈਂ। ਅਰ ਜੈਸੇ ਤੂੰ ਰਿਦੇ ਵਿਖੇ ਜਾਨਤਾ ਹੈ ਸੋ
ਤਿਸ ਤੇ ਹਮ ਨਿਰਸੰਦੇਹ ਅਧਿਕ ਹੈਂ ॥੧੫॥ ਇਤਿ ਰਸਨਾ ਵਿਘਨ ਵਰਨਨੰ ਨਾਮ ਸਰ-
ਗ ਹਾ ॥੩॥ ॥ਅਥ ਚੌਥੇ ਸਰਗ ਵਿਖੇ ਕ੍ਰੋਧ ਅਰ ਈਰਖਾ ਅਰ ਗਾਂਠ ਕੀ ਨਿਖੇਧ ਵਰ
ਨਨ ਹੋਵੇਗੀ। ਤਾਂ ਤੇ ਜਾਨ ਤੂੰ ਜੋ ਇਹ ਕ੍ਰੋਧ ਭੀ ਮਹਾਂ ਮਲੀਨ ਸੁਭਾਵ ਹੈ। ਅਰ ਕ੍ਰੋਧ ਕਾ ਬੀ-
ਜ ਅਗਨਿ ਹੈ। ਪਰ ਇਹ ਕ੍ਰੋਧ ਰੂਪੀ ਐਸੀ ਅਗਨਿ ਹੈ ਜੋ ਕੇਵਲ ਰਿਦੇ ਹੀ ਕੋ ਜਲਾ-
ਵਨਹਾਰੀ ਨਹੀਂ ਹੈ ਕ੍ਰੋਧ ਕਰਕੇ ਐਸੀ ਵਿਖੇਪਤਾ ਉਪਜਤੀ ਹੈ ਜੋ ਚਿਤ ਕਬਹੂੰ ਸ਼ਾਂਤ ਕੋ
ਨਹੀਂ ਪਾਵਤਾ ਅਰ ਸਰਬ ਸ਼ੁਭ ਕਰਤਤਹੁ ਕਾ ਫਲ ਸਾੜਤਿ ਹੈ। ਇਸੀ ਪਰ ਏਕ ਪ੍ਰੀਤ
ਵਾਨ ਨੇ ਮਹਾਂ ਪੁਰਖ ਤੇ ਪੂਛਿਆ ਥਾ ਜੋ ਮੈਂ ਭਗਵੰਤ ਕੇ ਕ੍ਰੋਧ ਤੇ ਕਿਉਂਕਰ ਮੁਕਤ ਹੋਵੂੰ।
ਤਬ ਉਨਹੁ ਨੇ ਕਹਾ ਜਬ ਤੂੰ ਕਿਸੀ ਪਰ ਕ੍ਰੋਧਵਾਨ ਨ ਹੋਵਹਿਗਾ ਤਬ ਤੂੰ ਭੀ ਮਹਾਰਾਜ
ਕੇ ਕ੍ਰੋਧ ਤੇ ਮੁਕਤਿ ਹੋਵਹਿਗਾ। ਬਹੁੜ ਉਸ ਪ੍ਰੀਤਵਾਨ ਨੇ ਪੂਛਿਆ ਜੋ ਮੁਝ ਕਉ ਕੋ
ਈ ਐਸਾ ਕਰਤਤ ਬਤਾਵਹੁ। ਜਿਸ ਵਿਖੇ ਕ੍ਰਿਆ ਥੋਰੀ ਹੋਵੈ ਅਰ ਫਲ ਉਸ ਕਾ ਅਧਿ
ਕ ਹੋਵੈ। ਤਬ ਉਨਹੁ ਨੇ ਕਹਾ ਜੋ ਕ੍ਰੋਧ ਤੇ ਰਹਤ ਹੋਵਣਾ ਅਧਿਕ ਫਲ ਦਾਇਕ ਹੈ। ਅ-
ਰ ਕ੍ਰਿਆ ਇਸ ਕੀ ਥੋਰੀ ਹੈ ਅਰ ਮਹਾਂ ਪੁਰਖ ਨੇ ਇਉਂ ਭੀ ਕਹਾ ਜੈਸੇ ਮਾਖੀ ਕੋ ਖਟਾਈ
ਗਵਾਇ ਦੇਤੀ ਹੈ। ਤੈਸੇ ਹੀ ਕ੍ਰੋਧ ਕਰਕੇ ਧਰਮ ਨਸ਼ਟ ਹੋ ਜਾਤਾ ਹੈ ਤਾਤਪਰਜ ਇਹ ਜੋ ਜ-
ਦਪਿ ਅਤਿ ਅੰਤਰ ਨਿਹ ਕ੍ਰੋਧ ਹੋਨਾ ਕਠਨ ਹੈ। ਤੌ ਭੀ ਜਗਿਆਸੀ ਕੋ ਇਹ ਤੌ ਅਵਸ਼ਮੇ
ਵ ਪਰਵਾਨ ਹੈ। ਜੋ ਜਤਨ ਕਰਕੇ ਕ੍ਰੋਧ ਕਾ ਸਹਾਰਨ ਕਰੈ। ਅਰ ਜਿਨ ਪੁਰਖੋਂ ਨੇ ਧੀਰ
ਜ ਕਰ ਕ੍ਰੋਧ ਕੋ ਜੀਤਿਆ ਹੈ ਜੋ ਤਿਨ ਕੀ ਭਗਵੰਤ ਨੇ ਭੀ ਉਸਤਤ ਕਰੀ ਹੈ। ਅਰ ਇਉਂ ਭੀ
ਕਹਾ ਹੈ ਜੋ ਵੀਚਾਰ ਕੀ ਮ੍ਰਿਜਾਦਾ ਤੇ ਰਹਿਤ ਹੋ ਕਰ ਕ੍ਰੋਧ ਕਰਨਾ ਭੀ ਨਰਕ ਕਾ ਦੁਆਰਾ
ਹੈ। ਤਾਂ ਤੇ ਅਪਨੇ ਕ੍ਰੋਧ ਕੋ ਭਛਣ ਕਰਨਾ ਹੀ ਸਰਬ ਆਹਾਰੋਂ ਤੇ ਵਿਸ਼ੇਖ ਹੈ ਬਹੁੜ ਕੇਤੇ
ਸੰਤਜਨਹੁ ਨੇ ਮਿਲ ਕਰ ਇਹੀ ਸਿਧਾਂਤ ਦ੍ਰਿੜ ਕੀਆ ਹੈ। ਜੋ ਕ੍ਰੋਧ ਕੇ ਸਮੇ ਧੀਰਜਵਾਨ ਹੋ
ਵਨਾ ਅਰ ਲੋਭ ਕੇ ਅਵਸਰ ਵਿਖੇ ਸੰਤੋਖ ਕਰਨਾ ਸਰਬ ਕਰਤਤਹੁ ਤੇ ਵਿਸ਼ੇਖ ਹੈ। ਇ
ਸੀ ਪਰ ਏਕ ਵਾਰਤਾ ਹੈ। ਜੋ ਇਕ ਬਡਾ ਈਸ਼੍ਵਰਜਵਾਨ ਸੰਤ ਥਾ। ਅਰ ਕੋਈ ਦੁਸ਼ਟਵਾਨ
ਹੋਇ ਅਰ ਆਇਕਰ ਉਨ ਕੋ ਦੁਰਬਚਨ ਕਹਨੇ ਲਾਗਾ। ਪਰ ਵਹੁ ਸੀਸ ਅਪਨਾ ਨਿਵਾਇ
ਕਰ ਮੋਨ ਕਰ ਰਹੇ। ਬਹੁੜ ਉਸ ਦੁਸ਼ਟ ਕਉ ਕਹਤ ਭਏ। ਜੋ ਹਮ ਕੋ ਤੂੰ ਕ੍ਰੋਧਵਾਨ ਕੀਆ ਚਾ-
ਹਤਾ ਹੈ। ਅਰ ਮਨ ਕੇ ਛਲ ਵਿਖੇ ਡਾਰਤਾ ਹੈ ਜੋ ਮੈਂ ਤੌ ਐਸੇ ਨ ਕਰੂੰਗਾ। ਅਰ ਐਸੇ ਜਾਣ ਤੂੰ

੨੬੮ ਜੋ ਭਗਵੰਤ ਕੇ ਇਹ ਕ੍ਰੋਧ ਭੀ ਇਸ ਨਮਿਤ ਰਚਿਆ ਹੈ। ਜੋ ਇਹੀ ਕ੍ਰੋਧ ਇਸ ਪੁਰਖ ਕਾ
ਸ਼ਸਤ੍ਰ ਹੋਵੈ ਅਰ ਇਸਹੀ ਸ਼ਸਤ੍ਰ ਕਰਕੇ ਅਪਨੇ ਸ਼ਤ੍ਰੂ ਅਹੁ ਕਾ ਨਾਸ਼ ਕਰੈ। ਅਰ ਸ
ਰੀਰ ਕੀ ਰਖਿਆ ਵਿਖੇ ਸਾਵਧਾਨ ਹੋਵਹਿ। ਜੈਸੇ ਭੁਖ ਅਰ ਪਿਆਸ ਇਸ ਨਮਿਤ ਰ
ਚੀ ਹੈ। ਜੋ ਜਲ ਅਰ ਅਹਾਰ ਕਉ ਖੈਂਚ ਕਰ ਸਰੀਰ ਕੀ ਪੁਸ੍ਟਤਾ ਹੋਵੈ। ਤਾਂਤੇ ਪ੍ਰਸਿਧ
ਹੂਆ ਜੋ ਚਾਹ ਅਰ ਕ੍ਰੋਧ ਇਹ ਦੋਨੋ ਇਸ ਮਾਨੁਖ ਕੇ ਸ਼ਸਤ੍ਰ ਹੈਂ। ਪਰ ਜਬ ਮ੍ਰਿਜਾਦਾ ਤੇ
ਅਧਿਕ ਬਢਤੇ ਹੈਂ। ਤਬ ਇਹ ਦੋਨੋਂ ਹੀ ਦੁਖ ਦਾਇਕ ਹੋਤੇ ਹੈਂ। ਤਾਂਤੇ ਜਬ ਇਹ ਕ੍ਰੋਧ ਰੂ
ਪੀ ਅਗਨ ਰਿਦੇ ਵਿਖੇ ਪ੍ਰਬਲ ਹੋਤੀ ਹੈ। ਤਬ ਇਸ ਕਾ ਧੂਆਂ ਸਰਬ ਸਰੀਰ ਵਿਖੇ ਪ-
ਸਰ ਜਾਤਾ ਹੈ। ਬਹੁੜ ਬੁਧ ਅਰ ਵੀਚਾਰ ਕੋ ਅੰਧ ਕਰ ਲੇਤਾ ਹੈ। ਤਾਂਤੇ ਭਲਾਈ ਅਰ
ਬੁਰਾਈ ਕੋ ਪਛਾਣਤਾ ਹੈ। ਇਸੀ ਕਾਰਣ ਤੇ ਕਹਾ ਹੈ ਜੋ ਕ੍ਰੋਧ ਬੁਧ ਕਾ ਸ਼ਤ੍ਰੂ ਹੈ। ਅਰ ਮ
ਹਾਂ ਮਲੀਨ ਸੁਭਾਵ ਇਹੀ ਹੈ। ਪਰ ਜਬ ਇਹ ਕ੍ਰੋਧ ਮੂਲ ਹੀ ਤੇ ਨਸ਼੍ਟ ਹੋ ਜਾਵੈ ਤਬ ਕੁਸੰਗ
ਅਰੁ ਅਪਕਰਮਹੁ ਕੀ ਗਿਲਾਨ ਦੂਰ ਹੋਤੀ ਹੈ। ਪਰ ਜਬ ਕ੍ਰੋਧ ਹੀ ਤੇ ਮੂਲ ਹੀ ਨਸ਼੍ਟ ਹੋ-
ਜਾਵੈ। ਤਾਂਤੇ ਚਾਹੀਐ ਜੋ ਇਹ ਕ੍ਰੋਧ ਮ੍ਰਿਜਾਦਾ ਤੇ ਅਧਿਕ ਭੀ ਨ ਹੋਵੈ। ਅਤੇ ਅੰਤਰ ਸੁ-
ਨ ਭੀ ਨ ਹੋ ਜਾਵੈ। ਤਾਂਤੇ ਸਰਬਦਾ ਧਰਮ ਅਰ ਵਿਚਾਰ ਕੀ ਆਗਿਆ ਅਨੁਸਾਰ ਵਰਤੈ
ਤਉ ਭਲਾ ਹੈ। ਤਾਤਪਰਜ ਇਹ ਜੋ ਜੈਸੇ ਮੈਨੇ ਪੀਛੇ ਵਰਨਨ ਕੀਆ ਹੈ। ਜੋ ਅਤਿ ਅੰਤਰ
ਨਿਹ ਕ੍ਰੋਧ ਹੋਣਾ ਅਤਿ ਕਠਿਨ ਹੈ। ਪਰ ਤਉ ਭੀ ਕੇਤੇ ਅਵਸਰਹੁ ਵਿਖੇ ਐਸਾ ਭੀ ਨ ਹੋ
ਤਾ ਹੈ। ਜੋ ਜਾਣਿਆ ਹੀ ਨਹੀਂ ਜਾਤਾ। ਸੋ ਇਸ ਕਾ ਵਖਿਆਨ ਇਹ ਹੈ। ਜੋ ਕ੍ਰੋਧ ਕਾ ਕਾਰ
ਣ ਮਨੋਰਥ ਹੈ। ਜੋ ਜਬ ਕੋਈ ਇਸ ਕੀ ਪ੍ਰੀਤਮ ਬਸਤ ਕੋ ਲੀਆ ਚਾਹਤਾ ਹੈ। ਤਬ
ਸ਼ੀਘ੍ਰ ਹੀ ਕ੍ਰੋਧ ਉਪਜ ਆਵਤਾ ਹੈ। ਪਰ ਜਿਸ ਪਦਾਰਥ ਕੇ ਵਿਖੇ ਇਸ ਕਾ ਮਨੋਰ
ਥ ਕਛੁ ਨਹੀਂ ਹੋਤਾ। ਸੋ ਤਿਸ ਕੇ ਦੂਰ ਹੋਣੇ ਵਿਖੇ ਕ੍ਰੋਧ ਨਹੀ ਉਪਜਤਾ। ਬਹੁੜ ਜ
ਬਲਗ ਇਹ ਜੀਵ ਦੇਹ ਅਭਿਮਾਨੀ ਹੈ ਤਬਲਗ ਅਹਾਰ ਅਰ ਵਸਤ੍ਰ ਅਰ ਅਸਥਾਨ
ਕੇ ਪਰੋਜਨ ਤੇ ਮੁਕਤ ਨਹੀ ਹੋ ਸਕਤਾ। ਇਸੀ ਕਾਰਣ ਤੇ ਜਬ ਕੋਈ ਇਨਹੁ ਪਦਾਰ
ਥਹੁ ਕਉ ਹਿਰਿਆ ਚਾਹਤਾ ਹੈ। ਤਬ ਨਿਰਸੰਦੇਹ ਇਸ ਕਉ ਕ੍ਰੋਧ ਉਪਜਤਾ ਹੈ। ਤਾਂਤੇ
ਪ੍ਰਸਿਧ ਹੂਆ ਜੋ ਪਰੋਜਨ ਹੀ ਬੰਧਨ ਰੂਪ ਹੈ ਅਰ ਪਰੋਜਨ ਤੇ ਰਹਤ ਹੋਣਾ ਹੀ ਮੁਕ
ਤ ਰੂਪ ਹੈ। ਇਸੀ ਕਾਰਣ ਤੇ ਜਬ ਜਗਿਆਸੀ ਪੁਰਖਾਰਥ ਕਰਕੇ ਪਦਾਰਥਹੁ ਕੀ
ਤ੍ਰਿਸ਼ਨਾ ਕੋ ਘਟਾਵੈ। ਅਰ ਧਨ ਮਾਨਹੁ ਆਦਿਕਹੁ ਕੀ ਅਭਿਲਾਖਾ ਤੇ ਰਹਤ ਹੋਵੈ।
ਤਬ ਕ੍ਰੋਧ ਭੀ ਸੁਭਾਵਕ ਹੀ ਘਟ ਜਾਤਾ ਹੈ। ਜੈਸੇ ਕੋਈ ਮਾਨੀ ਪੁਰਖ ਕੀ ਸਨਮਾਨ ਨਹੀਂ
ਕਰਤਾ ਤਬ ਉਸ ਕੋ ਅਵਸ਼ਮੇਵ ਕ੍ਰੋਧ ਉਪਜਤਾ ਹੈ। ਅਰ ਜਬ ਕੋਈ ਨਿਰਮਾਨ ਪੁਰਖ

ਤੇ ਆਗੇ ਹੋਇ ਇਚਾ ਲੈ ਅਥਵਾ ਅਧਿਕ ਆਦਰ ਨ ਕਰੈ ਤਉ ਭੀ ਨਿਰਕ੍ਰੋਧ ਰਹਤਾ ਹੈ ਸੋ ਜ-
ਦਪਿ ਲੋਕਹੁ ਕੀ ਅਵਸਥਾ ਵਿਖੇ ਭੇਦ ਬਹੁਤ ਹੋਤਾ ਹੈ। ਤਉ ਭੀ ਧਨ ਅਰ ਮਾਨ ਕੀ ਅ-
ਧਿਕਤਾ ਵਿਖੇ ਭੇਦ ਬਹੁਤ ਹੋਤਾ ਹੈ ਅਰ ਕ੍ਰੋਧ ਭੀ ਬਹੁਤ ਅਧਿਕ ਹੋਤਾ ਹੈ ਤਾਤਪਰਜ
ਇਹ ਜੋ ਪਦਾਰਥਹੁ ਕੇ ਵੈਰਾਗ ਅਰ ਜਤਨ ਕਰਕੇ ਕ੍ਰੋਧ ਕੀ ਖੀਣਤਾ ਹੋਤੀ ਹੈ ਅਰ ਮੂ-
ਲਹੀ ਤੇ ਨਾਸ਼ ਨਹੀਂ ਹੋ ਜਾਤਾ ਪਰ ਜਬ ਕ੍ਰੋਧ ਵਿਚਾਰ ਕੀ ਮ੍ਰਿਜਾਦਾ ਤੇ ਅਧਿਕ ਨ ਹੋਵੈ ਤਬ
ਉਸਕਾ ਦੋਖ ਭੀ ਕੁਛ ਨਹੀਂ ਇਸੀ ਪਰ ਮਹਾਂ ਪੁਰਖ ਨੇ ਕਹਾ ਹੈ ਜੋ ਮੈਂ ਭੀ ਅਵਰ ਮਾਨੁਖੋ
ਕੀ ਨਿਆਂਈ ਕ੍ਰੋਧ ਕਰਤਾ ਹੂੰ ਅਥਵਾ ਜਬ ਕੁਛ ਤਾੜਨਾ ਦੇਤਾ ਹੂੰ ਤੋ ਭੀ ਮੇਰੇ ਰਿਦੇ ਤੇ ਦਾਇਆ
ਦੂਰ ਨਹੀਂ ਹੋਤੀ ਅਰ ਵਹੁ ਕ੍ਰੋਧ ਭੀ ਉਸਕੀ ਭਲਾਈ ਨਮਿਤ ਕਰਤਾ ਹੂੰ ਅਰ ਇਕ ਅਵਰ
ਸੰਤਹੁ ਨੇ ਭੀ ਕਹਾ ਹੈ ਜੋ ਜਬ ਮੈਂ ਕ੍ਰੋਧਵਾਨ ਹੋਤਾ ਹੂੰ ਤੋ ਭੀ ਮੇਰੀ ਜਿਹਬਾ ਤੇ ਜਥਾਰਥ ਬਚਨ
ਨਿਕਸਤਾ ਹੈ। ਪਰ ਐਸੇ ਜਾਨ ਤੂੰ ਜੋ ਕੇਤੇ ਪੁਰਖਹੁ ਕੀ ਐਸੀ ਅਵਸਥਾ ਭੀ ਹੋਤੀ ਹੈ ਜੋ ਸਰ-
ਬ ਕਰਤਤਹੁ ਕਾ ਕਰਤਾ ਭਗਵੰਤ ਹੀ ਦੇਖਤੇ ਹੈਂ। ਤਬ ਇਸ ਕਰਕੇ ਭੀ ਕ੍ਰੋਧ ਹੀਨ ਹੋ ਜਾਤਾ
ਹੈ। ਜੈਸੇ ਕੋਈ ਪੁਰਖ ਇਸਕੋ ਪਾਥਰ ਮਾਰੇ ਤਬ ਰੰਚਕ ਮਾਤ੍ਰ ਭੀ ਪਾਥਰ ਪਰ ਕ੍ਰੋਧਵਾਨ
ਨਹੀ ਹੋਤਾ ਅਰ ਉਸ ਦੁਖ ਕਾ ਕਾਰਨ ਪਾਥਰ ਕੋ ਨਹੀਂ ਜਾਨਤਾ ਅਥਵਾ ਜਬ ਮਹਾਰਾਜ
ਕਿਸੀ ਪੁਰਖ ਕੋ ਮਾਰਨੇ ਕੇ ਨਮਿਤ ਪਰਵਾਨਾ ਲਿਖ ਦੇਵੈ। ਤਬ ਉਸ ਪੁਰਖ ਕੋ ਕਲਮ ਪਰ
ਕ੍ਰੋਧ ਨਹੀਂ ਉਪਜਤਾ ਕਾਹੇ ਤੇ ਜੋ ਕਲਮ ਤੋ ਮਹਾਰਾਜੇ ਕੇ ਹਾਥਹੁ ਵਿਖੇ ਪਰਾਧੀਨ ਦੇ-
ਖਤਾ ਹੈ। ਤੈਸੇ ਹੀ ਜਿਨ ਪੁਰਖੋਂ ਨੇ ਭਗਵੰਤ ਕੀ ਅਸਮ੍ਰਥਤਾ ਕੋ ਨਿਸਚੇ ਜਾਣਿਆ ਹੈ।
ਤਬ ਵਹੁ ਸਰਬ ਜੀਵਹੁ ਕੋ ਪਰਾਧੀਨ ਦੇਖਤੇ ਹੈਂ। ਅਰ ਸਭਨੋਂ ਕਾ ਪ੍ਰੇਰਕ ਭਗਵੰਤ ਜਾ-
ਨਤੇ ਹੈਂ। ਤਾਂ ਤੇ ਕਿਸੀ ਪਰ ਕ੍ਰੋਧਵਾਨ ਨਹੀਂ ਹੋਤੇ। ਇਸ ਕਰਕੇ ਜੋ ਜਦਪਿ ਕਰਮ ਕਾ ਕਾਰ-
ਣ ਬਲ ਹੈ। ਅਰ ਬਲ ਕਾ ਕਾਰਨ ਸਰਧਾ ਹੈ। ਪਰ ਇਸ ਮਾਨੁਖ ਕੀ ਸਰਧਾ ਇਸਕੇ ਅ-
ਧੀਨ ਨਹੀਂ। ਤਾਂ ਤੇ ਵਹੁ ਸਰਧਾ ਭਗਵੰਤ ਕੀ ਪ੍ਰੇਰਨਾ ਕਰ ਉਪਜਤੀ ਹੈ ਇਸੀ ਕਾਰਣ
ਤੇ ਸੰਤ ਜਨਹੁ ਨੇ ਕਹਾ ਹੈ ਜੋ ਇਹ ਮਾਨੁਖ ਭੀ ਪਾਥਰ ਅਥਵਾ ਕਲਮ ਕੀ ਨਿਆਂਈ
ਪਰਾਧੀਨ ਹੈ। ਅਰ ਜਦਪਿ ਕਰਮ ਕਰਤਾ ਇਹੀ ਮਾਨੁਖ ਦ੍ਰਿਸ਼ਟ ਆਵਤਾ ਹੈ ਤੋ ਭੀ ਆਪ ਕਰ-
ਕਰਕੇ ਸਮਰਥ ਕਛੁ ਨਹੀਂ। ਸੋ ਜਿਨ ਪੁਰਖੋਂ ਕਉ ਐਸੀ ਸਮਝ ਦ੍ਰਿੜ ਹੂਈ ਹੈ ਤਬ ਵਹੁ
ਕਿਸੀ ਪਰ ਰੋਸ ਨਹੀਂ ਕਰਤੇ। ਅਰ ਕ੍ਰੋਧਵਾਨ ਭੀ ਨਹੀ ਹੋਤੇ ਅਰ ਜਦਪਿ ਦੁਖ ਕਰ ਦੁਖੀ
ਭੀ ਹੋਤੇ ਹੈਂ ਤਉ ਭੀ ਉਨ ਪਰ ਕ੍ਰੋਧ ਨਹੀ ਉਪਜਤਾ ਕਾਹੇ ਤੇ ਜੋ ਦੁਖ ਅਵਰ ਹੈ। ਅਰ ਕ੍ਰੋਧ
ਅਵਰ ਹੈ। ਜੈਸੇ ਅਚਾਨਕ ਹੀ ਕਿਸੀ ਕਾ ਪਸ਼ੂ ਮਰ ਜਾਵੇ ਤਬ ਸ਼ੋਕ ਕਰਕੇ ਦੁਖੀ ਤਉ ਹੋ-
ਤਾ ਹੈ ਪਰ ਕਿਸੀ ਪਰ ਕ੍ਰੋਧ ਨਹੀਂ ਕਰਤਾ। ਪਰ ਇਸ ਪ੍ਰਕਾਰ ਸਰਬ ਜੀਵ ਪਰਾਧੀਨ ਦੇ-

 ਖਣਾ।ਅਰਸਰਬਦਾਐਸੀਸਾਮਤ੍ਰਵਿਖੇਇਸਥਿਤਰਹਨਾਮਹਾਂਦੁਰਲਭਹੈ।ਕਾਹੇ
ਤੇਜੋਜਦਪਕਬਹੂੰਬਿਜਲੀਕੀਨਿਆਂਈਇਸਅਵਸਥਾਕਾਚਮਤਕਾਰਹੋਤਾਹੈ।ਤੋ
ਭੀਅਸਥੂਲਤਾਕਰਕੇਬਹੁੜਵਿਛੇਪਹੋਜਾਤਾਹੈ।ਪਰਜਬਐਸੀਅਵਸਥਾਕੋਪ੍ਰਾ-
ਪਤਨਹੀਂਹੂਆਹੋਵੈ।ਤਉਭੀਕੇਤੇਜਗਿਆਸੀਜਨਹੁਕਾਅਭਿਆਸਪਰਮਾਰਥ
ਕੇਮਾਰਗਵਿਖੇਐਸਾਦ੍ਰਿੜਹੋਤਾਹੈ।ਜੋਉਨਕੇਕਦਾਚਿਤਕ੍ਰੋਧਫੁਰਤਾਹੀਨਹੀਂ।ਜੈਸੇ
ਏਕਸੰਤਜਨਕੋਕਿਸੀਨੇਦੁਰਬਚਨਕਹਾਥਾ।ਤਬਵਹੁਸੰਤਇਸਪ੍ਰਕਾਰਕਹਤਭਇ
ਆ।ਜੋਜਬਮੈਂਪਰਲੋਕਕੇਦੁਖਤੇਮੁਕਤਹੂਆ।ਤਬਤਉਤੇਰੇਕਹਣੇਕਾਭੈਕਛੁਨਹੀਂ
ਪਰਜਬਮੈਂਪਰਲੋਕਵਿਖੇਦੁਖਕਉਪ੍ਰਾਪਤਿਹੂਆ।ਤਉਭੀਤੇਰੇਕਹਨੇਕਾਕਿਆਸੰਸ
ਹੈ।ਬਹੁੜਅਵਰਸੰਤਕਉਕਿਸੀਨੇਦੁਰਬਚਨਕਹਾਥਾ।ਤਬਵਹੁਸੰਤਕਹਤਭਇਆ
ਜੋਮੇਰੇਅਰਪਰਮਸੁਖਵਿਖੇਕੇਤੀਆਂਕਠਨਘਾਟੀਆਂਹੈਂਨਾ।ਅਰਮੈਂਉਨਤੇਉਲੰਘਤ
ਹੂਆਚਾਹਤਾਹੂੰ।ਸੋਜਬਮੈਂਉਨਹੁਘਾਟੀਆਂਤੇਉਲੰਘਤਹੂਆ।ਤਉਭੀਤੇਰੇਕਹਣੇਕਾ
ਮੁਝਕਉਭੈਕਛੁਨਹੀਂ।ਅਰਜਬਮੈਂਉਨਤੇਉਲੰਘਤਨਹੂਆ।ਤਬਜੈਸਾਤੂੰਹਮਕੋ
ਕਹਤਾਹੈ।ਸੋਇਸਤੇਭੀਅਧਿਕਨੀਚਹੋ।ਬਹੁੜਇਕਅਵਰਸੰਤਜਨਕਉਕਿਸੀਨੇ
ਕੁਛੁਦੁਰਬਚਨਕਹਾਥਾ।ਤਬਵਹੁਕਹਤਭਏ।ਜੋਹੇਭਾਈਜੇਤੇਹਮਾਰੇਅਵਗੁਣ
ਹੈਂ।ਸੋਤੇਰੇਜਾਣਨੇਤੇਅਤਿਗੁਪਤਹੈਂ।ਅਰਅਸੰਖਹੈਂ।ਤਾਤਪਰਜਇਹਜੋਜਗਿਆ
ਸੀਜਨਵੈਰਾਗਅਰਅਭਿਆਸਵਿਖੇਐਸੇਲੀਨਹੂਏਹੈਂ।ਜੋਉਨਕਉਕ੍ਰੋਧਕੀਫੁਰ
ਣਾਹੀਕਛੁ ਨਹੀਰਹੀ।ਜੈਸੇਏਕਪ੍ਰੀਤਵਾਨਕਉਕਿਸੀਇਸਤ੍ਰੀਨੇਕਹਾਥਾ।
ਜੋਤੂੰਬਡਾਕਪਟੀਹੈ।ਤਬਕਹਨੇਲਾਗੇਜੋਤੈਂਨੇਮੁਝਕਉਭਲੀਪ੍ਰਕਾਰਪਛਾਣਿਆਹੈ
॥ਬਹੁੜਇਕਅਵਰਪ੍ਰੀਤਵਾਨਕਉਕਿਸੀਨੇਦੁਰਬਚਨਕਹਾਥਾ।ਤਬਵਹੁਕਹਤਭ-
ਏ।ਜੋਜਬਤੂੰਸਾਚਕਹਤਾਹੈ।ਤਬਇਹਅਵਗਿਆਭਗਵੰਤਹਮਕਉਖਿਮਾਕਰੈ।ਅਰ
ਜਬਝੂਠਕਹਤਾਹੈ।ਤਬਤੁਝਕਉਭਗਵੰਤਬਖਸ਼ਲੇਵੈ॥ ॥ਤਾ-
ਤੇਪ੍ਰਸਿਧਹੂਆ।ਜੋਏਤੇਪ੍ਰਕਾਰਹੁਕਰਕੇਕ੍ਰੋਧਜੀਤਿਆਜਾਤਾਹੈ।ਅਰਜਬਕਿਸੀ
ਪੁਰਖਕਉਐਸੀਦ੍ਰਿੜਤਾਹੋਵੈ।ਜੋਕ੍ਰੋਧਤੇਰਹਤਹੋਣੇਕਉਭਗਵੰਤਪ੍ਰੀਤਮਰਾਖ-
ਤਾਹੈ।ਤਬਹੀਵਹੁਭੀਭਗਵੰਤਕੀਪ੍ਰਸੰਨਤਾਕੇਨਿਮਿਤਕ੍ਰੋਧਤੇਰਹਤਹੋਤਾਹੈ।ਜੈਸੇ
ਕਿਸੀਮਾਨੁਖਕਾਕੋਈਪ੍ਰੀਤਮਹੋਵੈ।ਅਰਉਸਪ੍ਰੀਤਮਕਾਪਿਤਾਅਥਵਾਪੁਤ੍ਰਉਸਕੋ
ਦੰਡਕਰੈ।ਪਰਜਬਵਹੁਪ੍ਰੇਮੀਮਾਨੁਖਐਸੇਜਾਣੈ।ਜੋਮੇਰਾਪ੍ਰੀਤਮਹੀਮੁਝਕੋਤਾੜਨ
ਕਰਾਵਤਾਹੈ।ਤਬਉਸਕਉਪ੍ਰੀਤਕੀਅਧਿਕਤਾਕਰਕੇਤਾੜਨਾਕਾਦੁਖਹੀਕਛੁਨਹੀਂ

ਭਾਸਤਾ। ਅਰ ਰੰਚਕ ਮਾਤ੍ਰ ਭੀ ਕ੍ਰੋਧਵਾਨ ਨਹੀਂ ਹੋਤਾ। ਤਾਂ ਤੇ ਜਗਿਆਸੀ ਕੋ ਚਾਹੀਤਾ 
ਹੈ ਜੋ ਕਿਸੀ ਐਸੇ ਹੀ ਕਾਰਜ ਵਿਖੇ ਲੀਨ ਹੋਕਰ ਕ੍ਰੋਧ ਤੇ ਰਹਤ ਹੋਵੈ। ਅਰ ਜਬ ਐਸਾ
ਪੁਰਖਾਰਥ ਨ ਹੋਇ ਸਕੈ ਤਉ ਭੀ ਚਾਹੀਐ ਜੋ ਕ੍ਰੋਧ ਕੀ ਸਬਲਤਾ ਕਉ ਖੀਣ ਕਰੈ। ਅਰ
ਥਿਹ ਜੋ ਜਦ੍ਯਪ ਕ੍ਰੋਧ ਕਉ ਮੂਲ ਹੀ ਤੇ ਨਾਸ਼ ਨ ਕਰ ਸਕੈ। ਤਉ ਭੀ ਜਤਨ ਕਰਕੇ ਬੁਧਿ
ਅਰ ਸੰਤ ਜਨਹੁ ਕੀ ਮ੍ਰਿਜਾਦਾ ਉਲੰਘਤ ਨ ਦੇਵੈ। ਕਾਹੇ ਤੇ ਜੋ ਇਹ ਕ੍ਰੋਧ ਹੀ ਨਿਰਸੰਦੇਹ
ਬਹੁਤੇ ਜੀਵਹੁ ਕਉ ਨਰਕਗਾਮੀ ਕਰਤਾ ਹੈ। ਅਰ ਏਕ ਅਨੇਕ ਬਿਘਨਹੁ ਕਰ ਕਾਰ-
ਣ ਹੈ। ਤਾਤੇ ਇਸ ਕਉ ਜੀਤਨੇ ਕਾ ਉਪਾਉ ਕਰਨਾ ਅਵਸ਼ਮੇਵ ਪਰਵਾਣ ਹੈ। ਪਰ ਇਸ
ਕਾ ਉਪਾਵ ਭੀ ਰਿਦੇ ਕਉ ਸੁਧ ਕਰਤਾ ਹੈ। ਅਰ ਦੂਸਰਾ ਉਪਾਵ ਮਧਮ ਹੈ। ਸੋ ਜਤਨ ਕਰਕੇ
ਕ੍ਰੋਧ ਕੋ ਨਿਰਬਲ ਕਰਤਾ ਹੈ। ਪਰ ਉਤਮ ਉਪਾਵ ਇਹ ਹੈ ਜੋ ਪ੍ਰਥਮੇ ਹੀ ਕ੍ਰੋਧ ਤੇ ਕਾਰਣ
ਕੋ ਪਛਾਨੇ। ਅਰ ਭਲੀ ਪ੍ਰਕਾਰ ਪਛਾਨ ਕਰ ਉਨਕੇ ਦੂਰ ਕਰੈ। ਸੋ ਕ੍ਰੋਧ ਕੇ ਕਾਰਨ ਪਾਂਚ ਹੈਂ।
ਪ੍ਰਥਮ ਕਾਰਣ ਕ੍ਰੋਧ ਕਾ ਅਭਿਮਾਨ ਹੈ ਜੋ ਅਭਿਮਾਨੀ ਪੁਰਖ ਕਿੰਚਤ ਹੀ ਵਚਨ ਅਰ ਨਿ-
ਰਾਦਰ ਕਰਕੇ ਕ੍ਰੋਧਵਾਨ ਹੋ ਜਾਤਾ ਹੈ। ਤਾਂ ਤੇ ਇਸ ਕਾ ਉਪਾਵ ਦੀਨਤਾ ਹੈ। ਅਰ ਐਸੇ ਜਾਣੈ
ਜੋ ਮੈ ਅਵਰ ਜੀਵਹੁ ਤੇ ਕਛੁ ਵਸ਼ੇਖ ਤਉ ਨਹੀਂ। ਕਾਹੇ ਤੇ ਜੋ ਸਭ ਹੀ ਜੀਵ ਭਗਵੰਤ ਕੇ ਉ-
ਤਪਤ ਕੀਏ ਹੂਏ ਅਰ ਏਕ ਸਮਾਨ ਹੈਂ। ਅਰ ਜਦ੍ਯਪ ਕਿਸੀ ਕੋ ਵਿਸ਼ੇਖ ਕਹੀਤਾ ਹੈ ਤਉ ਭੀ
ਸੁਭ ਗੁਣਹੁ ਕਰ ਵਿਸੇਖਤਾ ਹੋਤੀ ਹੈ। ਅਰ ਅਭਿਮਾਨ ਕਰਨਾ ਮਹਾਂ ਮਲੀਨ ਸੁਭਾਵ
ਹੈ। ਅਰ ਨੀਚਤਾ ਕਾ ਕਾਰਨ ਹੈ। ਬਹੁੜ ਦੂਸਰਾ ਕਾਰਨ ਕ੍ਰੋਧ ਕਾ ਇਹ ਹੈ ਜੋ ਹਾਂਸੀ ਤੇ ਭੀ
ਕ੍ਰੋਧ ਉਪਜਤਾ ਹੈ। ਸੋ ਇਸ ਕਾ ਉਪਾਵ ਇਹ ਹੈ। ਜੋ ਜਗਿਆਸੀ ਸਰਬਦਾ ਪਰਲੋਕ ਕੇ
ਕਾਰਜ ਵਿਖੇ ਇਸਥਿਤ ਹੋਵੈ ਅਰ ਸੁਭ ਗੁਣ ਕੇ ਪਾਵਣੇ ਕੀ ਚਿਤਵਨੀ ਰਾਖੈ। ਅਰ ਵਾਦ
ਵਿਵਾਦ ਹਾਸੀ ਤੇ ਵਿਰਕਤ ਰਹੈ। ਅਰ ਆਪ ਕਉ ਐਸੇ ਸਮਝਾਵੈ। ਜੋ ਜਬ ਕੋਈ ਇਸ
ਲੋਕ ਵਿਖੇ ਕਿਸੀ ਕਉ ਹਾਸੀ ਕਰਤਾ ਹੈ। ਤਉ ਪਰਲੋਕ ਵਿਖੇ ਉਸ ਕੋ ਲਜਾਮਾਨ ਕਰਤੇ ਹੈਂ।
ਬਹੁੜ ਤੀਸਰਾ ਕਾਰਣ ਇਹ ਹੈ। ਜੋ ਜਬ ਕੋਈ ਇਸ ਕੀ ਨਿੰਦਾ ਕਰਤਾ ਹੈ। ਅਥਵਾ ਇਸ
ਪਰ ਕਛੁ ਦੇਖ ਰਾਖਤਾ ਹੈ ਤਉ ਭੀ ਦੁਹੁ ਓਰ ਤੇ ਕ੍ਰੋਧ ਉਪਜਤਾ ਹੈ। ਸੋ ਇਸ ਕਾ ਉਪਾਵ
ਇਹ ਹੈ ਜੋ ਆਪ ਕੋ ਨਿਰਦੋਖ ਨ ਜਾਨੈ। ਅਰ ਇਸ ਪ੍ਰਕਾਰ ਸਮਝੇ ਜੋ ਮੈ ਤਉ ਅਵਗੁ-
ਣਹੁ ਕਰ ਭਰਪੂਰ ਹੂੰ। ਤਾਂ ਤੇ ਕਿਸੀ ਪਰ ਕ੍ਰੋਧਵਾਨ ਕਿਉ ਹੋਤਾ ਹੈ। ਅਰ ਜਦ੍ਯਪ ਮੇਰੇ
ਵਿਖੇ ਅਵਗੁਣ ਕੋਈ ਨਹੀਂ ਤਉ ਕਿਸੀ ਕੀ ਨਿੰਦਾ ਮੁਝ ਕਉ ਕਿਆ ਸੰਸਾ ਹੈ। ਬਹੁੜ ਚੌ-
ਥਾ ਕਾਰਣ ਕ੍ਰੋਧ ਕਾ ਤ੍ਰਿਸ਼ਨਾ ਅਰ ਈਰਖਾ ਹੈ। ਕਾਹੇ ਤੇ ਜੋ ਕ੍ਰਿਪਣ ਮਾਨੁਖ ਤੇ ਜਬ ਕੋਈ ਏ
ਕ ਦਾਮ ਹਿਰ ਲੇਵੈ। ਅਥਵਾ ਮਾਂਗ ਲੇਵੈ। ਤੌ ਭੀ ਕ੍ਰੋਧਵਾਨ ਹੋਤਾ ਹੈ ਅਰ ਜੋ ਕੋਈ ਲੋਭੀ ਪੁ-

ਰਖ ਕਉ ਏਕ ਕੌਡੀ ਨ ਦੇਵੈ ਤਉ ਭੀ ਦੁਖ ਕਉ ਪ੍ਰਾਪਤਿ ਹੋਤਾ ਹੈ॥ ਸੋ ਇਹ ਸਭ ਹੀ ਮਲੀਨ ਸੁਭਾਵ ਹੈਂ॥ ਅਰ ਇਸ ਕਾ ਉਪਾਉ ਇਹੁ ਹੈ॥ ਜੋ ਪ੍ਰਿਥਮੇ ਤਉ ਤ੍ਰਿਸ਼ਨਾ ਕੇ ਵਿਘਨ ਕੋ ਪਛਾਣੈ॥ ਜੋ ਤ੍ਰਿਸ਼ਨਾਵਾਨ ਪੁਰਖ ਇਸ ਲੋਕ ਵਿਖੇ ਭੀ ਦੁਖੀ ਰਹਤਾ ਹੈ ਅਰ ਪਰਲੋਕ ਵਿਖੇ ਭੀ ਬਡੇ ਦੁਖਹੁ ਕਉ ਭੋਗਤਾ ਹੈ॥ ਤਾਂਤੇ ਚਾਹੀਐ ਜੋ ਤ੍ਰਿਸ਼ਨਾ ਕੋ ਰਿਦੇ ਸੇ ਦੂਰ ਕਰੈ ਅਰ ਐਸੇ ਮਲੀਨ ਸੁਭਾਵਹੁ ਸਾਥ ਵਿਰੁਧ ਕਰਕੇ ਆਤਮ ਧਰਮ ਵਿਖੇ ਸਾਵਧਾਨ ਹੋਵੈ॥ ਬਹੁੜ ਪਾਚਵਾਂ ਕਾਰਣ ਇਹੁ ਹੈ॥ ਜੋ ਕ੍ਰੋਧਵਾਨਹੁ ਕੀ ਸੰਗਤਿ ਤੇ ਭੀ ਕ੍ਰੋਧ ਉਪਜਤਾ ਹੈ॥ ਅਰ ਵਹੁ ਮਾਨੁਖ ਐਸੇ ਮੂਰਖ ਹੋਤੇ ਹੈਂ॥ ਜੋ ਕ੍ਰੋਧ ਕੀ ਅਧਿਕਤਾ ਕੋ ਅਪਨਾ ਪੁਰਖਾਰਥ ਸਮਝਤੇ ਹੈਂ॥ ਅਰ ਇਸ ਪ੍ਰਕਾਰ ਕਹਿਤੇ ਹੈਂ ਜੋ ਹਮਨੇ ਤਾੜਨਾ ਕਰਕੇ ਅਮਕੇ ਪੁਰਖ ਕੋ ਜੀਤ ਲੀਆ॥ ਅਰ ਅਮਕੇ ਸੰਤ ਨੇ ਏਕ ਹੀ ਸਰਾਪ ਕਰਕੇ ਅਮਕੇ ਮਾਨੁਖ ਕਉ ਭਸਮ ਕਰ ਡਾਰਾ॥ ਉਸ ਕਾ ਧਨ ਅਰ ਗ੍ਰਿਹ ਸਭ ਹੀ ਨਾਸ਼ ਕਰ ਦੀਆ॥ ਬਹੁੜ ਐਸੇ ਕਹਤੇ ਹੈਂ॥ ਜੋ ਬਲਵਾਨ ਪੁਰਖਹੁ ਕਾ ਲਛਨ ਇਹੀ ਹੈ ਜੋ ਉਨੀ ਕੇ ਸਨਮੁਖ ਬਚਨ ਬੋਲਤਾ ਹੈ॥ ਸੋ ਤਿਸ ਕਾ ਨਾਸ ਹੋਤਾ ਹੈ॥ ਪਰ ਐਸੇ ਕਹਨੇਹਾਰੇ ਮਾਨੁਖ ਐਸੇ ਮੂਰਖ ਹੈਂ॥ ਜੋ ਜਿਸ ਕ੍ਰੋਧ ਕੋ ਸੰਤਜਨਹੁ ਨੇ ਕੂਕਰਹੁ ਕਾ ਸੁਭਾਉ ਕਹਾ ਹੈ॥ ਸੋ ਤਿਸ ਕਉ ਪੁਰਖਾਰਥ ਅਰ ਬਡਾਈ ਜਾਨਤੇ ਹੈਂ॥ ਅਰ ਸਹਣਸੀਲਤਾ ਕਹਤੇ ਹੈਂ॥ ਜੋ ਮਹਾਂਪੁਰਖਹੁ ਕਾ ਲਛਨ ਹੈ॥ ਸੋ ਤਿਸ ਕਉ ਬਲਹੀਣਤਾ ਕਹਤੇ ਹੈਂ॥ ਸੋ ਇਹ ਮਲੀਨ ਮਨ ਕੀ ਪ੍ਰਕਿਰਤਿ ਹੈ॥ ਜੋ ਬੁਰਾਈ ਕੋ ਛਲ ਕਰਕੇ ਸੁੰਦਰ ਕਰ ਦਿਖਾਵਤਾ ਹੈ॥ ਸੁਭ ਗੁਨਹੁ ਕਉ ਅਰ ਕਰੂਪ ਕਰ ਦਿਖਾਵਤਾ ਹੈ॥ ਪਰ ਜੋ ਬੁਧਿਵਾਨ ਪੁਰਖ ਹੈ॥ ਸੋ ਨਿਰਸੰਦੇਹ ਇਸ ਪ੍ਰਕਾਰ ਸਮਝਤਾ ਹੈ॥ ਜੋ ਜਬ ਕ੍ਰੋਧ ਹੀ ਕਾ ਨਾਮੁ ਪੁਰਖਾਰਥ ਹੋਤਾ ਹੈ॥ ਤਬ ਇਸਤ੍ਰੀਆ ਅਰੁ ਬਾਲਕ ਅਰ ਬ੍ਰਿਧ ਪੁਰਖਹੁ ਕਉ ਤਉ ਅਧਿਕ ਕ੍ਰੋਧ ਹੋਤਾ ਹੈ॥ ਤਾਂਤੇ ਜਗਤ ਵਿਖੇ ਇਨਹੀ ਕੀ ਵਿਸ਼ੇਖਤਾ ਹੋਤੀ॥ ਤਾਤਪਰਜ ਇਹ ਜੋ ਅਪਨੇ ਕ੍ਰੋਧ ਕੋ ਜੀਤਨਾ ਹੀ ਪਰਮ ਪੁਰਖਾਰਥ ਹੈ॥ ਅਰ ਮਹਾਂਪੁਰਖਹੁ ਕਾ ਲਛਨ ਭੀ ਇਹੀ ਹੈ॥ ਬਹੁੜ ਕ੍ਰੋਧਵਾਨ ਪੁਰਖ ਜੰਗਲੀ ਮਾਨੁਖਹੁ ਕੀ ਨਿਆਂਈ ਹੈ॥ ਅਰਥ ਇਹ ਜੋ ਜਦਪਿ ਦੇਖਨੇ ਵਿਖੇ ਮਾਨੁਖ ਭਾਸਤੇ ਹੈਂ॥ ਤਉ ਭੀ ਸਿੰਘਹੁ ਅਰੁ ਬਘਿਆੜਹੁ ਕਾ ਰੂਪ ਹੈ॥ ਤਾਂਤੇ ਤੂੰ ਵੀਚਾਰ ਕਰਕੇ ਦੇਖ ਜੋ ਮਹਾਂਪੁਰਖਹੁ ਕੇ ਲਛਣ ਕਾ ਨਾਮੁ ਪੁਰਖਾਰਥ ਹੈ॥ ਕਿ ਪਸ਼ੂਅਹੁ ਅਰ ਮੂਰਖਹੁ ਕੇ ਸੁਭਾਵਹੁ ਕਾ ਨਾਮ ਪੁਰਖਾਰਥ ਹੈ॥ ਅਰ ਇਹ ਜੋ ਉਪਾਵ ਮੈਨੇ ਵਰਨਨ ਕੀਆ ਹੈ ਸੋ ਇਹ ਉਤਮ ਉਪਾਵ ਹੈ ਕਾਹੇਤੇ ਜੋ ਇਸ ਕਰਕੇ ਕ੍ਰੋਧ ਮੂਲ ਹੀ ਤੇ ਨਾਸ਼ ਹੋਤਾ ਹੈ॥ ਅਰ ਅਧਮ ਉਪਾਉ ਇਹ ਹੈ ਜੋ ਜਿਸ ਕਰਕੇ ਕ੍ਰੋਧ ਕਾ ਕਛੁਕ ਬਲ ਖੀਨ ਹੋਤਾ ਹੈ॥ ਪਰ ਮੂ-

ਜੋ ਅਬ ਮੈਂ ਤੁਮਾਰੇ ਵਿਖੇ ਈਰਖਾ ਕੀ ਅਧਿਕਤਾ ਦੇਖਤਾ ਹੂੰ॥ ਜੋ ਈਰਖਾ ਅਰ ਵੈਰ ਭਾ-
ਵ ਕਰਕੇ ਆਗੇ ਭੀ ਬਹੁਤੇ ਮਾਨੁਖਹੁ ਕਾ ਨਾਸ਼ ਹੂਆ ਹੈ॥ ਤਾਂਤੇ ਮੈਂ ਭਗਵੰਤ ਕੀ ਦੁਹਾ-
ਈ ਦੇਕਰਕੇ ਕਹਤਾ ਹੂੰ॥ ਜੋ ਜਬ ਲਗ ਇਸ ਮਾਨੁਖ ਕਾ ਧਰਮ ਦ੍ਰਿੜ ਨਹੀ ਹੋਤਾ॥
ਤਬ ਲਗ ਆਤਮ ਸੁਖ ਕਉ ਨਹੀਂ ਪਾਵਤਾ॥ ਅਰ ਜਬ ਲਗ ਸਰਬ ਮਾਨੁਖਹੁ ਸਾਥ
ਭਾਵ ਪ੍ਰੀਤ ਨਹੀ ਰਾਖਤਾ॥ ਤਬ ਲਗ ਇਸ ਕਾ ਧਰਮ ਹੀ ਦ੍ਰਿੜ ਨਹੀ ਹੋਤਾ॥ ਇਸੀ ਪਰ ਸਾਂ-
ਈ ਨੇ ਕਹਾ ਹੈ॥ ਜੋ ਈਰਖਾ ਕਰਨੇਹਾਰਾ ਪੁਰਖ ਐਸਾ ਬੇਮੁਖ ਹੈ॥ ਜੋ ਜਿਸਕੋ ਮੈਂ ਕਹੂ ਦੇਖ-
ਤਾ ਹੂੰ॥ ਸੋ ਤਿਸ ਕਾ ਸ਼ਤ੍ਰੁ ਹੋਤਾ ਹੈ॥ ਅਰ ਜਿਸ ਪ੍ਰਕਾਰ ਜੀਵਹੁ ਕੀ ਪ੍ਰਾਲਬਧ ਮੈਨੇ ਰਚੀ ਹੈ
ਸੋ ਤਿਸ ਕੇ ਭਲਾ ਨਹੀ ਜਾਨਤਾ॥ ਅਰ ਮਹਾਂ ਪੁਰਖ ਨੇ ਭੀ ਕਹਾ ਹੈ ਜੋ ਖਸ਼ਟ ਪ੍ਰਕਾਰ ਕੇ ਮਾਨੁਖ
ਭ੍ਰਸ਼ਟ ਸੁਭਾਵਹੁ ਕਰਕੇ ਸੁਭਾਵਕ ਹੀ ਨਰਕ ਵਿਖੇ ਚਲੇ ਜਾਵੈਂਗੇ॥ ਜੋ ਰਾਜੇ ਅਧਰਮ ਕਰ-
ਕੇ॥ ਅਰ ਸਿਪਾਹੀ ਲੋਕ ਕਠੋਰਤਾ ਕਰਕੇ॥ ਅਰ ਧਨਵਾਨ ਅਭਿਮਾਨ ਕਰਕੇ॥ ਅਰ ਬਿਉ-
ਹਾਰੀ ਲੋਕ ਛਲ ਕਰਕੇ ਅਰ ਜੰਗਲੀ ਲੋਕ ਮੂਰਖਤਾ ਕਰਕੇ ਅਰ ਵਿਦਿਆਵਾਨ ਈਰਖਾ
ਕਰਕੇ ਨਰਕ ਗਾਮੀ ਹੋਵੈਂਗੇ॥ ਬਹੁੜ ਇਕ ਸੰਤ ਜਨ ਨੇ ਕਹਾ ਹੈ ਜੋ ਮੈਂ ਕਿਸੀ ਕੀ ਈਰਖਾ ਨ-
ਹੀਂ ਕਰਤਾ॥ ਕਾਹੇਤੇ ਜੋ ਜਬ ਮੈਂ ਪਰਲੋਕ ਵਿਖੇ ਸੁਖ ਕੋ ਪ੍ਰਾਪਤਿ ਹੂਆ ਤਬ ਇਹ ਅਸਥੂਲ
ਸੁਖ ਕਿੰਚਿਤ ਮਾਤ੍ਰ ਹੈ॥ ਜੋ ਇਸ ਕੀ ਈਰਖਾ ਕਰੂੰ॥ ਅਰ ਜਬ ਮੈਂ ਨੇ ਨਰਕ ਗਾਮੀ ਹੋਵਨਾ
ਹੈ॥ ਤਬ ਸੰਸਾਰ ਕੇ ਅਲਪ ਸੁਖਹੁ ਕਰ ਕਬ ਲਗ ਸੁਖੀ ਹੋਵੂੰਗਾ॥ ॥ਅਥ ਪ੍ਰਗਟ ਕਰ-
ਣਾ ਰੂਪ ਈਰਖਾ ਕਾ॥ ॥ਐਸੇ ਜਾਣ ਤੂੰ ਜੋ ਜਬ ਕਿਸੀ ਮਾਨੁਖ ਕੋ ਸੁਖ ਪ੍ਰਾਪਤ ਹੋਵੈ
ਅਰ ਉਸ ਕੇ ਸੁਖ ਕਉ ਦੇਖ ਕਰ ਤਪਾਇਮਾਨ ਹੋਵਹਿ॥ ਅਰ ਸੁਖ ਕਉ ਨਾਸ ਹੂਆ ਚਾਹੈ॥
ਤਬ ਇਸ ਹੀ ਕਾ ਨਾਮ ਈਰਖਾ ਹੈ॥ ਸੋ ਇਹ ਮਹਾ ਮਲੀਨ ਸੁਭਾਵ ਹੈ ਕਾਹੇਤੇ ਜੋ ਭਗਵੰਤ
ਕੀ ਆਗਿਆ ਸਾਧ ਵਿਰੁਧ ਹੋਤਾ ਹੈ॥ ਅਰ ਇਹ ਭੀ ਬਡੀ ਮੂਰਖਤਾ ਹੈ॥ ਜੋ ਤੁਝ ਕੋ ਕਛੁ ਲਾ-
ਭ ਨ ਹੋਵੈ॥ ਅਰ ਬਿਗਾਨੀ ਹਾਨਿ ਚਿਤਵਨੀ॥ ਸੋ ਵਿਵੇਕੀ ਮਲੀਨਤਾ ਕਾ ਲਛਣ ਹੈ ਪਰ ਜ-
ਬ ਤੂੰ ਕਿਸੀ ਕਾ ਸੁਖ ਦੇਖ ਕਰ ਅਪ੍ਰਸੰਨ ਨ ਹੋਵੈ॥ ਅਰ ਉਸੀ ਕੇ ਸਮਾਨ ਸੁਖੀ ਹੂਆ ਚਾ-
ਹੇ ਤਬ ਇਸ ਕਾ ਨਾਮ ਅਭਿਲਾਖਾ ਕਹੀਤੀ ਹੈ॥ ਜੋ ਇਹ ਅਭਿਲਾਖਾ ਧਰਮ ਕੇ ਕਾਰਜ ਵਿਖੇ
ਹੋਵੇ ਤਬ ਨਿਰਸੰਦੇਹ ਸੁਖ ਕਾ ਕਾਰਣ ਹੈ॥ ਅਰ ਜਬ ਭੋਗਹੁ ਕੇ ਨਮਿਤ ਹੋਵੈ ਤਬ ਇਹ ਭੀ ਅ-
ਪਵਿਤ੍ਰ ਹੈ॥ ਇਸੀ ਪਰ ਮਹਾਂ ਪੁਰਖ ਨੇ ਕਹਾ ਹੈ॥ ਜੋ ਜਗਿਆਸੀ ਜਨ ਕਉ ਈਰਖਾ ਕਰਨੀ
ਅਜੋਗ ਹੈ॥ ਪਰ ਇਸ ਪ੍ਰਕਾਰ ਪਰਵਾਨ ਹੈ॥ ਜੋ ਜਬ ਕਿਸੀ ਸੰਤ ਕੀ ਮਾਨੁਖ ਕਉ ਸੁਭ ਕਰ-
ਤਬ ਵਿਖੇ ਵਰਤਤਾ ਦੇਖੈ ਅਥਵਾ ਕਿਸੀ ਧਨਵਾਨ ਕੇ ਉਦਾਰਤਾ ਸਹਤ ਦੇਖੈ॥ ਤਬ ਚਾਹੀਐ
ਜੋ ਮੈਂ ਭੀ ਕਿਸੀ ਪ੍ਰਕਾਰ ਇਸ ਹੀ ਕੀ ਨਿਆਈ ਹੋਵਹੂੰ॥ ਜੋ ਜਦਪ ਇਹ ਪੁਰਖ ਨਿਰਧਨ ਹੈ

ਤਉਭੀਸ਼ਾਂਤਕੀ ਸਰਧਾਕਰਕੇ ਧਨਵਾਨਕੀ ਉਦਾਰਤਾਕੇ ਫਲਕਉ ਪਾਵਤਾਹੈ॥ਐਸੇਹੀ
ਜਬਕੋਈ ਧਨਵਾਨ ਅਪਨੇ ਧਨਕੋ ਪਾਪੋਂ ਵਿਖੇ ਲਗਾਵਤਾਹੋਵੈ॥ਔਰ ਕੋਈ ਨਿਰਧਨ
ਉਸਕੋ ਦੇਖਕਰ ਇਸਪ੍ਰਕਾਰ ਚਾਹੈ॥ਜੋਜਬ ਮੇਰੇ ਪਾਸ ਧਨ ਹੋਤਾਤਬ ਮੈਂਭੀ ਐਸੇਹੀ
ਭੋਗ ਭੋਗਤਾ॥ਸੋ ਐਸੀਮਨਸਾ ਕਰਕੇ ਦੋਨੋਂ ਹੀਪਾਪੀਹੋਤੇਹੈਂ॥ਭਾਤਪਰਜ ਇਹ ਜੋ ਕਿ-
ਸੀਕੀ ਸੰਪਦਾ ਅਰ ਸੁਖ ਦੇਖਕਰ ਗਿਲਾਨ ਕਰਨੀ ਪਰਵਾਨ ਨਹੀਂ ਪਰ ਜਬ ਕੋਈ ਅ-
ਧਰਮੀ ਰਾਜਾ ਹੋਵੈ॥ਅਥਵਾ ਕੋਈ ਦੁਰਾਚਾਰੀ ਹੋਵੈ॥ਤਬ ਉਸਕੇ ਸੁਖਕੋ ਦੇਖਕਰ ਦੋਖਦ੍ਰਿ-
ਸ਼੍ਟ ਆਵੈ॥ਤੋ ਪਰਵਾਨ ਹੈ॥ਕਾਹੇਤੇ ਜੋ ਉਸਕੀ ਸਮਰਥਾਈ ਹੋਨੇ ਨਾਸ ਕਰਕੇ ਪਾਪੋਂ ਕਾਨਾਸ਼
ਹੋਤਾਹੈ॥ਜੋ ਇਸਕਾ ਲਛਣ ਇਹੁ ਹੈ॥ਜੋਜਬ ਵਹੁ ਅਧਰਮੀ ਰਾਜਾ ਅਥਵਾ ਓਹੁ ਦੁਰਾਚਾਰੀ
ਉਸ ਪਾਪਕਾ ਤਿਆਗ ਕਰੈ॥ਤਬ ਉਸਕੀ ਸੰਪਦਾ ਕਉ ਦੇਖਕਰ ਪ੍ਰਸੰਨ ਹੋਵੈ॥ਅਰ ਦੋਖਦ੍ਰਿ-
ਸ਼ਟਿ ਨ ਰਾਖੈ॥ਤਬ ਜਾਣੀਐ ਜੋ ਈਰਖਾ ਨਹੀਂ॥ਅਰ ਜਦਪ ਇਹ ਈਰਖਾ ਐਸੀ ਹੈ ਜੋ ਸੁ-
ਭਾਵਕ ਹੀ ਮਾਨੁਖ ਕੇ ਰਿਦੇ ਵਿਖੇ ਆਨ ਫੁਰਤੀ ਹੈ॥ਅਰ ਅਪਨੇ ਬਲ ਕਰਕੇ ਇਸਤੇ ਦੂਰ ਨ-
ਹੀਂ ਹੋਤੀ ਪਰ ਜਬ ਇਹ ਪੁਰਖ ਉਸ ਈਰਖਾ ਕੇ ਸੰਕਲਪ ਕੋ ਮਹਾਂ ਮਲੀਨ ਜਾਣੈ ਅਰ ਭੈਮ
ਨ ਰਹੈ॥ਤਬ ਉਸ ਸੂਖਮ ਸੰਕਲਪ ਕਰਕੇ ਐਸਾ ਸਾਖੀਰੂਪ ਹੋਵੈ ਜੋ ਜਦਪ ਇਸਕੇ ਸ਼ਤ੍ਰੂ
ਕਾ ਸੁਖ ਅਰ ਦੁਖ ਇਸ ਹੀ ਕੇ ਹਾਥ ਹੋਵੈ॥ਤਉਭੀ ਈਰਖਾ ਕਰਕੇ ਉਸਕੇ ਸੁਖ ਤੇ ਅਪ੍ਰਾਪ-
ਤਿ ਨ ਰਾਖੈ॥ ॥ਅਬ ਪ੍ਰਗਟ ਕਰਨਾ ਉਪਾਇ ਈਰਖਾ ਕਾ॥ ॥ਤਾਂਤੇ
ਜਾਣਤੂੰ ਜੋ ਇਕ ਈਰਖਾ ਭੀ ਦੀਰਘ ਰੋਗ ਹੈ॥ਅਰ ਇਸ ਰੋਗ ਕਰਕੇ ਕੇਵਲ ਰਿਦੇ ਹੀ ਕਉ
ਦੁਖ ਹੋਤਾ ਹੈ॥ਤਾਂਤੇ ਇਸਕਾ ਉਪਾਵ ਭੀ ਬੁਝ ਅਰ ਤਤ ਕੇ ਸਨਬੰਧ ਕਰ ਹੋਤਾ ਹੈ॥ਸੋ ਬੁਝ
ਇਹੁ ਹੈ॥ਜੋ ਈਰਖਾ ਕਰਕੇ ਲੋਕ ਅਰ ਪਰਲੋਕ ਵਿਖੇ ਆਪਣੀ ਹਾਨ ਕਉ ਜਾਣੈ ਪਰ ਇਸ
ਲੋਕ ਵਿਖੇ ਇਸਪ੍ਰਕਾਰ ਹਾਨ ਹੋਤੀ ਹੈ॥ਜੋ ਈਰਖਾ ਕਰਨੇ ਹਾਰਾ ਪੁਰਖ ਸਰਬਦਾ ਚਿੰਤ-
ਵਾਨ ਅਰੁ ਦੁਖੀ ਰਹਤਾ ਹੈ॥ਅਰ ਜਦਪ ਅਪਨੇ ਮਨ ਵਿਖੇ ਸ਼ਤ੍ਰੂ ਕਾ ਦੁਖ ਚਿਤਵਤਾ ਹੈ ਤਉਭੀ
ਪ੍ਰਥਮੇ ਤੋ ਆਪ ਹੀ ਚਿੰਤਾ ਕਰਕੇ ਜਲਨੇ ਲਾਗਤਾ ਹੈ॥ਤਾਂਤੇ ਪ੍ਰਸਿਧ ਹੂਆ ਜੋ ਇਹ ਈਰਖਾ
ਮਹਾਂ ਦੁਖਰੂਪ ਹੈ॥ਅਰ ਮਹਾਂ ਮੂਰਖਤਾ ਹੈ॥ਕਾਹੇਤੇ ਜੋ ਆਪਣੇ ਹੀ ਕ੍ਰੋਧ ਕਰਕੇ ਆਪਕੋ
ਪੜਾ ਜਲਾਵਤਾ ਹੈ ਅਤ ਸ਼ਤ੍ਰੂ ਕੀ ਹਾਨ ਕਛੁ ਨਹੀਂ ਕਰ ਸਕਤਾ॥ਇਸ ਕਰਕੇ ਜੋ ਸਭ ਕਿਸੀ
ਕਾ ਸੁਖ ਅਰ ਦੁਖ ਮਹਾਰਾਜ ਕੀ ਆਗਿਆ ਦੇ ਅਧੀਨ ਹੈ ਅਰ ਜਿਸਪ੍ਰਕਾਰ ਭਗਵੰਤ ਨੇ
ਉਸ ਸੁਖ ਕੀ ਨੀਮਤ ਰਾਖੀ ਹੈ ਸੋ ਇਸਕੇ ਸੰਕਲਪ ਕਰਕੇ ਨ ਬਢਤੀ ਹੈ ਨ ਘਟਤੀ ਹੈ ਤਾਂਤੇ
ਪ੍ਰਸਿਧ ਹੂਆ ਜੋ ਈਰਖਾ ਕਰਨੇ ਹਾਰੇ ਮਾਨੁਖ ਕਉ ਇਸ ਹੀ ਲੋਕ ਵਿਖੇ ਈਰਖਾ ਦੁਖ ਦੇਤੀ ਹੈ
ਬਹੁੜ ਪਰਲੋਕ ਵਿਖੇ ਇਸਪ੍ਰਕਾਰ ਦੁਖਦਾਇਕ ਹੈ ਜੋ ਈਰਖਾ ਕਰਨੇ ਹਾਰਾ ਪੁਰਖ ਭਗਵੰਤ

ਕੀ ਆਗਿਆ ਸਾਥ ਵਿਰੁਧ ਕਰਤਾ ਹੈ। ਅਰ ਭਗਵੰਤ ਨੇ ਜੋ ਪੂਰਨ ਜਾਨ ਸਾਥ ਜੀਵਹੁ ਕੀ ਪ੍ਰ
ਰਥਧ ਰਚੀ ਹੈ। ਸੋ ਤਿਸ ਤੇ ਬੇਮੁਖ ਹੋਤਾ ਹੈ। ਤਾਂਤੇ ਪ੍ਰਥਮੇਂ ਤਉ ਈਰਖਾ ਕਰਕੇ ਮਹਾਰਾਜ ਕੀ
ਪ੍ਰਤੀਤ ਤੇ ਹੀਨ ਹੋਤਾ ਹੈ। ਬਹੁੜ ਸਰਬ ਜੀਵਹੁ ਕਾ ਭੀ ਬੁਰਾ ਚਿਤਵਤਾ ਹੈ। ਇਸੀ ਕਾਰਨ ਤੇ
ਸੰਤ ਜਨੋਂ ਨੇ ਕਹਾ ਹੈ। ਜੋ ਈਰਖਾ ਕਰਨੀ ਮਨਮੁਖੀ ਹੈ। ਅਰ ਜਬ ਵੀਚਾਰ ਕਰ ਦੇਖੀਐ
ਤਬ ਜਿਸ ਕੀ ਈਰਖਾ ਕਰਤਾ ਹੈ ਸੋ ਤਿਸ ਕੋ ਇਹ ਲਾਭ ਹੋਤਾ ਹੈ ਜੋ ਉਸ ਕੀ ਈਰਖਾ ਕਰਨੇ
ਹਾਰਾ ਇਸ ਹੀ ਲੋਕ ਵਿਖੇ ਪੜ੍ਹਾ ਜਲਤਾ ਹੈ ਅਰ ਉਸ ਕੀ ਹਾਨ ਕਛੂ ਨਹੀ ਹੋਤੀ। ਬਹੁੜ ਜਿ
ਸ ਕੀ ਤੂੰ ਈਰਖਾ ਕਰਤਾ ਹੈ। ਸੋ ਤਿਸ ਕੋ ਧਰਮ ਕਾ ਲਾਭ ਇਸ ਪ੍ਰਕਾਰ ਪ੍ਰਾਪਤ ਹੋਤਾ ਹੈ। ਜੋ
ਉਸ ਨੇ ਤੋ ਤੁਝ ਕੋ ਨਹੀ ਦੁਖਾਇਆ। ਅਰ ਤੂ ਹੀ ਇਸ ਕਾ ਦੁਖ ਚਿਤਵਤਾ ਹੈ ਤਾਂਤੇ ਤੇਰੇ ਸੁਭ
ਕਰਮੋਂ ਕਾ ਫਲ ਉਸ ਹੀ ਕੋ ਹੋਵੇਗਾ। ਅਰ ਉਸ ਕੇ ਪਾਪਹੁ ਕਾ ਦੁਖ ਤੁਝ ਕੋ ਭੁੰਚਨਾ ਪਵੇਗਾ
ਤਾਂਤੇ ਜਬ ਤੂੰ ਵੀਚਾਰ ਕਰ ਦੇਖੇ ਤਬ ਇਸ ਪ੍ਰਕਾਰ ਜਾਣਹਿ। ਜੋ ਤੂੰ ਉਸ ਕੇ ਅਸਥੂਲ ਸੁਖ
ਕਾ ਨਾਸ ਚਾਹਿ। ਸੋ ਵਹੁ ਤੇਰੇ ਚਿਤਵਨੇ ਕਰ ਸੁਖ ਭੀ ਦੂਰ ਨਹੀ ਹੋਤੇ। ਅਰ ਤੇਰੀ ਈਰ
ਖਾ ਕੇ ਸਨਬੰਧ ਕਰ ਭੀ ਉਸ ਕੋ ਪਰਲੋਕ ਵਿਖੇ ਭੀ ਸੁਖ ਅਧਿਕ ਹੋਤਾ ਹੈ। ਅਰ ਤੂੰ ਇਸ
ਲੋਕ ਵਿਖੇ ਭੀ ਦੁਖੀ ਰਹਿਤਾ ਹੈ। ਅਰ ਪਰਲੋਕ ਕੇ ਦੁਖਹੁ ਕਾ ਬੀਜ ਬੋਵਤਾ ਹੈ। ਤਾਂਤੇ ਤੂੰ
ਅਪਨੇ ਚਿਤ ਵਿਖੇ ਜਾਣਤਾ ਹੈਂ। ਜੋ ਮੈ ਅਪੁਣਾ ਮਿਤ੍ਰ ਹੂੰ। ਅਰ ਉਸ ਕਾ ਸ਼ਤ੍ਰੂ ਹੂੰ। ਪਰ
ਜਬ ਭਲੀ ਪ੍ਰਕਾਰ ਦੇਖਹਿ ਤਬ ਉਸ ਕਾ ਮਿਤ੍ਰ ਹੈ। ਅਰ ਅਪਨਾ ਸ਼ਤ੍ਰੂ ਹੈ। ਤਾਂਤੇ ਤੂੰ ਸਰਬ
ਦਾ ਅਪਨੇ ਆਪ ਹੀ ਕਉ ਦੁਖੀ ਪੜ੍ਹਾ ਕਰਤਾ ਹੈ। ਅਰ ਜੋ ਪੁਰਖ ਭਲੇ ਮਾਨੁਖਹੁ ਕੀ ਸੰ-
ਪਦਾ ਅਰ ਸੁਖ ਕਉ ਦੇਖ ਕਰ ਈਰਖਾ ਨਹੀਂ ਕਰਤੇ ਅਰ ਪ੍ਰਸੰਨ ਹੋਤੇ ਹੈਂ। ਸੋ ਈਹਾਂ ਭੀ ਸੁਖੀ
ਹੈਂ। ਅਰ ਪਰਲੋਕ ਵਿਖੇ ਭੀ ਸੁਖੀ ਹੋਵੇਂਗੇ। ਇਸੀ ਪਰ ਮਹਾਂਪੁਰਖ ਨੇ ਕਹਾ ਹੈ। ਜੋ ਉਤਮ ਪੁ
ਰਖ ਵਹੀ ਹੈ। ਜੋ ਕਿਸੀ ਕੋ ਸੁਭ ਉਪਦੇਸ਼ ਦ੍ਰਿੜਾਵੈ। ਅਥਵਾ ਵਿਦਿਆਵਾਨਹੁ ਤੇ ਉਪਦੇਸ਼
ਸੁਣ ਕਰ ਅੰਗੀਕਾਰ ਕਰੈ। ਅਥਵਾ ਉਨ ਕਉ ਪ੍ਰੀਤਮ ਰਾਖੈ। ਸੋ ਈਰਖਾ ਕਰਨੇ ਹਾਰਾ ਇਨੋ
ਤੀਨੋਂ ਗੁਣਹੁ ਤੇ ਅਪ੍ਰਾਪਤਿ ਰਹਤਾ ਹੈ। ਤਾਂਤੇ ਈਰਖਾ ਕਰਨੇ ਹਾਰੇ ਕੋ। ਇਸ ਕਾ ਦ੍ਰਿਸ਼ਟਾਂਤ ਇਹੁ
ਹੈ। ਜੈਸੇ ਕੋਈ ਕ੍ਰੋਧ ਕਰਕੇ ਅਪਨੇ ਸ਼ਤ੍ਰੂ ਕੋ ਪਾਥਰ ਮਾਰੇ ਬਹੁੜ ਉਸ ਕਾ ਸਤ੍ਰੂ ਉਸ ਪਾਥਰ
ਕੀ ਚੋਟ ਤੇ ਬਚਾਵੈ। ਅਰ ਵਹੁ ਪਾਥਰ ਇਸ ਹੀ ਕੇ ਨੇਤ੍ਰਹੁ ਕੋ ਲਾਗੈ। ਤਾਂਤੇ ਇਸ ਹੀ ਕਾ ਨੇ
ਤ੍ਰ ਅੰਧ ਹੋ ਜਾਵੈ। ਬਹੁੜ ਅਧਿਕ ਕ੍ਰੋਧ ਕਰਕੇ ਅਵਰ ਪਾਥਰ ਉਸ ਕਉ ਮਾਰੈ। ਤਬ ਉਸ
ਚੋਟ ਕਰਕੇ ਇਸ ਕਾ ਦੂਸਰਾ ਨੇਤ੍ਰ ਭੀ ਅੰਧ ਹੋ ਜਾਵੈ। ਬਹੁੜ ਅਵਰ ਪਾਥਰ ਮਾਰੇ ਤਬ ਉਸ
ਕਰਕੇ ਭੀ ਇਸ ਕਾ ਸ਼ੀਸ ਫੂਟੈ। ਬਾਰੰਬਾਰ ਐਸੇ ਹੀ ਆਪ ਕਉ ਘਾਇਲ ਕਰਤਾ ਹੈ।
ਅਰ ਵਹੁ ਸ਼ਤ੍ਰੂ ਇਸ ਕੋ ਦੇਖ ਕਰ ਹਸਤਾ ਰਹੈ। ਤੈਸੇ ਹੀ ਈਰਖਾ ਕਰਨੇ ਹਾਰਾ ਪੁਰਖ

ਅਪਨੇ ਆਪ ਕੋ ਦੁਖੀ ਕਰਤਾ ਹੈ। ਅਰ ਸ਼ਤ੍ਰੂ ਕੀ ਹਾਨਿ ਭੀ ਕਛੁ ਨਹੀਂ ਕਰ ਸਕਤਾ। ਬਹੁ-
ੜ ਜਬ ਹਾਥਹੁ ਅਰ ਵਚਨ ਕਰਕੇ ਸ਼ਤ੍ਰੂ ਕੋ ਦੁਖਾਵੈ ਅਰ ਉਸ ਕੀ ਨਿੰਦਾ ਕਰੈ ਤਬ ਵਹੁ ਤਉ
ਅਧਿਕ ਦੁਖਕਾਰੀ ਹੋਤਾ ਹੈ। ਪਰ ਬੂਝ ਕਾ ਉਪਾਉ ਜੋ ਮੈਨੇ ਕਹਾ ਥਾ। ਸੋ ਇਹੀ ਥਾ। ਜੋ ਜਿ-
ਸਨੇ ਈਰਖਾ ਕਉ ਹਲਾਹਲ ਵਿਖ ਕੀ ਨਿਆਈ ਜਾਣਿਆ। ਤਬ ਅਵਸਮੇਵ ਇਸ ਕਾ
ਤਿਆਗ ਕਰਨਾ ਹੈ। ਬਹੁੜ ਬਰਤਤ ਕਰਕੇ ਇਸ ਪ੍ਰਕਾਰ ਉਪਾਉ ਹੋਤਾ ਹੈ। ਜੋ ਜਿਸ ਸੰਨ-
ਬੰਧ ਕਰਕੇ ਈਰਖਾ ਉਪਜਤੀ ਹੈ। ਸੋ ਤਿਸ ਕੋ ਜਤਨ ਕਰਕੇ ਅਪਨੇ ਰਿਦੇ ਤੇ ਦੂਰ ਕਰੈ।
ਸੋ ਈਰਖਾ ਕਾ ਬੀਜ ਅਭਿਮਾਨ ਅਰ ਵੈਰਭਾਵ ਅਰ ਮਾਨ ਕੀ ਪ੍ਰੀਤਿ ਹੈ। ਤਾਂ ਤੇ ਚਾਹੀ-
ਐ ਜੋ ਜਗਿਆਸੀ ਜੋ ਐਸੇ ਮਲੀਨ ਸੁਭਾਵ ਕਉ ਮੂਲ ਹੀ ਤੇ ਦੂਰ ਕਰੈ। ਤਬ ਈਰਖਾ ਕਾ
ਬੀਜ ਹੀ ਨਸ਼ਟ ਹੋਇ ਜਾਵੈ। ਬਹੁੜ ਇਕ ਇਹੀ ਉਪਾਉ ਹੈ ਜੋ ਜਬ ਈਰਖਾ ਕਰਕੇ ਕਿਸੀ ਕੀ
ਨਿੰਦਾ ਕੀਆ ਚਾਹੇ। ਤਬ ਉਸ ਕੀ ਉਸਤਤ ਕਰੈ। ਅਰ ਜਬ ਸ਼ਤ੍ਰੂ ਕੀ ਹਾਨ ਕੀਆ ਚਾਹੇ ਤ-
ਬ ਸਹਾਇਤਾ ਕਰੈ। ਅਰ ਜਬ ਅਭਿਮਾਨ ਕਾ ਅੰਕੁਰ ਉਪਜਨੇ ਲਾਗੇ ਤਬ ਦੀਨਤਾ ਕਉ
ਅੰਗੀਕਾਰ ਕਰੈ ਸੋ ਇਹ ਭੀ ਉਤਮ ਉਪਾਵ ਹੈ। ਜੋ ਜਿਸ ਕੇ ਸਾਥ ਇਸ ਕਾ ਵੈਰਭਾਵ ਹੋਵੈ।
ਤਬ ਸਰਬ ਪ੍ਰਕਾਰ ਉਸ ਕੀ ਭਲਾਈ ਵਰਨਨ ਕਰੈ ਤੋ ਸੁਭਾਵਕ ਹੀ ਈਰਖਾ ਦੂਰ ਹੋ
ਜਾਤੀ ਹੈ। ਪਰ ਇਹ ਮਨ ਐਸਾ ਸ਼ਤ੍ਰੂ ਹੈ। ਜੋ ਜਬ ਇਹ ਪੁਰਖ ਸਹਣ ਸੀਲਤਾ ਕਰਕੇ
ਕਰਤਾ ਹੈ। ਤਬ ਮਨ ਇਸ ਪ੍ਰਕਾਰ ਕਹਨੇ ਲਾਗਤਾ ਹੈ। ਜੋ ਜਬ ਤੂੰ ਸਹਣ ਸੀਲ ਹੋਵੈ-
ਗਾ। ਤਬ ਤੇਰਾ ਸ਼ਤ੍ਰੂ ਤੁਝ ਕੋ ਨਿਬਲ ਜਾਨੇਗਾ। ਇਸੀ ਕਾਰਨ ਤੇ ਕਹਾ ਹੈ। ਜੋ ਜਦਪ ਮਨ ਕੇ
ਸੁਭਾਵ ਕਉ ਵਿਪਰਜੈ ਕਰਨਾ ਉਤਮ ਔਖਧੁ ਹੈ। ਪਰ ਅਤਿ ਕਠਨ ਹੈ। ਅਰ ਬ ਇਹ
ਜੋ ਇਸ ਵਿਖੈ ਧੀਰਜ ਕਰਨਾ ਅਤਿ ਕਠਨ ਹੈ। ਪਰ ਜਬ ਜਗਿਆਸੀ ਕੀ ਬੁਧਿ ਵਿਖੇ
ਐਸਾ ਬਲ ਦ੍ਰਿੜ ਹੋਵੈ। ਜੋ ਈਰਖਾ ਅਰ ਕ੍ਰੋਧ ਕੋ ਲੋਕ ਅਰ ਪਰਲੋਕ ਕਾ ਦੁਖ ਜਾਣੈ ਅਰ
ਇਨ ਕੇ ਤਿਆਗ ਕਰਕੇ ਪਰਮ ਸੁਖ ਕੀ ਪ੍ਰਾਪਤਿ ਦੇਖੈ। ਤਬ ਵਹੁ ਜਤਨ ਬਿਨਾ ਹੀ ਇਸ
ਔਖਧ ਕੋ ਅੰਗੀਕਾਰ ਕਰਤਾ ਹੈ। ਕਾਹੇ ਤੇ ਜੋ ਜਦਪ ਸਭ ਹੀ ਔਖਧ ਕਟਕ ਅਰ ਕਸੈ-
ਲੇ ਹੋਤੇ ਹੈਂ। ਤਉ ਭੀ ਬੁਧਵਾਨ ਪੁਰਖ ਕਟਕਤਾ ਕੇ ਨਮਿਤ ਔਖਧ ਕਾ ਤਿਆਗ ਨਹੀਂ ਕ-
ਰਤਾ। ਅਰ ਜਬ ਮੂਰਖਤਾ ਕਰਕੇ ਔਖਧ ਕੋ ਕਟਕ ਜਾਨ ਕਰ ਤਿਆਗ ਦੇਵੈ ਤਬ ਵਹੁ ਰੋ-
ਗੀ ਸ਼ੀਘ੍ਰ ਹੀ ਮ੍ਰਿਤਕ ਕਉ ਪ੍ਰਾਪਤ ਹੋਵੇਗਾ। ਐਸੇ ਜਾਣ ਤੂੰ ਜੋ ਮਾਨੁਖ ਅਪਨੇ ਜਤਨ ਕਰਕੇ
ਸ਼ਤ੍ਰੁ ਅਰ ਮਿਤ੍ਰ ਕੋ ਸਮਾਨ ਨਹੀਂ ਕਰ ਸਕਤਾ। ਕਾਹੇ ਤੇ ਜੋ ਇਹ ਜੀਵ ਹੈ ਅਰੁ ਪਰਾਧੀਨ ਹੈ।
ਪਰੰਤਉ ਭੀ ਇਤਨਾ ਇਸ ਕੋ ਅਵਸ਼ਮੇਵ ਚਾਹੀਤਾ ਹੈ। ਜੋ ਜਦਪ ਮਨ ਤੇ ਈਰਖਾ ਅਰ ਕ੍ਰੋ-
ਧ ਕੇ ਬੀਜ ਕੋ ਦੂਰ ਨ ਕਰ ਸਕੈ। ਤਬ ਵਚਨ ਅਰ ਕਰਮ ਕਰਕੇ ਤੋ ਵੈਰਭਾਵ ਨ ਕਰੈ। ਅ-

ਰੁਬੁਧ ਵਿਖੇਭੀ ਇਸਕੋ ਮਲੀਨ ਜਾਣੈ।ਬਹੁੜ੍ਹ ਇਸਪ੍ਰਕਾਰ ਚਾਹੇ।ਜੋ ਜਬ ਇਹ ਮਲੀ
ਨਸੁਭਾਵਮੇਰੇ ਰਿਦੇ ਤੇਦੂਰ ਹੋਵੈ ਤਬ ਭਲਾ ਹੈ।ਜਬ ਜਗਿਆਸੀ ਜਨ ਐਸੇ ਪੁਰਖਾਰਥ
ਕੋਪ੍ਰਾਪਤਿ ਹੋਵੈ।ਤਬ ਜਾਣੀਐ ਜੋ ਕਛੁਕ ਮਨਕੇ ਸੰਕਲਪ ਕਰਕੇ ਇਸਕੋ ਪਕੜ ਨ ਹੋ
ਵੇਗੀ।ਕਾਹੇਤੇ ਜੋ ਇਸਕੀ ਸਰਧਾ ਵਿਖੇ ਮਲੀਨਤਾ ਕਛੁ ਨਹੀਂ।ਅਰ ਜੀਵਤ ਕਰਕੇ ਅਕਸ
ਮਾਤ੍ਰ ਕਛੁਕ ਸੰਕਲਪ ਫੁਰਆਵਤਾ ਹੈ।ਸੋ ਵਹੁ ਭੀ ਵਿਚਾਰ ਕੇ ਬਲ ਕਰਕੇ ਦੂਰ ਹੋਜਾਵੇਗਾ
ਪਰ ਕੇਤੇ ਪੁਰਖ ਇਸਪ੍ਰਕਾਰ ਕਹਤੇ ਹੈਂ।ਜੋ ਜਦਪਿ ਰਿਦੇ ਵਿਖੇ ਈਰਖਾ ਕੀ ਬੁਰਾਈ ਨ
ਜਾਣੈ।ਪਰ ਜਬ ਬਚਨ ਅਰ ਕਰਮ ਕਰਕੇ ਵੈਰ ਭਾਵਨ ਕਰੈ।ਤਬ ਮਨ ਕੇ ਸੰਕਲਪ
ਕੀ ਪਕੜ ਇਸਕਉ ਕਛੁ ਨਹੀਂ ਹੋਤੀ।ਜੋ ਇਹ ਅਜੋਗ ਹੈ।ਕਾਹੇਤੇ ਜੋ ਇਹ ਈਰਖਾ ਤਉ
ਕੇਵਲ ਮਨ ਹੀ ਕਾ ਕਰਮ ਹੈ।ਸੋ ਜਬ ਇਸੀ ਕਾ ਸੁਖ ਦੇਖਕਰ ਤਪਾਇਮਾਨ ਹੋਵੈ।ਅਰ
ਦੁਖ ਦੇਖਕਰ ਪ੍ਰਸੰਨ ਹੋਵੈ।ਤਬ ਇਸਤੇ ਅਧਿਕ ਪਾਪ ਕਿਆ ਹੈ।ਤਾਂਤੇ ਇਸ ਪਾਪ ਤੇ ਤਬ
ਹੀ ਛੁਟੈ।ਜਬ ਇਸ ਸੁਭਾਵ ਕਉ ਮਲੀਨ ਜਾਣੈ।ਅਰ ਸਰਬ ਪ੍ਰਕਾਰ ਇਸਤੇ ਦੂਆ ਚਾਹੇ।
ਤਬ ਸੁਧ ਮਨਸਾ ਕਰਕੇ ਵਹੁ ਮਲੀਨ ਸੰਕਲਪ ਦੂਰ ਹੋਜਾਤਾ ਹੈ।ਪਰ ਸ਼ਤ੍ਰੂ ਅਰ ਮਿਤ੍ਰ
ਕੀ ਸੰਪੂਰਨ ਸਮਤਾ ਤਬ ਹੀ ਹੋਤੀ ਹੈ।ਜਬ ਇਸ ਪੁਰਖ ਕੋ ਏਕਤਾ ਕੀ ਅਵਸਥਾ ਪ੍ਰਾਪਤਿ
ਹੋਵੈ।ਅਰਥ ਇਹੁ ਜੋ ਸਰਬ ਜੀਵਹੁ ਕੋ ਪਰਾਧੀਨ ਦੇਖੈ।ਅਰੁ ਸਰਬ ਕਰਮੋਂ ਕਾ ਕਰਤਾ
ਭਗਵੰਤ ਕੋ ਜਾਣੈ।ਸੋ ਇਹ ਅਵਸਥਾ ਮਹਾਂ ਦੁਰਲਭ ਹੈ।ਅਰ ਜਦਪਿ ਕਿਸੀ ਸਮੇਂ ਵਿਖੇ
ਬਿਜਲੀਵਤ ਚਮਤਕਾਰ ਦਿਖਾਵਤੀ ਹੈ।ਤਉ ਭੀ ਸਰਬਦਾ ਇਸਥਿਤ ਨਹੀਂ ਰਹਿਤੀ।ਅ-
ਰ ਜਿਨਹੁ ਨੇ ਐਸੇ ਪਰਮਪਦ ਵਿਖੇ ਇਸਥਿਤ ਪਾਈ ਹੈ ਤੇ ਭੀ ਵਿਰਲੇ ਹੀ ਸੰਤ ਜਨ ਹੈਂ।੪
॥ ।ਅਬ ਪਾਂਚਵੇਂ ਸਰਗ ਵਿਖੇ ਮਾਇਆ ਕੀ ਪ੍ਰੀਤਿ ਅਰ ਤ੍ਰਿਸ਼ਨਾ ਕੀ ਨਿਖੇ
ਧ ਵਰਨਨ ਹੋਵੇਗੀ। ।ਤਾਂਤੇ ਜਾਣ ਤੂੰ ਜੋ ਇਹ ਮਾਇਆ ਸਰਬ ਵਿਘਨਹੁ ਕਾ ਮੂ-
ਲ ਹੈ।ਅਰ ਇਸਕੀ ਪ੍ਰੀਤ ਭੀ ਸਰਬ ਪਾਪਹੁ ਕਾ ਬੀਜ ਹੈ।ਬਹੁੜ੍ਹ ਇਹ ਮਾਇਆ ਕੈਸੀ
ਹੈ।ਜੋ ਭਗਵੰਤ ਕੇ ਪ੍ਰੀਤਮਹੁ ਕੀ ਬੈਰਨ ਹੈ।ਅਰੁ ਜੋ ਮਹਾਰਾਜ ਤੇ ਬੇਮੁਖ ਹੈਂ ਸੋ ਤਿਨ-
ਹੁ ਕੀ ਭੀ ਸ਼ਤ੍ਰੂ ਹੀ ਹੈ।ਪਰ ਭਗਵੰਤ ਕੇ ਪ੍ਰੀਤਮਹੁ ਕੀ ਵੈਰਨ ਇਸਪ੍ਰਕਾਰ ਹੈ।ਜੋ ਉ-
ਨਕੇ ਆਗੇ ਆਪਕਉ ਸੁੰਦਰ ਕਰ ਦਿਖਾਵਤੀ ਹੈ।ਅਰ ਨਾਨਾ ਪ੍ਰਕਾਰ ਕੇ ਛਲਹੁ
ਕਉ ਪਸਾਰਤੀ ਹੈ।ਇਸੀ ਕਾਰਣ ਤੇ ਵਹੁ ਜਗਿਆਸੀ ਵੈਰਾਗ ਅਰ ਇਸਕੇ ਤਿਆ-
ਗਨੇ ਵਿਖੇ ਜਤਨ ਕਰਤੇ ਰਹਤੇ ਹੈਂ।ਅਰੁ ਆਪਕਉ ਬਚਾਇਆ ਚਾਹਤੇ ਹੈਂ।ਬਹੁ
ੜ੍ਹ ਭਗਵੰਤ ਕੇ ਬੇਮੁਖਹੁ ਕੀ ਸ਼ਤ੍ਰੂ ਇਸਪ੍ਰਕਾਰ ਹੈ।ਜੋ ਪ੍ਰਥਮੇ ਉਨਕਉ ਅਪਨੇ ਊਪ
ਰ ਰੀਝਾਵਤੀ ਹੈ।ਅਰ ਜਬ ਅਧਿਕ ਪ੍ਰਮਾਦ ਕਰਕੇ ਮੋਹਤ ਹੋਤੇ ਹੈਂ।ਤਬ ਉਨਕਾ ਤ੍ਰੀ

ਤਿਆਗ ਕਰਜਾਤੀ ਹੈ॥ ਅਰ ਦੁਰਾਚਾਰਨਿ ਇਸਤ੍ਰੀ ਕੀ ਨਿਆਂਈ ਗ੍ਰਿਹ ਗ੍ਰਿਹ ਵਿਖੇ
ਭਟਕਤੀ ਫਿਰਤੀ ਹੈ॥ ਅਰ ਅਪਣੇ ਪ੍ਰੀਤਮਹੁ ਕਉ ਸਰਬਦਾ ਹੀ ਪਡ਼ੀ ਦੁਖ ਦੇਤੀ ਹੈ
॥ ਬਹੁੜ ਜਬ ਇਸਕੇ ਸਾਥ ਪ੍ਰੀਤਿ ਕਰਨੇ ਹਾਰੇ ਮਾਨੁਖ ਪਰਲੋਕ ਵਿਖੇ ਜਾਤੇ ਹੈਂ॥ ਤਬ
ਮਹਾਰਾਜ ਕੇ ਕ੍ਰੋਧ ਕਉ ਦੇਖਤੇ ਹੈਂ॥ ਤਾਂਤੇ ਜਿਸ ਬੁਧਵਾਨ ਨੇ ਇਸਕੇ ਛਲਨਹੁ ਕਉ ਭ-
ਲੀ ਪ੍ਰਕਾਰ ਸਮਝਕਰ ਇਸਕਾ ਤਿਆਗ ਕੀਆ ਹੈ॥ ਸੋ ਇਸਕੇ ਵਿਘਨਹੁ ਤੇ ਵਹੁ
ਛੂਟਤਾ ਹੈ॥ ਇਸੀ ਪਰ ਮਹਾਂਪੁਰਖ ਨੇ ਭੀ ਕਹਾ ਹੈ ਜੋ ਇਹ ਮਾਇਆ ਮਹਾਂ ਛਲ ਰੂਪ ਹੈ
॥ ਅਰ ਭਗਵੰਤ ਨੇ ਜੋ ਸੰਤਜਨਹੁ ਕਉ ਸੰਸਾਰ ਵਿਖੇ ਭੇਜਿਆ ਹੈ॥ ਅਰੁ ਨਾਨਾ ਪ੍ਰਕਾਰ
ਕੇ ਸ਼ਾਸਤ੍ਰਹੁ ਅਰ ਵਚਨ ਜੋ ਉਤਪਤ ਕੀਏ ਹੈਂ॥ ਸੋ ਤਿਨਹੁ ਕਾ ਪ੍ਰੋਜਨ ਇਹੁ ਹੈ ਜੋ ਜੀਵਹੁ
ਕਉ ਮਾਇਆ ਕੀ ਪ੍ਰੀਤ ਤੇ ਵਿਵਰਜਤ ਕਰਹਿ॥ ਬਹੁੜ ਇਸਕੇ ਛਲਹੁ ਅਰ ਵਿਘਨ
ਪ੍ਰਸਿਧ ਕਰ ਦਿਖਾਵਹਿ॥ ਤਬ ਇਹ ਜੀਵ ਮਾਇਆ ਤੇ ਵਿਰਕਤ ਚਿਤ ਹੋਕਰ ਪਰਲੋ
ਕ ਮਾਰਗ ਕੇ ਜਤਨ ਵਿਖੇ ਸਾਵਧਾਨ ਹੋਵਹਿ॥ ਇਸੀ ਪਰ ਏਕ ਵਾਰਤਾ ਹੈ॥ ਜੋ ਮਹਾਂਪੁ-
ਰਖ ਅਪਨੇ ਪ੍ਰੀਤਮਹੁ ਸਾਥ ਚਲਾ ਜਾਤਾ ਥਾ॥ ਤਬ ਮਿਰਤਕ ਪਸ਼ੂ ਕਉ ਦੇਖਤ ਭਇ
ਆ॥ ਅਰ ਕਹਣੇ ਲਾਗਾ॥ ਜੋ ਮੈਂ ਭਗਵੰਤ ਕੀ ਦੁਹਾਈ ਕਰਕੇ ਕਹਤਾ ਹੂੰ॥ ਜੈਸੇ ਇਹ ਮ੍ਰਿ
ਤਕ ਪਸ਼ੂ ਐਸਾ ਕੁਰੀਲ ਹੈ॥ ਜੋ ਇਸਕੀ ਓਰ ਕੋਈ ਦੇਖਤਾ ਹੀ ਨਹੀਂ॥ ਤੈਸੇ ਇਹ ਮਾਇ-
ਆ ਸੰਤਜਨਹੁ ਕੇ ਆਗੇ ਇਸਤੇ ਭੀ ਅਤਿ ਕੁਰੀਲ ਹੈ॥ ਕਾਹੇਤੇ ਜੋ ਜਬ ਭਗਵੰਤ ਕੇ ਦਰ-
ਬਾਰ ਵਿਖੇ ਇਸ ਮਾਇਆ ਕੀ ਕਛੁ ਕਭੀ ਵਿਸ਼ੇਖਤਾ ਹੋਤੀ॥ ਤਬ ਮਾਨੁਖਹੁ ਕਉ ਰੰਚਕ
ਮਾਤ੍ਰ ਭੀ ਨ ਮਿਲਤੀ॥ ਇਸੀ ਕਾਰਣ ਤੇ ਮਹਾਂਪੁਰਖਹੁ ਨੇ ਕਹਾ ਹੈ॥ ਜੋ ਇਸ ਮਾਇਆ ਕੋ
ਧ੍ਰਿਕਾਰ ਹੈ॥ ਅਰ ਇਸਕੀ ਜੋ ਸਰਬ ਸਮਿਗ੍ਰੀ ਹੈ ਸੋ ਤਿਸਕਉ ਭੀ ਧ੍ਰਿਕਾਰ ਹੈ॥ ਪਰ ਇ-
ਕ ਵਹੀ ਪਦਾਰਥ ਧ੍ਰਿਕਾਰ ਤੇ ਰਹਤ ਹੈ॥ ਜੋ ਕੇਵਲ ਭਜਨ ਹੀ ਕੇ ਨਮਿਤ ਅੰਗੀਕਾਰ ਕ-
ਰੀਐ॥ ਬਹੁੜ ਇਉ ਭੀ ਕਹਾ ਹੈ॥ ਜੋ ਜਿਸਨੇ ਮਾਇਆ ਕਉ ਅਪਣਾ ਪ੍ਰੀਤਮ ਕੀਆ ਹੈ॥
ਸੋ ਪਰਲੋਕ ਤੇ ਬੇਮੁਖ ਹੂਆ ਹੈ॥ ਅਰੁ ਜਿਸਨੇ ਪਰਲੋਕ ਕੇ ਸੁਖ ਕਉ ਅੰਗੀਕਾਰ ਕੀਆ
ਹੈ॥ ਬਹੁੜ ਇਉਂ ਭੀ ਕਹਾ ਹੈ ਜੋ ਜਿਸਨੇ ਮਾਇਆ ਕਉ ਅਪਨਾ ਪ੍ਰੀਤਮ ਕੀਆ ਹੈ॥ ਸੋ ਪ-
ਰਲੋਕ ਤੇ ਬੇਮੁਖ ਹੋਤਾ ਹੈ॥ ਅਰ ਜਿਸਨੇ ਪਰਲੋਕ ਕੇ ਸੁਖ ਕਉ ਪ੍ਰੀਤਮ ਕੀਆ ਹੈ ਸੋ
ਮਾਯਾ ਕੇ ਭੋਗੋਂ ਤੇ ਵਿਰਸ ਹੋਤਾ ਹੈ॥ ਤਾਂਤੇ ਚਾਹੀਐ ਜੋ ਨਾਸਵੰਤ ਪਦਾਰਥੋਂ ਕਾ ਤਿਆਗ ਕਰੇ ਅਰ
ਸਤ ਸਰੂਪ ਕੀ ਪ੍ਰੀਤਿ ਵਿਖੇ ਸਾਵਧਾਨ ਹੋਵੇ॥ ਬਹੁੜ ਇਕ ਪ੍ਰੀਤਵਾਨ ਨੇ ਕਹਾ ਹੈ ਜੋ ਏਕ ਬਾਰ
ਅਬੂਬਕਰ ਸਦੀਕ ਨੇ ਜਲ ਮਾਗਿਆ ਥਾ॥ ਤਬ ਲੋਕਹੁ ਨੇ ਉਨਕੇ ਸਰਬਤ ਕਾ ਕਟੋਰਾ ਆਨ
ਦੀਆ॥ ਸੋ ਜਬ ਪਾਨ ਕਰਨੇ ਲਾਗੇ ਤਬ ਐਸਾ ਰੁਦਨ ਕਰਤੇ ਭਏ ਜੋ ਉਨਕੋ ਦੇਖਕਰ ਸਭ ਹੀ

ਲੋਕ ਰੁਦਨ ਕਰਨੇ ਲਾਗੇ ਅਰ ਕੋਈ ਪੂਛ ਨ ਸਕੈ ਜੋ ਤੁਮ ਕਿਉ ਰੋਵਤੇ ਹੋ। ਬਹੁੜ ਜਬ ਮੋ- 
ਨ ਕਰੀ ਤਬ ਪ੍ਰੀਤਮਹੁ ਨੇ ਪੂਛਿਆ ਜੋ ਤੁਮਾਰੇ ਰੁਦਨ ਕਾ ਕਾਰਣ ਕੌਨ ਥਾ। ਤਬ ਅਬੂਬਕਰ
ਸਦੀਕ ਨੇ ਕਹਾ ਜੋ ਏਕ ਬਾਰ ਮਹਾਂ ਪੁਰਖ ਧਿਆਨ ਵਿਖੇ ਬੈਠਾ ਥਾ। ਅਰ ਹਾਥੋਂ ਕਰ ਕੇ ਕਿਸੀ
ਕੋ ਹਟਾਵਤਾ ਥਾ। ਪਰ ਮੁਝ ਕੋ ਦ੍ਰਿਸ਼ਟ ਕੁਛ ਨਹੀ ਆਇਆ। ਤਬ ਮੈ ਪੂਛਿਆ ਜੋ ਤੁਮ ਕਿਸ ਕੋ
ਹਟਾਵਤੇ ਥੇ। ਬਹੁੜ ਉਨ੍ਹੋਂ ਨੇ ਕਹਾ ਜੋ ਇਹ ਮਾਇਆ ਬਾਰੰਬਾਰ ਮੇਰੇ ਨਿਕਟ ਆਵਤੀ ਹੈ।
ਅਰ ਮੈਂ ਉਸ ਕੋ ਦੂਰ ਕਰਤਾ ਹੂੰ। ਪਰ ਇਹ ਮਾਇਆ ਇਸ ਪ੍ਰਕਾਰ ਕਹਤੀ ਹੈ ਜੋ ਤੂੰ ਮੇਰੇ ਛ-
ਲਹੁ ਤੇ ਬਚਿਆ ਹੈ। ਪਰ ਜੋ ਤੁਝ ਤੇ ਪੀਛੇ ਹੋਵੇਂਗੇ ਸੋ ਆਪ ਕੋ ਮੇਰੇ ਛਲਹੁ ਤੇ ਬਚਾਇ ਨ ਸ-
ਕੈਂਗੇ। ਤਾਂ ਤੇ ਸ਼ਰਬਤ ਕੋ ਦੇਖ ਕਰ ਮੈ ਇਸ ਨਿਮਤ ਡਰਿਆ ਹੂੰ ਜੋ ਮਤ ਵਹੁ ਮਾਇਆ ਆਇ-
ਹੀ ਸਰੂਪ ਧਾਰ ਕਰ ਆਈ ਮਿਲੀ ਹੋਵੈ। ਤਬ ਮੈਂ ਕਿਆ ਕਰੂੰ। ਬਹੁੜ ਮਹਾਂ ਪੁਰਖ ਨੇ ਇਉ
ਭੀ ਕਹਾ ਹੈ ਜੋ ਇਹ ਮਾਇਆ ਨਿਪਰਾਧਭੁ ਹੈ ਅਰ ਨਿਰਧਨਾ ਧਨ ਹੈ। ਤਾਂ ਤੇ ਪ੍ਰੀਤ ਕ-
ਰ ਕੇ ਮੂਰਖ ਹੀ ਇਸ ਕੋ ਸਿਰਤੇ ਹੈਂ ਅਰ ਇਸ ਕੀ ਪ੍ਰਾਪਤਿ ਵਿਖੇ ਈਰਖਾ ਵਹੀ ਕਰਤੇ ਹੈਂ।
ਜੋ ਵਿੱਦਿਆ ਹੀਨ ਹੈਂ ਅਰ ਇਸ ਕੇ ਨਿਮਿਤ ਜਤਨ ਵਹੀ ਕਰਤੇ ਹੈਂ ਜੋ ਧਰਮ ਤੇ ਰਹਿਤ
ਹੈਂ। ਤਾਂ ਤੇ ਜੋ ਪੁਰਖ ਪਰਭਾਤ ਸਮੇ ਉਠ ਕਰ ਮਾਇਆ ਹੀ ਕੇ ਕਾਰਜਹੁ ਵਿਖੇ ਦ੍ਰਿੜ੍ਹ ਹੋਤੇ ਹੈਂ
ਸੋ ਭਗਵੰਤ ਤੇ ਬੇਮੁਖ ਹੈਂ। ਅਰ ਮਾਇਆ ਧਾਰੀ ਜੀਵ ਵਿਖੇ ਚਾਰ ਲਛਣ ਅਵਸਮੇ
ਵ ਪ੍ਰਬਲ ਹੋਤੇ ਹੈਂ। ਜੋ ਪ੍ਰਥਮ ਤਉ ਉਸ ਕੀ ਚਿੰਤਾ ਕਦਾਚਿਤ ਦੂਰ ਨਹੀ ਹੋਤੀ। ਅਰ ਦੂਸ
ਰਾ ਜੰਜਾਲਹੁ ਵਿਖੇ ਐਸਾ ਅਸ਼ਕਤ ਰਹਿਤਾ ਹੈ ਜੋ ਕਦਾਚਿਤ ਮੁਕਤ ਨਹੀ ਹੋਤਾ। ਅਰ
ਤੀਸਰਾ ਸਰਬਦਾ ਅਤ੍ਰਿਪਤ ਰਹਤਾ ਹੈ। ਚਉਥਾ ਉਸ ਕੀ ਆਸਾ ਕਦਾਚਿਤ ਸੰਪੂਰਨ ਨ
ਹੀ ਹੋਤੀ। ਇਸੀ ਪਰ ਅਬੂ ਹਰੇਰਾ ਸਾਂਈ ਲੋਕ ਨੇ ਕਹਾ ਹੈ ਜੋ ਏਕ ਬਾਰ ਮਹਾਂ ਪੁਰਖ
ਮੁਝ ਕਉ ਕਹਿਤ ਭਇਆ ਜੋ ਤੂੰ ਮਾਇਆ ਕੀ ਸਪੂਰਨਤਾ ਕੋ ਦੇਖਿਆ ਚਾਹਤਾ ਹੈ। ਇ-
ਤਨਾ ਕਹ ਕਰ ਮੁਝ ਕੋ ਕੁਚੀਲ ਠਉੜ ਵਿਖੇ ਲੇ ਗਏ। ਜੋ ਤਹਾਂ ਪਸ਼ੂਅਹੁ ਅਰ ਮਾਨੁਖਹੁ
ਕੇ ਅਸਤ ਪੜੇ ਥੇ। ਵਿਸ਼ਟਾ ਅਰ ਪੁਰਾਤਨ ਵਸਤ੍ਰ ਕੇ ਟੁਕੜੇ ਪੜੇ ਥੇ। ਤਬ ਉਨ ਕੋ ਦੇਖ
ਕਰ ਕਹਤ ਭਏ ਹੇ ਭਾਈ ਇਹ ਜੋ ਮਾਨੁਖਹੁ ਕੇ ਸੀਸ ਦੇਖਤਾ ਹੈਂ ਜੋ ਤੁਮਾਰੀ ਨਿਆਈ ਤ੍ਰਿ
ਸ਼ਨਾ ਅਰ ਈਰਖਾ ਕਰ ਪੂਰਨ ਥੇ। ਸੋ ਅਬ ਇਨ ਕੇ ਹਾਡਹੁ ਪਰ ਤੁਚਾ ਭੀ ਨ ਰਹੀ ਅਰ ਸ਼ੀ
ਘ੍ਰ ਹੀ ਭਸਮ ਹੋ ਜਾਵੈਂਗੇ। ਅਰ ਵਹੁ ਨਾਨਾ ਪ੍ਰਕਾਰ ਕੇ ਬਿੰਜਨ ਜੋ ਮੀਠੇ ਖਾਤੇ ਥੇ ਅਰ ਜ
ਤਨ ਕਰ ਪ੍ਰਾਪਤਿ ਹੋਤੇ ਥੇ। ਸੋ ਅਬ ਸਭ ਹੀ ਬਿਸ਼ਟਾ ਕਾ ਰੂਪ ਹੂਏ ਹੈਂ। ਬਹੁੜ ਅਨੇਕ ਭਾਂਤ
ਕੇ ਵਸਤ੍ਰ ਸਭ ਹੀ ਪੁਰਾਤਨ ਹੋ ਕਰ ਭੋਜਮ ਹੋਤੇ ਹੈਂ। ਬਹੁੜ ਜਿਨਹੁ ਘੋੜਿਓ ਅਰ ਹਾਥੀ
ਅਹੁ ਪਰ ਚੜ੍ਹ ਸਵਾਰ ਹੋ ਕਰ ਜਗਤ ਵਿਖੇ ਫਿਰਤੇ ਥੇ ਸੋ ਤਿਨ ਕੀ ਹਾਡ ਹੀ ਸ਼ੇਖ ਰਹਿ

ਗਏਹੈਂ।ਸੋਮਾਇਆਕਾ ਸਪੂਰਣ ਆਦਿਅੰਤ ਇਹੀਹੈ।ਬਹੁੜ ਇਉਭੀ ਕਹਾਹੈ।ਜੋ
ਪਰਲੋਕ ਵਿਖੇ ਕੇਤੇ ਪੁਰਖ ਜਪਤਪ ਕਰਨੇ ਹਾਰੇ ਭੀਨਰਕਗਾਮੀ ਹੋਵਹਿੰਗੇ।ਕਾਹੇ
ਤੇ।ਜੋ ਜਬ ਮਾਇਆਕੇਪਦਾਰਥੋਂਕਉ ਦੇਖਤੇ ਥੇ।ਤਬ ਅਧਿਕ ਤ੍ਰਿਸ਼ਨਾ ਕਰਕੇ ਅੰਗੀ
ਕਾਰ ਕਰਤੇ ਥੇ।ਬਹੁੜ ਏਕਵਾਰ ਮਹਾਂ ਪੁਰਖ ਅਪਨੇ ਪ੍ਰੀਤਮਹੁਕੇ ਕਹਣੇ ਲਾਗਾ।
ਜੋ ਆਪਕੋ ਅੰਧ ਕਰਨੇ ਹਾਰਾ ਪੁਰਖ ਕੌਨ ਹੈ।ਤਾਂਤੇ ਜੋ ਪੁਰਖ ਮਾਇਆ ਕੀ ਤ੍ਰਿਸ਼ਨਾਕ-
ਰਤਾ ਹੈ।ਸੋ ਆਪਕੋ ਅੰਧ ਕੀਆ ਚਾਹਤਾ ਹੈ।ਅਰ ਜੋ ਪੁਰਖ ਮਾਇਆਤੇ ਵਿਰਕਤ ਹੋ
ਤਾ ਹੈ।ਅਰ ਆਸਾ ਤ੍ਰਿਸ਼ਨਾ ਘਟਾਵਤਾ ਹੈ।ਤਬ ਉਸਕੇ ਰਿਦੇ ਵਿਖੇ ਭਗਵੰਤ ਅਨਭਵ
ਕੀ ਵਿਦਿਆ ਪ੍ਰਗਟਾਵਤਾ ਹੈ।ਅਰ ਪੜ੍ਹੇ ਬਿਨਾਹੀ ਉਸਕੀ ਬੁਧਿ ਉਜਲ ਹੋਤੀ ਹੈ।ਅਰ
ਜਥਾਰਥ ਕੇ ਮਾਰਗਕੋ ਪ੍ਰਗਟ ਦੇਖਤਾ ਹੈ।ਅਰ ਮਹਾਂ ਪੁਰਖਨੇ ਇਉਭੀ ਕਹਾ ਹੈ।
ਜੋ ਮਾਇਆਕੇ ਪਦਾਰਥਹੁਕਾ ਸਿਮਰਨ ਭੀ ਨਾ ਕਰੇ ਸੋ ਮਾਇਆ ਕੀ ਜਿਸ ਵਾਰਤਾਕ-
ਰਨੀ ਅਜੋਗ ਹੂਈ।ਤਬ ਉਸਕੇ ਸਾਥ ਪ੍ਰੀਤ ਕਰਨੀ ਅਰ ਉਸਕੀ ਤਪਤ ਕੇ ਨਮਿਤ ਜ-
ਤਨ ਕਰਨਾ ਕੈਸੇ ਪ੍ਰਮਾਣ ਹੋਤਾ ਹੈ।ਇਸੀ ਪਰ ਮਿਹਤਰ ਈਸੇ ਨੇ ਕਹਾ ਹੈ ਜੋ ਮਾਇਆ
ਕੋ ਅਪਨਾ ਸੁਆਮੀ ਨ ਬਨਾਵਹੁ ਤਬ ਤੁਮਕੋ ਇਹ ਮਾਇਆ ਆਪਣਾ ਦਾਸ ਨ ਕਰੈ।ਅ
ਰਥ ਇਹ ਜੋ ਮਾਇਆ ਕੇ ਸਾਥ ਅਧਿਕ ਪ੍ਰੀਤ ਨ ਕਰਹੁ।ਤਬ ਇਸਕੇ ਜੰਜਾਲ ਵਿਖੇ ਬੰ
ਧਮਾਨ ਨ ਹੋਵਹੁ।ਬਹੁੜ ਉਸ ਪਦਾਰਥਕੋ ਸੰਚਹੁ ਜੋ ਜਿਸਕੇ ਸੰਚਨੇ ਵਿਖੇ ਤੁਮਕੋ ਕਦ
ਛਿਤ ਭੈ ਨਾ ਹੋਵੈ ਅਰ ਇਉਭੀ ਕਹਾ ਹੈ ਜੋ ਇਹ ਮਾਇਆ ਅਰ ਪਰਲੋਕ ਐਸੇ ਹੈਂ ਜੈਸੇ ਏ
ਕ ਪੁਰਖ ਕੀਆਂ ਦੋਇ ਇਸਤ੍ਰੀਆ ਹੋਵੈਂ।ਅਰਥ ਇਹ ਜੋ ਜਬ ਏਕ ਪ੍ਰਸੰਨ ਹੋਤੀ ਹੈ
ਤਬ ਦੂਸਰੀ ਦੁਖਤ ਹੋਤੀ ਹੈ।ਤੈਸੇ ਹੀ ਜਬ ਇਹ ਪੁਰਖ ਮਾਇਆ ਵਿਖੇ ਸਾਵਧਾਨ ਹੋਤ
ਹੈ।ਤਬ ਪਰਲੋਕ ਤੇ ਬੇਮੁਖ ਹੋਤਾ ਹੈ।ਅਰ ਜਬ ਪਰਲੋਕ ਮਾਰਗ ਵਿਖੇ ਸਾਵਧਾਨ
ਹੂਆ ਚਾਹਤਾ ਹੈ।ਤਬ ਮਾਇਆ ਸਾਥ ਵਿਰੁਧ ਕਰਤਾ ਹੈ।ਬਹੁੜ ਮੇਹਤਰ ਈਸੇ
ਨੇ ਅਪਨੇ ਪ੍ਰੀਤਮੋ ਕੋ ਇਉਭੀ ਕਹਾ ਹੈ।ਜੋ ਮੈਂ ਤੁਮਾਰੇ ਦੇਖਤੇ ਹੀ ਇਸ ਮਾਇਆ ਕਉ
ਧਰਤੀ ਪਰ ਡਾਰਤਾ ਹੂੰ।ਤਾਂਤੇ ਤੁਮ ਭੀ ਇਸਕਉ ਅੰਗੀਕਾਰ ਨ ਕਰੋ।ਕਾਹੇਤੇ ਜੋ ਪ੍ਰਥਮੇ
ਤੋ ਇਹ ਮਾਇਆ ਐਸੀ ਮਲੀਨ ਹੈ ਜੋ ਸਰਬ ਪਾਪ ਇਸਕੀ ਪ੍ਰੀਤ ਕਰ ਹੋਤੇ ਹੈਂ।ਬਹੁੜ
ਜਬ ਲਗ ਇਸਕਾ ਤਿਆਗ ਨ ਕਰੀਏ ਤਬ ਲਗ ਪਰਲੋਕ ਕੇ ਸੁਖ ਕੋ ਪਾਇ ਨਹੀ ਸ-
ਕੀਤਾ।ਤਾਂਤੇ ਇਸ ਮਾਇਆ ਕੀ ਪ੍ਰੀਤ ਤੇ ਬਾਹਰ ਨਿਕਸੋ।ਅਰ ਇਸਕੇ ਕਾਰਜੋ ਬੀ ਸੰਪੂਰ
ਨਤਾ ਵਿਖੇ ਦ੍ਰਿੜ ਨ ਹੋਵਹੁ।ਬਹੁੜ ਐਸੇ ਜਾਨੋ ਜੋ ਸਰਬ ਪਾਪੋਂ ਕਾ ਮੂਲ ਮਾਇਆ ਕੀ ਪ੍ਰੀਤਿ ਹੈ।
ਅਰ ਸਰਬ ਭੋਗੋਂ ਕਾ ਫਲ ਸੋਗ ਅਰ ਦੁਖ ਹੈ।ਬਹੁੜ ਜੈਸੇ ਜਲ ਅਰ ਅਗਨਿ

ਕਾ ਮਿਲਾਪ ਨਹੀਂ ਹੋਤਾ ਤੈਸੇ ਹੀ ਭਗਵੰਤ ਅਰ ਮਾਇਆ ਕੀ ਪ੍ਰੀਤਿ ਕਿਸੀ ਪ੍ਰਕਾਰ ਏਕਠੀ 
ਨਹੀਂ ਹੋਤੀ। ਇਸੀ ਕਾਰਣ ਤੇ ਸੰਤ ਜਨ ਮਾਇਆ ਤੇ ਵਿਰਕਤ ਹੂਏ ਹੈਂ। ਇਸੀ ਪਰ ਏਕ
ਵਾਰਤਾ ਹੈ। ਜੋ ਏਕ ਦਿਨ ਵਿਖੇ ਬਹੁਤ ਮੇਘ ਅਰ ਬਿਜਲੀ ਕਾ ਚਮਤਕਾਰ ਹੋਤ ਭਇ
ਆ। ਤਬ ਮੇਹਤਰ ਈਸਾ ਮੇਘ ਕੀ ਰਖਿਆ ਕੇ ਨਮਿਤ ਅਸਥਾਨ ਕੋ ਢੂੰਢਨੇ ਲਾਗਾ। ਤ-
ਹਾਂ ਇਕ ਤੰਬੂ ਕਉ ਦੇਖਤ ਭਇਆ। ਪਰ ਜਬ ਤੰਬੂ ਵਿਖੇ ਜਾਇ ਪ੍ਰਾਪਤ ਹੂਆ। ਤਬ ਊਹਾਂ ਇ
ਕ ਸੁੰਦਰ ਇਸਤ੍ਰੀ ਦੇਖੀ। ਬਹੁੜ ਊਹਾਂ ਤੇ ਨਿਕਸ ਕਰ ਪਹਾੜ ਕੀ ਕੰਦ੍ਰਾ ਵਿਖੇ ਗਇਆ। ਤਬ
ਆਗੇ ਇਕ ਸਿੰਘ ਬੈਠਾ ਹੂਆ ਦੇਖਿਆ। ਤਬ ਭਗਵੰਤ ਕੇ ਆਗੇ ਅਰਦਾਸ ਕਰਤ ਭਇ
ਆ। ਜੋ ਹੇ ਮਹਾਰਾਜ ਤੈਨੇ ਸਭ ਕਿਸੀ ਕੋ ਬਿਸ੍ਰਾਮ ਕਾ ਅਸਥਾਨ ਦੀਆ ਹੈ। ਅਰੁ ਕੇਵਲ ਮੇਰ
ਹੀ ਅਸਥਾਨ ਕੋਈ ਨਹੀਂ। ਤਬ ਆਕਾਸ਼ ਬਾਣੀ ਹੂਈ ਜੋ ਮੈਨੇ ਤੁਝ ਕੋ ਕੁਸੰਗ ਤੇ ਬਚਾਇ ਰਾਖਿ
ਆ ਹੈ। ਤਾਂ ਤੇ ਤੇਰੇ ਬਿਸ੍ਰਾਮ ਕਾ ਅਸਥਾਨ ਮੇਰੀ ਦਯਾ ਹੈ। ਬਹੁੜ ਇਸੀ ਪਰ ਇਕ ਅਵਰ
ਵਾਰਤਾ ਹੈ। ਜੋ ਜਬ ਮਿਹਤਰ ਸੁਲੇਮਾਨ ਕਾ ਅਧਿਕ ਈਸ੍ਵਰਜ ਹੂਆ। ਅਰ ਸਭ ਹੀ ਪਸੂ
ਪੰਛੀ ਅਰ ਮਾਨੁਖ ਦੇਵਤੇ ਪਰੀਆਂ ਉਸ ਕੀ ਆਗਿਆ ਮਾਨਨੇ ਲਗੇ। ਤਬ ਕਿਸੀ ਤਪਸੀ ਨੇ
ਸੁਲੇਮਾਨ ਕੋ ਕਹਾ। ਜੋ ਤੁਝ ਕੋ ਭਗਵੰਤ ਨੇ ਬਡਾ ਈਸ੍ਵਰਜ ਤੇ ਏਕ ਵਾਰ ਭਗਵੰਤ ਕਾ ਨਾਮ ਲੇ
ਨਾ ਵਿਸ਼ੇਖ ਹੈ। ਕਾਹੇ ਤੇ ਜੋ ਮਹਾਰਾਜ ਕੇ ਨਾਮ ਕਾ ਉਚਾਰ ਇਸਥਿਰ ਰਹੇਗਾ। ਅਰ ਮੇਰਾ ਈਸ੍ਵ-
ਰਜ ਸਭ ਹੀ ਨਾਸ਼ ਹੋ ਜਾਵੇਗਾ। ਬਹੁੜ ਏਕ ਅਵਰ ਵਾਰਤਾ ਹੈ। ਜੋ ਮਿਹਤਰ ਨੂਹ ਕੀ ਆਰਬ
ਲਾ ਸਹੰਸ੍ਰ ਵਰਖ ਪਰਜੰਤ ਹੁਈ ਹੈ। ਸੋ ਜਬ ਪਰਲੋਕ ਵਿਖੇ ਗਿਆ। ਤਬ ਦੇਵਤੇ ਅਉਨੇ ਪੂਛਿ
ਆ। ਜੋ ਤੈਨੇ ਏਤੀ ਆਰਬਲਾ ਵਿਖੇ ਸੰਸਾਰ ਕੋ ਕਿਸ ਪ੍ਰਕਾਰ ਦੇਖਿਆ ਹੈ। ਤਬ ਮਿਹਤਰ ਨੂਹ
ਨੇ ਕਹਾ। ਜੈਸੇ ਸਰਾਇ ਕੇ ਏਕ ਦਰਵਾਜੇ ਵਿਖੇ ਅੰਦਰ ਚਲੇ ਜਾਈਏ ਅਰ ਦੂਸਰੇ ਦਰਵਾਜੇ ਤੇ
ਬਾਹਰ ਨਿਕਸੀਐ। ਸੋ ਮੈਨੇ ਏਤੀ ਆਰਬਲਾ ਵਿਖੇ ਜਗਤ ਕਾ ਜੀਵਨਾ ਐਸੇ ਹੀ ਦੇਖਿਆ ਹੈ
ਬਹੁੜ ਮੇਹਤਰ ਈਸੇ ਜੀਉ ਲੋਕਹੁ ਨੇ ਪੂਛਿਆ ਥਾ। ਜੋ ਜਿਸ ਕਰਕੇ ਹਮ ਭਗਵੰਤ ਕੇ ਪ੍ਰੀਤ
ਮ ਹੋਵੇਂ ਸੋ ਵਹੁ ਲਛਣ ਕੌਣ ਹੈ। ਤਬ ਮਿਹਤਰ ਈਸੇ ਨੇ ਕਹਾ ਜੋ ਤੁਮ ਮਾਇਆ ਕੇ ਪ੍ਰੀਤਮ
ਨ ਹੋਵੋ ਤਬ ਸੁਭਾਵਕ ਹੀ ਭਗਵੰਤ ਕੇ ਪ੍ਰੀਤਮ ਹੋਵਹੁਗੇ। ਸੋ ਮਾਇਆ ਕੀ ਨਿਖੇਧ ਵਿਖੇ
ਸੰਤ ਜਨੋਂ ਨੇ ਐਸੇ ਹੀ ਵਚਨ ਬਹੁਤ ਕਰੇ ਹੈਂ। ਜੈਸੇ ਅਲੀ ਸਾਂਈ ਲੋਕ ਨੇ ਕਹਾ ਹੈ। ਜੋ ਜਿਸ ਪੁ
ਰਖ ਨੇ ਇਨ ਖਸ਼ੂ ਭੇਦੋਂ ਕੋ ਜਾਨਿਆ ਹੈ ਸੋ ਸੁਭਾਵਕ ਹੀ ਨਰਕਹੁ ਤੇ ਮੁਕਤ ਹੋਤਾ ਹੈ ਅਰੁ
ਪਰਮ ਸੁਖ ਕੋ ਪਾਵਤਾ ਹੈ। ਪ੍ਰਥਮੇ ਤੋ ਜਿਸ ਨੇ ਭਗਵੰਤ ਕਉ ਭਲੀ ਪ੍ਰਕਾਰ ਪਛਾਨਿਆ ਹੈ
ਸੋ ਨਿਰਸੰਦੇਹ ਉਸ ਕੇ ਭਜਨ ਵਿਖੇ ਸਾਵਧਾਨ ਹੋਤਾ ਹੈ। ਅਰ ਜਿਸ ਨੇ ਅਪਨੇ ਮਨ ਕਉ ਛਲ
ਰੂਪ ਜਾਨਿਆ ਹੈ। ਸੋ ਨਿਰਸੰਦੇਹ ਮਨ ਸਾਥ ਵਿਰੁਧ ਹੀ ਕਰਤਾ ਹੈ। ਅਰੁ ਇਸ ਕੀ ਆਗਿਆ

ਨਹੀਂ ਮਾਨਤਾ। ਬਹੁੜ੍ਹ ਜਿਸ ਨੇ ਇਸ ਪ੍ਰਕਾਰ ਸਮਝਿਆ ਹੈ ਸੋ ਜਥਾਰਥ ਵਸਤ ਇਹੀ ਹੈ। ਤਬ ਵਹੁ ਸਾਰੇ ਹੀ ਪਦਾਰਥ ਕਉ ਅੰਗੀਕਾਰ ਕਰਤਾ ਹੈ। ਅਰ ਜਿਸ ਨੇ ਝੂਠ ਹੀ ਪਛਾਣਿਆ ਹੈ। ਸੋ ਸਹਜੇ ਹੀ ਉਸ ਕਾ ਤਿਆਗ ਕਰਤਾ ਹੈ। ਬਹੁੜ੍ਹ ਜਿਸ ਨੇ ਮਾਇਆ ਕੇ ਆਦਿ ਅੰਤ ਕੋ ਭਲੀ ਭਾਂਤ ਦੇਖਿਆ ਹੈ। ਸੋ ਸੁਭਾਵਕ ਹੀ ਇਸ ਕੇ ਸੁਖਹੁ ਕੋ ਵਿਰਸ ਜਾਨਤਾ ਹੈ। ਅਰ ਵਿਰਕਤੁ ਹੋਤਾ ਹੈ। ਅਰ ਜਿਸ ਨੇ ਪਰਲੋਕ ਕੀ ਸੁਖ ਕੀ ਅਧਿਕਤਾ ਦੇਖੀ ਹੈ। ਸੋ ਸਰਬਦਾ ਪਰਲੋਕ ਮਾਰਗ ਕੇ ਜਤਨ ਵਿਖੇ ਹੀ ਇਸਥਿਤ ਹੋਤਾ ਹੈ। ਇਸੀ ਪਰ ਇਕ ਬੁਧਵਾਨ ਨੇ ਕਹਾ ਹੈ ਜੋ ਮਾਇਆ ਕਾ ਪਦਾਰਥ ਤੁਝ ਕਉ ਪ੍ਰਾਪਤਿ ਹੋਤਾ ਹੈ। ਸੋ ਤੁਝ ਤੇ ਆਗੇ ਭੀ ਕਿਸੀ ਕੋ ਪ੍ਰਾਪਤ ਹੂਆ ਥਾ। ਅਰ ਤੁਝ ਤੇ ਪੀਛੇ ਭੀ ਕਿਸੀ ਅਵਰ ਕੇ ਪਾਸ ਜਾਵੈਗਾ। ਤਾਂ ਤੇ ਨਿਜ ਕਰੇ ਜਾਣ ਤੂੰ ਜੋ ਐਸੇ ਪਦਾਰਥ ਪਰ ਪ੍ਰਸੰਨ ਕਿਉਂਕਰ ਹੂਜੀਐ। ਕਾਹੇ ਤੇ ਜੋ ਇਸ ਸੰਸਾਰ ਵਿਖੇ ਖਾਨ ਪਾਨ ਆਦਿਕ ਤੇ ਅਧਿਕ ਤੇ ਤਉ ਤੇਰਾ ਕਾਰਜ ਹੀ ਕਛੁ ਨਹੀਂ। ਤਾਂ ਤੇ ਤੂੰ ਇਸ ਖਾਨ ਪਾਨ ਕੇ ਨਮਿਤ ਅਪਣਾ ਨਾਸ ਕਿਉਂ ਕਰਤਾ ਹੈ। ਹੇ ਪ੍ਰੀਤਵਾਨ ਤੁਝ ਕੋ ਇਸ ਪ੍ਰਕਾਰ ਚਾਹੀਤਾ ਹੈ। ਜੋ ਮਾਇਆ ਕੇ ਸਰਬ ਭੋਗਹੁ ਤੇ ਬ੍ਰਤ ਰਾਖੋ। ਤਬ ਤੇਰੇ ਊਪਰ ਸੁਖਹੁ ਕਾ ਦੁਆਰ ਖੁਲੈਗਾ ਸੋ ਕਾਹੇ ਤੇ ਜੋ ਇਸ ਸੰਸਾਰ ਕੇ ਸੁਖਹੁ ਕੀ ਪੂੰਜੀ ਵਾਸਨਾ ਅਰ ਤ੍ਰਿਸਨਾ ਹੈ। ਅਰ ਲਾਭ ਇਸ ਕਾ ਕੁੰਭੀ ਨਰਕ ਹੈ। ਬਹੁੜ੍ਹ ਇਕ ਸੰਤ ਜਨ ਕੋ ਕਿਸੀ ਜਗਿਆਸੀ ਨੇ ਕਹਾ ਥਾ। ਜੋ ਮੇਰੇ ਰਿਦੇ ਤੇ ਮਾਇਆ ਕੀ ਅਭਿਲਾਖਾ ਦੂਰ ਨਹੀਂ ਹੋਤੀ। ਤਾਂ ਤੇ ਮੈਂ ਕਵਨ ਉਪਾਇ ਕਰੂੰ। ਤਬ ਸੰਤ ਜਨ ਕਹਿਤ ਭਇਆ ਜੋ ਪ੍ਰਥਮੇ ਤਉ ਮਾਇਆ ਕੀ ਉਤਪਤਿ ਪ੍ਰੇਮ ਸਹਤ ਕਰਹੁ ਬਹੁੜ੍ਹ ਸੁਭ ਅਰਥ ਉਸ ਕੋ ਖਰਚ ਕਰਾ ਤਬ ਇਸ ਪ੍ਰਕਾਰ ਸੁਭਾਵਕ ਹੀ ਮਾਇਆ ਕੀ ਪ੍ਰੀਤ ਨਸਟ ਹੋ ਜਾਵੇਗੀ। ਜੋ ਇਹ ਉਪਾਉ ਉਨੋਂ ਨੇ ਇਸ ਨਮਿਤ ਕਹਾ ਥਾ। ਜੋ ਧਰਮ ਕੀ ਉਪਾਰਜਨਾ ਅਰ ਸੁਭ ਅਰਥ ਖਰਚਨੇ ਕਰ ਕੇ ਸਹਿਜੇ ਹੀ ਵਿਰਕਤ ਚਿਤ ਹੋ ਜਾਤਾ ਹੈ। ਇਸੀ ਪਰ ਜੁਨੈਲ ਸਾਂਈ ਲੋਕ ਨੇ ਕਹਾ ਹੈ ਜੋ ਜਬ ਮਾਟੀ ਕਾ ਬਾਸਨ ਇਸਥਿਰ ਹੋਵੈ ਅਰ ਸੁਵਰਣ ਕਾ ਬਾਸਨ ਖੀਣ ਹੋ ਜਾਵੈ। ਤਉ ਭੀ ਬੁਧਵਾਨ ਕਉ ਚਾਹੀਤਾ ਹੈ। ਜੋ ਮਾਟੀ ਕੇ ਅਸਥਰ ਬਾਸਨ ਕੋ ਅੰਗੀਕਾਰ ਕਰੈ ਅਰੁ ਨਾਸ ਹੋਣੇ ਹਾਰੇ ਸੁਵਰਨ ਕੋ ਤਿਆਗ ਦੇਵੈ। ਪਰ ਇਹੁ ਮਾਇਆ ਤੋ ਮਾਟੀ ਕੀ ਨਿਆਈ ਹੈ। ਅਰੁ ਖਿਣ ਖਿਣ ਵਿਖੇ ਪ੍ਰਣਾਸ ਕੋ ਪਾਵਤੀ ਹੈ। ਬਹੁੜ੍ਹ ਪਰਲੋਕ ਕਾ ਸੁਖ ਸੁਵਰਨ ਵਤ ਨਿਰਮਲ ਹੈ। ਅਰ ਸਰਬਦਾ ਅਬਿਨਾਸੀ ਹੈ। ਤਾਂ ਤੇ ਇਹ ਵਾਰਤਾ ਕਿਉਂਕਰ ਪਰਵਾਨ ਹੈ। ਜੋ ਪਰਲੋਕ ਕਾ ਸੁਖ ਤਿਆਗ ਦੀਜੀਐ। ਅਰੁ ਮਾਇਆ ਕੇ ਭੋਗਹੁ ਕੋ ਅੰਗੀਕਾਰ ਕਰੀਐ ਸੋ ਇਹ ਬਡੀ ਮੂਰਖਤਾ ਹੈ। ਬਹੁੜ੍ਹ ਇਕ ਅਵਰ ਸੰਤ ਜਨ ਨੇ ਕਹਾ ਹੈ ਜੋ ਇਸ ਮਾਇਆ ਕੇ ਛਲ ਤੇ ਭੈ ਕਰੋ। ਕਾਹੇ ਤੇ ਜੋ ਪਰਲੋਕ ਵਿਖੇ ਮਾਇਆ ਸਾਥ ਪ੍ਰੀਤ ਕਰਨਹਾਰਿਓਂ ਕਉ ਇਸ ਪ੍ਰ-

ਕਾਰਕਹੈਂਗੇ।ਜੋ ਜਿਸ ਮਾਇਆ ਕੇ ਭੋਗਹੁ ਕੋ ਭਗਵੰਤ ਨੇ ਨਿੰਦ ਕਹਾ ਹੈ।ਸੋ ਇਹੁ ਪੁਰਖ
ਉਸਹੀ ਕੋ ਪ੍ਰੀਤਮ ਹੈ।ਇਬਨਮਾਸਊਦ ਸਾਂਈਲੋਕ ਨੇ ਕਹਾ ਹੈ।ਜੋ ਇਸ ਸੰਸਾਰ ਵਿਖੇ ਸ-
ਭ ਹੀ ਮਾਨੁਖ ਪਰਦੇਸੀ ਹੈਂ।ਅਰ ਜੇਤੀ ਕਛੁ ਮਾਇਆ ਕੀ ਸਮਿਗ੍ਰੀ ਹੈ ਸੋ ਬਿਗਾਨੀ ਹੈ।
ਤਾਂਤੇ ਪਰਦੇਸੀ ਕੋ ਅਵਸਮੇਵ ਚਲਣਾ ਹੀ ਹੋਵੇਗਾ।ਅਰ ਸਭ ਹੀ ਸਮਿਗ੍ਰੀ ਈਹਾਂ ਹੀ ਰਹਜ
ਵੇਗੀ।ਬਹੁੜ ਲੁਕਮਾਨ ਸਾਂਈਲੋਕ ਨੇ ਅਪਨੇ ਪੁਤ੍ਰ ਕਉ ਕਹਾ ਹੈ।ਜੋ ਜਬ ਤੂੰ ਮਾਇਆ ਕੇ
ਸੁਖ ਕੋ ਅੰਗੀਕਾਰ ਕਰੇਗਾ।ਤਬ ਲੋਕ ਅਰ ਪ੍ਰਲੋਕ ਕਾ ਸੁਖ ਤੁਝ ਹੀ ਕੋ ਪ੍ਰਾਪਤ ਹੋਵੇਗਾ।
ਅਰ ਜਬ ਮਾਇਆ ਕੇ ਨਮਿਤ ਪਰਲੋਕ ਕਾ ਤਿਆਗ ਕਰੇਗਾ।ਤਬ ਦੋਨੋ ਲੋਕਹੁ ਵਿਖੇ ਤੇਰੀ ਹ
ਨ ਹੋਵੇਗੀ।ਇਸੀ ਕਾਰਨ ਤੇ ਫੁਜੈਲ ਸਾਂਈਲੋਕ ਨੇ ਭੀ ਕਹਾ ਹੈ।ਜੋ ਮਾਇਆ ਕੇ ਸਰਬ ਸੁਖ ਪ੍ਰਲੋਕ
ਤੇ ਹਤ ਮੁਝ ਕੋ ਪ੍ਰਾਪਤ ਹੋਵੈਂ।ਅਰ ਪ੍ਰਲੋਕ ਵਿਖੇ ਕਛੁ ਉਨ ਕਾ ਡੰਡ ਭੀ ਦੇਨਾ ਪੜੈ ਤੌ ਭੀ ਮੁਝ ਕੋ ਅਸ
ਥੂਲ ਭੋਗਹੁ ਤੇ ਲਜਾ ਆਵਤੀ ਹੈ।ਜੈਸੇ ਤੁਮ ਮਿਰਤਕ ਪਸ਼ੂ ਕੋ ਦੇਖ ਕਰ ਲਜਾਮਾਨ ਹੋ
ਤੇ ਹੈਂ।ਇਸੀ ਪਰ ਹਸਨ ਬਸਰੀ ਨੇ ਉਮਰ ਅਬਦਿਲ ਅਜੀਜ ਕੀ ਓਰ ਪਾਤੀ ਲਿਖੀ
ਥੀ।ਜੋ ਅੰਤਕਾਲ ਕੇ ਦਿਨ ਕਉ ਮਾਇਆ ਦੇਖਾ।ਕਾਹੇਤੇ ਜੋ ਜਿਸ ਕੇ ਮਸਤਕ ਪਰ ਮ-
ਰਨਾ ਲਿਖਿਆ ਹੈ ਸੋ ਅਵਸਮੇਵ ਆਵੇਗਾ।ਬਹੁੜ ਉਮਰ ਅਬਦਿਲ ਅਜੀਜ ਨੇ ਲਿ
ਖਿਆ ਹੈ।ਜੋ ਹਮ ਕੋ ਤੌ ਸਰਬਦਾ ਅੰਤਕਾਲ ਕਾ ਦਿਨ ਹੀ ਦ੍ਰਿਸ਼ਟਿ ਆਵਤਾ ਹੈ ਅਰ ਇ
ਹ ਸੰਸਾਰ ਅਨਹੂਆ ਹੀ ਭਾਸਤਾ ਹੈ।ਬਹੁੜ ਇਸ ਪ੍ਰਕਾਰ ਭੀ ਸੰਤਜਨਹੁ ਨੇ ਕਹਾ ਹੈ।ਜੋ
ਇਹ ਮਾਨੁਖ ਮਰਨੇ ਕੋ ਭੀ ਸਾਚ ਜਾਣਤਾ ਹੈ।ਅਰ ਬਹੁੜ ਪਰਸੰਨ ਹੋਤਾ ਹੈ।ਸੋ ਇਹ
ਭੀ ਬਡਾ ਆਸਚਰਜ ਹੈ।ਅਰੁ ਜੋ ਪੁਰਖ ਨਰਕ ਕੋ ਸਾਚ ਜਾਨ ਕਰ ਹਸਨੇ ਲਾਗਤਾ ਹੈ
ਸੋ ਇਹ ਭੀ ਬਡਾ ਆਸਚਰਜ ਹੈ।ਜੋ ਇਹ ਮਾਨੁਖ ਮਾਇਆ ਕੀ ਸਮਿਗ੍ਰੀ ਕੋ ਸਦਾ ਹੀ
ਦੇਖਤਾ ਹੈ।ਅਰ ਇਸ ਕੋ ਅਸਥਿਰ ਜਾਣ ਕਰ ਬੰਧਮਾਨ ਹੋਤਾ ਹੈ।ਬਹੁੜ ਜੋ ਪੁਰਖ
ਭਗਵੰਤ ਕੋ ਪ੍ਰਤਿਪਾਲ ਕਰਨੇ ਹਾਰਾ ਜਾਣਤਾ ਹੈ।ਅਰ ਜੀਵਕਾ ਕੀ ਚਿਤਵਨਾ ਵਿਖੇ ਚਿੰਤ
ਵਾਨ ਹੋਤਾ ਹੈ।ਸੋ ਇਹ ਭੀ ਬਡਾ ਅਸਚਰਜ ਹੈ।ਐਸੇ ਹੀ ਇਕ ਅਵਰ ਸੰਤਜਨ ਨੇ ਕਹਾ
ਹੈ।ਜੋ ਇਸ ਸੰਸਾਰ ਵਿਖੇ ਐਸਾ ਨਿਰਵਿਘਨ ਪਦਾਰਥ ਕੋਈ ਨਹੀਂ।ਜਿਸ ਕਰ ਪ੍ਰਥਮੇ ਪ-
ਰਸੰਨ ਹੂੰਜੀਐ ਅਰ ਪੀਛੇ ਸ਼ੋਕਵਾਨ ਆਵੇ।ਤਾਤਪਰਜ ਇਹ ਜੋ ਦੁਖ ਤੇ ਰਹਿਤ ਨਿਰਮਲ
ਸੁਖ ਇਸ ਮਾਇਆ ਵਿਖੇ ਉਤਪਤਿ ਨਹੀ ਹੂਆ।ਇਸ ਪਰ ਹਸਨ ਬਸਰੀ ਨੇ ਕਹਾ ਹੈ ਜੋ
ਇਸ ਮਾਨੁਖ ਕੋ ਅੰਤਕਾਲ ਕੇ ਸਮੇ ਵਿਖੇ ਤੀਨ ਪਸ਼ਚਾਤਾਪ ਅਵਸਮੇਵ ਹੋਤੇ ਹੈਂ।ਸੋ ਪ੍ਰਥਮੇ
ਇਹ ਜੋ ਜਿਸ ਮਾਇਆ ਕੋ ਜਤਨ ਕਰ ਸੰਚਿਆ ਥਾ।ਤਿਸ ਕੋ ਭਲੀ ਪ੍ਰਕਾਰ ਭੋਗਨ ਲੀਆ।
ਬਹੁੜ ਦੂਸਰਾ ਇਹ ਜੋ ਮਨ ਕੇ ਮਨੋਰਥ ਸਭ ਹੀ ਪੂਰਨ ਨ ਹੂਏ।ਅਰ ਤੀਸਰਾ ਪਸਰਾਤਾ-

